**BANI-SURAT(I)**

*by*

**Dr. Jagdeep Kaur**



ਪਹਿਲੀ ਵਾਰ : 2004

*ਪ੍ਰਕਾਸ਼ਕ :*
ਕੁਲਬੀਰ ਸਿੰਘ ਸੂਰੀ,
ਨਾਨਕ ਸਿੰਘ ਪੁਸਤਕਮਾਲਾ,
5-ਸਿਟੀ ਸੈਂਟਰ,
ਨਜ਼ਦੀਕ ਗੁਰੂ ਨਾਨਕ ਭਵਨ,
ਅੰਮ੍ਰਿਤਸਰ।
ਫ਼ੂਨ : 0183-2553697

*ਛਾਪਕ :*
ਜੀਵਨ ਪ੍ਰਿੰਟਰਜ਼
ਅੰਮ੍ਰਿਤਸਰ।

ਮੁੱਲ : 125/- ਰੁਪਏ



# ਸਮਰਪਣ

ਬੜੇ ਅਦਬ ਨਾਲ

**ਆਪਣੇ ਮਮੀ ਪਾਪਾ ਨੂੰ**

ਜਿਨ੍ਹਾਂ ਲਈ ਬਾਣੀ ਰੱਬੀ ਫ਼ੁਰਮਾਨ ਹੈ



# ਤਤਕਰਾ

# ਬਾਣੀ-ਸੁਰਤਿ ਦਾ ਵਰਦਾਨ

ਭਾਰਤੀ ਧਰਮ ਚਿੰਤਨ ਦੇ ਇਤਿਹਾਸ ਵਿਚ ਬਾਣੀਕਾਰਾਂ ਦਾ ਪ੍ਰਵੇਸ਼ ਇਕ ਇਤਿਹਾਸਕ ਘਟਨਾ ਹੈ। ਇਸ ਪ੍ਰਵੇਸ਼ ਨਾਲ ਭਾਰਤੀਆਂ ਨੂੰ ਇਕ ਨਵੀਂ ਦ੍ਰਿਸ਼ਟੀ ਅਤੇ ਨਵਾਂ ਮਾਰਗ ਮਿਲਿਆ ਸੀ। ਬਾਣੀਕਾਰ ਉਹ ਰੱਬੀ-ਰੂਹਾਂ ਸਨ, ਜਿਨ੍ਹਾਂ ਨੇ ਭਾਰਤੀਆਂ ਦੇ ਲੋਕ ਪਰਲੋਕ ਨੂੰ ਨਵਾਂ ਪ੍ਰਵਚਨ ਦਿੱਤਾ ਸੀ। ਬਾਣੀ ਚਿੰਤਨ ਦੀ ਭੂਮਿਕਾ ਦੂਹਰੀ ਸੀ। ਇਕ ਪਾਸੇ ਉਹ ਲੌਕਿਕ ਸਰੋਕਾਰਾਂ ਨੂੰ ਦਿਸ਼ਾ ਦੇ ਰਿਹਾ ਸੀ ਅਤੇ ਦੂਜੇ ਪਾਸੇ ਪਾਰਲੌਕਿਕ ਰਹੱਸਾਂ ਰਾਹੀਂ “ਮਨ ਤੂੰ ਜੋਤਿ ਸਰੂਪੁ” ਦੀ ਚੇਤਨਾ ਜਗਾ ਰਿਹਾ ਸੀ। ਇਹ ਉਹ ਚਿੰਤਨ ਸੀ, ਜਿਸ ਦੇ ਕੇਂਦਰ ਵਿਚ ਤਾਂ ਬ੍ਰਹਮ ਹੈ ਪਰ ਆਰ-ਪਾਰ ਮਨੁੱਖੀ ਹੋਂਦ ਦੇ ਮਸਲੇ ਵਿਚਾਰੇ ਗਏ ਸਨ। ਬਾਣੀਕਾਰਾਂ ਦੀ ਵੱਡੀ ਵਡਿਆਈ ਹੀ ਇਹ ਹੈ ਕਿ ਉਹ ਮਨੁੱਖ ਅੰਦਰੋਂ ਉਸ ਦੀ ਮਾਨਵਤਾ ਜਗਾ ਕੇ ਉਸ ਨੂੰ ਪਾਰਗਾਮੀ ਰਹੱਸਾਂ ਨਾਲ ਜੋੜਦੇ ਹਨ। ਇਹ ਇਕ ਵੱਡਾ ਕਰਤਾਰੀ ਕਾਰਜ ਸੀ ਜੋ ਬਾਣੀਕਾਰਾਂ ਨੇ ਆਪਣੀ ਕਰਮਸ਼ੀਲਤਾ ਰਾਹੀਂ ਸਾਕਾਰ ਕੀਤਾ ਹੈ। ਇਹੀ ਕਾਰਣ ਹੈ ਕਿ ਬਾਣੀ ਦਾ ਸੱਚ ਸਰਬਕਾਲੀ ਹੈ, ਪ੍ਰਾਸੰਗਿਕ ਹੈ ਅਤੇ ਧਰਤੀ ਨੂੰ ਧਰਮਸਾਲ ਬਣਾਉਣਾ ਹੈ। ਇਸ ਚਿੰਤਨ ਵਿੱਚੋਂ ਇਕ ਅਜਿਹੇ ਮਾਨਵ ਦੀ ਸਿਰਜਣਾ ਹੋਈ ਹੈ ਜਿਸ ਦੇ ਮੁਖਿ ਵਿਚ ਹਰੀ ਹੈ ਅਤੇ ਚਿੱਤ ਵਿਚ ਜੂਝਣ ਦੀ ਅਭਿਲਾਸ਼ਾ ਹੈ। ਇਹ ਉਹ ਮਾਨਵ ਹੈ ਜੋ ਲੌਕਿਕ ਵਿੱਚੋਂ ਪਾਰਲੌਕਿਕਤਾ ਅਤੇ ਪਾਰਲੌਕਿਕਤਾ ਵਿੱਚੋਂ ਲੌਕਿਕ ਰੰਗਾਂ ਦਾ ਦੀਦਾਰ ਕਰਦਾ ਹੈ। ਬਾਣੀਕਾਰ ਉਹ ਦਰਵੇਸ਼ੀ ਰੂਹਾਂ ਸਨ, ਜਿਨ੍ਹਾਂ ਨੇ ਇਤਿਹਾਸ ਵਿਚ ਨਵੀਆਂ ਪੈੜਾਂ ਉਲੀਕੀਆਂ ਹਨ। ਉਨ੍ਹਾਂ ਦਾ ਮੁਹਾਵਰਾ ਅਧਿਆਤਮੀ ਸੀ ਪਰੰਤੂ ਇਸ ਮੁਹਾਵਰੇ ਵਿੱਚੋਂ ਜ਼ਿੰਦਗੀ ਦੇ ਸੁਹਜ-ਨਕਸ਼ ਉਲੀਕੇ ਹਨ। ਇਹੀ ਰਹੱਸ ਹੈ ਕਿ ਗਿਆਨ ਵਿਗਿਆਨ ਦੇ ਯੁੱਗ ਵਿਚ ਵੀ ਬਾਣੀ-ਬੋਲ ਮਨੁੱਖ ਲਈ ਪ੍ਰੇਰਣਾ ਬਣੇ ਹੋਏ ਹਨ। ਇਨ੍ਹਾਂ ਰੱਬੀ ਬੋਲਾਂ ਦੀ ਸਮਕਾਲੀ ਪ੍ਰਾਸੰਗਿਕਤਾ ਬੜੀ ਮੁੱਲਵਾਨ ਹੈ।

ਡਾ. ਜਗਦੀਪ ਕੌਰ ਦੀ ਪੁਸਤਕ **ਬਾਣੀ-ਸੁਰਤਿ** ਪੜ੍ਹਦਿਆਂ ਮੈਂ ਇਹ ਮਹਿਸੂਸ ਕੀਤਾ ਹੈ ਕਿ ਬਾਣੀ ਚਿੰਤਨ ਨਾਲ ਰੂ-ਬ-ਰੂ ਹੋ ਕੇ ਨਵੇਂ ਚਿੰਤਕ

ਵਿਭਿੰਨ ਅੰਤਰ-ਦ੍ਰਿਸ਼ਟੀਆਂ ਰਾਹੀਂ ਬਾਣੀ ਦੀਆਂ ਧੁਰ ਅੰਦਰਲੀਆਂ ਗਹਿਰੀਆਂ ਪਰਤਾਂ ਪਛਾਣਨ ਵਿਚ ਸਫਲ ਹੋ ਰਹੇ ਹਨ। ਡਾ. ਜਗਦੀਪ ਕੌਰ ਉਨ੍ਹਾਂ ਗਹਿਰ ਗੰਭੀਰ ਵਿਦਵਾਨਾਂ ਵਿੱਚੋਂ ਹੈ ਜੋ ਬਾਣੀ ਚਿੰਤਨ ਨੂੰ ਵਿਭਿੰਨ ਨਵੀਆਂ ਦ੍ਰਿਸ਼ਟੀਆਂ ਰਾਹੀਂ ਸਮਝਣ ਦਾ ਜਤਨ ਕਰ ਰਹੇ ਹਨ। **ਬਾਣੀ-ਸੁਰਤਿ** ਦੀਆਂ ਧਾਰਨਾਵਾਂ ਨੂੰ ਦੇਖਦਿਆਂ ਇਸ ਤੱਥ ਦੀ ਪ੍ਰਤੀਤੀ ਹੁੰਦੀ ਹੈ ਕਿ ਲੇਖਕ ਨੇ ਬਾਣੀ-ਵਿਵੇਕ ਨੂੰ ਮਾਨਵੀ ਸਰੋਕਾਰਾਂ ਨਾਲ ਜੋੜ ਕੇ ਇਸ ਦੀ ਅੰਤਰ-ਆਤਮਾ ਦੇ ਰਹੱਸ ਨੂੰ ਖੋਜਿਆ ਹੈ। ਬਾਣੀ ਦੇ ਧੁਰ ਅੰਦਰ ਜੋ ਪ੍ਰਵਚਨ ਟਿਕਿਆ ਹੈ, ਉਸ ਨੂੰ ਡਾ. ਜਗਦੀਪ ਕੌਰ ਨੇ ਇਕ ਅਨੰਤ ਜਗਿਆਸਾ ਨਾਲ ਵਿਚਾਰਿਆ ਹੈ। ਇਹ ਜਤਨ ਬੜਾ ਅਰਥ ਭਰਪੂਰ ਅਤੇ ਸੰਭਾਵਨਾਵਾਂ ਭਰਿਆ ਹੈ। ਬਾਣੀ ਦੇ ਰਹੱਸ ਨੂੰ ਪਛਾਣਨ ਲਈ ਜਿਹੜੀ ਨਜ਼ਰ ਲੋੜੀਂਦੀ ਹੈ, ਉਹ ਨਜ਼ਰ ਡਾ. ਜਗਦੀਪ ਕੌਰ ਕੋਲ ਅਵੱਸ਼ ਹੈ। ਇਹ ਸ਼ਾਇਦ ਉਸ ਦੀ ਆਪਣੀ ਕਿਰਤ-ਕਮਾਈ ਹੈ ਜੋ ਉਸ ਨੇ ਬਾਣੀਕਾਰਾਂ ਕੋਲੋਂ ਵਰ ਦੇ ਰੂਪ ਵਿਚ ਲਈ ਹੈ। ਇਹ ਪੁਸਤਕ ਨਿਰਸੰਦੇਹ ਨਵੇਂ ਖੋਜੀਆਂ ਲਈ ਪ੍ਰੇਰਣਾ ਬਣੇਗੀ, ਇਹ ਮੇਰਾ ਵਿਸ਼ਵਾਸ ਹੈ।

ਮਿਤੀ : 20.12.2003

**ਅਮਰਜੀਤ ਸਿੰਘ ਕਾਂਗ (ਡਾ.)**
ਪੰਜਾਬੀ ਵਿਭਾਗ,
ਕੁਰੂਕਸ਼ੇਤਰ ਯੂਨੀਵਰਸਿਟੀ,
ਕੁਰੂਕਸ਼ੇਤਰ।

# ਭਾਰਤੀ ਦਰਸ਼ਨ ਸ਼ਾਸਤਰ ਵਿਚ ਆਦਰਸ਼ਕ ਮਨੁੱਖ ਦਾ ਸੰਕਲਪ

ਚਿੰਤਨ ਅਤੇ ਚੇਤਨਾ ਦੇ ਅੰਤਰਗਤ ਭਾਰਤੀ ਦਰਸ਼ਨ ਦੀ ਇਕ ਅਮੀਰ ਗੌਰਵਮਈ ਪਰੰਪਰਾ ਫੈਲੀ ਹੋਈ ਹੈ। ਵੇਦ, ਉਪਨਿਸ਼ਦ, ਪੁਰਾਣ ਅਤੇ ਸਿਮਰਤੀਆਂ ਇਸੇ ਦਰਸ਼ਨ ਸ਼ਾਸਤਰ ਦੀਆਂ ਜੀਵੰਤ ਮਿਸਾਲਾਂ ਹਨ। ਭਾਰਤੀ ਦਰਸ਼ਨ ਸ਼ਾਸਤਰ ਦੀ ਮੂਲ ਯਾਤਰਾ ਲੌਕਿਕ ਪਾਸਾਰਾਂ ਤੋਂ ਲੈ ਕੇ ਪਾਰਲੌਕਿਕ ਬ੍ਰਹਿਮੰਡੀ ਦਿਸ਼ਾਵਾਂ ਤੀਕ ਫੈਲੀ ਹੋਈ ਹੈ। ਵਡਿਆਈ ਇਹ ਹੈ ਕਿ ਬ੍ਰਹਮ ਦੇ ਝਰੋਖੇ ਵਿਚੋਂ ਜ਼ਿੰਦਗੀ ਦੀ ਬਹੁ-ਰੰਗੀ ਲੀਲ੍ਹਾ ਨੂੰ ਧੁਰ ਅੰਦਰੋਂ ਪਛਾਣਿਆ ਹੈ। ਇਸ ਦਰਸ਼ਨ ਸ਼ਾਸਤਰ ਵਿਚ ਪਿੰਡੇ ਤੋਂ ਲੈ ਕੇ ਬ੍ਰਹਿਮੰਡੀ ਸਰੋਕਾਰਾਂ ਦੀ ਥਾਹ ਪਾਈ ਹੈ। ਕੇਂਦਰੀ ਪੈਰਾਡਾਈਮ ਬ੍ਰਹਮੰਡੀ ਲੀਲ੍ਹਾ ਹੈ ਪਰ ਇਸ ਲੀਲ੍ਹਾ ਦੀਆਂ ਵਿਭਿੰਨ ਕੌਤਕੀ ਧਿਰਾਂ ਨੂੰ ਬੜੀ ਗਹਿਰਾਈ ਨਾਲ ਵਿਚਾਰਿਆ ਹੈ। ਇਸੇ ਕਰਕੇ ਇਹ ਮੰਨਿਆ ਗਿਆ ਹੈ ਕਿ ਭਾਰਤੀ ਦਰਸ਼ਨ ਵਿਚ ਝਰੋਖਾ ਭਾਵੇਂ ਬ੍ਰਹਮ ਦਾ ਹੈ, ਪਰ ਗੱਲ ਜ਼ਿੰਦਗੀ ਦੀ ਕੀਤੀ ਗਈ ਹੈ। ਇਹੀ ਰਹੱਸ ਹੈ ਕਿ ਇਸ ਚਿੰਤਨ ਵਿਚ ਧਰਤੀ ਦੇ ਮਸਲਿਆਂ ਨੂੰ ਪਹਿਲ ਮਿਲੀ ਹੋਈ ਹੈ। ਆਦਰਸ਼ਕ ਮਨੁੱਖ ਦਾ ਸੰਕਲਪ ਇਨ੍ਹਾਂ ਅਰਥਾਂ ਵਿਚ ਹੀ ਇਸ ਦਰਸ਼ਨ ਸ਼ਾਸਤਰ ਦਾ ਮੂਲ ਸਰੋਕਾਰ ਬਣਿਆ ਹੈ। ਦਰਅਸਲ ਸੰਸਾਰ ਪੱਧਰ ਉਪਰ ਹਰ ਚਿੰਤਨ ਦੀ ਚਿੰਤਾ ਹੀ ਮਨੁੱਖ ਹੈ ਕਿਉਂਕਿ ਸਾਰੇ ਚਿੰਤਨ ਦੀ ਕਾਰਜ-ਭੂਮੀ ਮਨੁੱਖ ਉਪਰ ਹੀ ਕੇਂਦਰਿਤ ਹੁੰਦੀ ਹੈ। ਇਸੇ ਲਈ ਬ੍ਰਹਿਮੰਡੀ ਚਿੰਤਨ ਵੀ ਵਿਹਾਰਕ ਪੱਧਰ ਉਪਰ ਧਰਤੀ ਨਾਲ ਜੁੜ ਜਾਂਦਾ ਹੈ। ਭਾਰਤੀ ਦਰਸ਼ਨ ਦੀ ਇਕ ਲੰਮੀ ਪਰੰਪਰਾ ਦਾ ਵਿਵੇਚਨ ਕਰੀਏ ਤਾਂ ਇਸੇ ਰਹੱਸ ਦੀ ਪ੍ਰਤੀਤੀ ਹੁੰਦੀ ਹੈ ਕਿ ਇਸ ਦੇ ਆਰ-ਪਾਰ ਭਾਵੇਂ ਬ੍ਰਹਮ ਦੀ ਲੀਲ੍ਹਾ ਹੈ ਪਰ ਗੱਲ ਆਦਰਸ਼ਕ ਮਨੁੱਖ ਦੀ ਕੀਤੀ ਹੈ। ਇਸੀ ਆਦਰਸ਼ਕ ਮਨੁੱਖ ਦਾ ਪ੍ਰਤਿਮਾਨ ਉਸਾਰਨਾ ਭਾਰਤੀ ਦਰਸ਼ਨ ਦੀ ਮੂਲ ਅਕਾਂਖਿਆ ਰਹੀ ਹੈ।

ਸਮੁੱਚੇ ਭਾਰਤੀ ਦਰਸ਼ਨ ਦਾ ਵਿਸ਼ਲੇਸ਼ਣ ਕਰੀਏ ਤਾਂ ਇਸ ਤੱਥ ਦੀ ਪ੍ਰਤੀਤੀ ਹੁੰਦੀ ਹੈ ਕਿ ਹਰ ਧਰਮ ਗ੍ਰੰਥ ਵਿਚ ਸੰਸਾਰ ਨੂੰ ਮਿੱਥਿਆ ਅਤੇ ਮਾਇਆ ਮੰਨਿਆ ਗਿਆ ਹੈ। ਮਨੁੱਖ ਇਸ ਮਾਇਆ ਦਾ ਹੀ ਹਿੱਸਾ ਹੈ ਪਰ ਇਹ ਉਹ ਧਿਰ ਹੈ ਜੋ ਮਾਇਆ ਤੋਂ ਪਾਰ ਜਾ ਕੇ ਬ੍ਰਹਮ ਵਿਚ ਅਭੇਦ ਹੋ ਸਕਦਾ ਹੈ। ਇਹ ਅਭੇਦਤਾ ਪ੍ਰਾਪਤ ਕਰਨ ਵਾਲਾ ਹੀ ਇਸ ਚਿੰਤਨ ਵਿਚ ਆਦਰਸ਼ਕ ਮਨੁੱਖ ਮੰਨਿਆ ਗਿਆ ਹੈ। ਦਿਲਚਸਪ ਤੱਥ ਤਾਂ ਇਹ ਹੈ ਕਿ ਭਾਰਤੀ ਦਰਸ਼ਨ ਦਾ ਇਕ ਵੱਡਾ ਹਿੱਸਾ ਆਦਰਸ਼ਕ ਮਨੁੱਖ ਦੇ ਸੰਕਲਪ ਦੀ ਹੀ ਵਿਆਖਿਆ ਨਾਲ ਜੁੜਿਆ ਹੋਇਆ ਹੈ। ਇਸ ਦਰਸ਼ਨ ਵਿਚ

ਬ੍ਰਹਮ ਦੀ ਜੋ ਪਰਿਭਾਸ਼ਾ ਹੋਈ ਹੈ, ਉਸ ਪਰਿਭਾਸ਼ਾ ਵਿਚ ਕੇਂਦਰੀ ਧਿਰ ਆਦਰਸ਼ਕ ਮਨੁੱਖ ਹੈ ਜੋ ਆਪਣੇ ਜਤਿ ਸਤਿ ਬੁਧਿ ਵਿਵੇਕ ਰਾਹੀਂ ਮਾਇਆ ਤੋਂ ਪਾਰ ਜਾ ਕੇ ਅਭੇਦ ਹੋਣ ਦੀ ਅਵਸਥਾ ਤੀਕ ਪਹੁੰਚਦਾ ਹੈ। ਇਸ ਆਦਰਸ਼ਕ ਮਨੁੱਖ ਦੀ ਯਾਤਰਾ ਮਾਨਸ ਤੋਂ ਦੇਵਤਾ ਬਣਨ ਦੀ ਹੈ। ਗਿਆਨ ਦੀ ਭੂਮਿਕਾ ਇਸ ਯਾਤਰਾ ਵਿਚ ਆਰ-ਪਾਰ ਪਸਰੀ ਹੋਈ ਹੈ। ਅਸਲ ਵਿਚ ਭਾਰਤੀ ਦਰਸ਼ਨ ਦੇ ਮੂਲ ਦੋ ਬਿੰਦੂ ਹਨ—ਇਕ ਬਿੰਦੂ ਅਨਾਦੀ ਬ੍ਰਹਮ ਹੈ ਅਤੇ ਦੂਜਾ ਬਿੰਦੂ ਮਨੁੱਖ ਹੈ। ਮਨੁੱਖ ਉਹ ਬਿੰਦੂ ਹੈ ਜੋ ਗਤੀਸ਼ੀਲ ਹੈ, ਇਹ ਗਤੀਸ਼ੀਲਤਾ ਹੀ ਉਸ ਨੂੰ ਬ੍ਰਹਮ ਵਿਚ ਅਭੇਦ ਕਰਦੀ ਹੈ। ਸਾਰਾ ਚਿੰਤਨ ਅਤੇ ਵਿਧੀ ਵਿਧਾਨ ਮਨੁੱਖ ਨੂੰ ਆਦਰਸ਼ਕ ਬਣਾਉਣ ਵੱਲ ਰੁਚਿਤ ਹੈ। ਬ੍ਰਹਮ ਤਾਂ ਇਕ ਅਡੋਲ ਅਟੰਕ ਧਿਰ ਹੈ ਜੋ ਸੂਰਜ ਵਾਂਗ ਰੁਸ਼ਨਾ ਰਹੀ ਹੈ। ਆਦਰਸ਼ਕ ਮਨੁੱਖ ਦੀ ਮੰਜ਼ਿਲ ਇਸ ਸੂਰਜ ਵਿਚ ਲੀਨ ਹੋਣਾ ਹੈ। ਉਸ ਨੂੰ ਜਦੋਂ ਰਹੱਸ ਦੀ ਪ੍ਰਤੀਤੀ ਹੁੰਦੀ ਹੈ ਤਾਂ ਸਾਰੀ ਭਟਕਣ ਮੁੱਕ ਜਾਂਦੀ ਹੈ। ਧਿਆਨਯੋਗ ਨੁਕਤਾ ਇਹ ਹੈ ਕਿ ਭਾਰਤੀ ਦਰਸ਼ਨ ਸ਼ਾਸਤਰ ਦੀ ਕਮਾਈ ਹੀ ਇਹ ਹੈ ਕਿ ਇਸ ਦੇ ਝਰੋਖੇ ਵਿਚ ਮਨੁੱਖ ਨੂੰ ਆਦਰਸ਼ਕ ਮਾਨਵ ਬਣਨ ਦੀ ਜੁਗਤ ਦਰਸਾਈ ਗਈ ਹੈ।

ਪ੍ਰਮਾਣ ਵਜੋਂ ਉਪਨਿਸ਼ਦ ਦਰਸ਼ਨ ਅਨੁਸਾਰ ਪਰਮਾਤਮਾ ਸੰਸਾਰ ਵਿਚ ਉਸੇ ਤਰ੍ਹਾਂ ਵਿਆਪਕ ਹੈ, ਜਿਵੇਂ ਦੁੱਧ ਵਿਚ ਮੱਖਣ ਰਹਿੰਦਾ ਹੈ। ਆਤਮਵਾਦ ਦੇ ਰੂਪ ਵਿਚ ਉਨ੍ਹਾਂ ਦਾ ਚਰਮ ਵਿਗਿਆਨਵਾਦ ਇਹੀ ਸੰਕੇਤ ਕਰਦਾ ਹੈ ਕਿ ਸੰਸਾਰ ਝੂਠ ਹੈ। ਸੱਚ ਅਮਰ ਹੈ। ਇਹ ਸਾਰਾ ਸੰਸਾਰ ਹੀ ਬ੍ਰਹਮ ਹੈ ਅਤੇ ਮਨੁੱਖ ਬ੍ਰਹਮ ਤੋਂ ਹੀ ਉਤਪੰਨ ਹੋਇਆ ਹੈ, ਬ੍ਰਹਮ ਵਿਚ ਹੀ ਮਿਲ ਜਾਵੇਗਾ ਅਤੇ ਬ੍ਰਹਮ ਵਿਚ ਹੀ ਸਥਿਤ ਹੈ। ਆਦਰਸ਼ਕ ਮਨੁੱਖ ਦੀ ਯਾਤਰਾ ਹੀ ਬ੍ਰਹਮ ਵਿਚ ਮਿਲਣ ਦੀ ਹੈ।

ਚਾਰਵਾਕ ਦਰਸ਼ਨ ਅਨੁਸਾਰ ਵਿਸ਼ਵ ਸ੍ਰਿਸ਼ਟੀ ਦੇ ਮੂਲ ਤੱਤਵ ਪ੍ਰਿਥਵੀ, ਜਲ, ਵਾਯੂ, ਆਕਾਸ਼, ਅਗਨੀ, ਆਦਿ ਹਨ। ਉਨ੍ਹਾਂ ਦੇ ਸੰਗਠਨ ਤੋਂ ਸੰਸਾਰ ਦੇ ਭਿੰਨ ਭਿੰਨ ਪਦਾਰਥ ਅਰਥਾਤ ਮਾਨਵ ਅੰਗਾਂ ਦਾ ਨਿਰਮਾਣ ਅਤੇ ਉਨ੍ਹਾਂ ਦਾ ਵਿਨਾਸ਼ ਹੁੰਦਾ ਹੈ। ਉਨ੍ਹਾਂ ਦਾ ਕਥਨ ਹੈ ਕਿ ਜਿਸ ਪ੍ਰਕਾਰ ਦੋ ਚਾਰ ਵਸਤੂਆਂ ਦੇ ਮਿਲਣ ਤੋਂ ਉਨ੍ਹਾਂ ਹਰ ਇਕ ਵਿਚ ਕੋਈ ਮਾਦਾ ਸ਼ਕਤੀ ਨਾ ਰਹਿਣ ਨਾਲ ਵੀ ਉਸ ਦੇ ਸ਼ਾਮਲ ਹੋਣ ਨਾਲ ਉਤਪੱਤੀ ਹੋ ਜਾਂਦੀ ਹੈ, ਉਸੇ ਪ੍ਰਕਾਰ ਤੱਤਵਾਂ ਦੇ ਸੰਗਠਨਾਂ ਵਿਸ਼ੇਸ਼ ਵਿਚ ਅਚਾਨਕ ਚੇਤਨਾ ਉਤਪੰਨ ਹੋ ਜਾਂਦੀ ਹੈ।

ਨਿਆਂਇ ਅਰਥਾਤ ਵੈਸ਼ੇਸ਼ਿਕ ਦਰਸ਼ਨ ਅਨੁਸਾਰ ਤਤਵਵਾਦੀ-ਆਤਮਾ, ਪਰਮਾਤਮਾ ਤਥਾ ਵਿਸ਼ਵ ਦੀ ਭਿੰਨਤਾ ਸੱਚ ਸਮਾਨ ਮੰਨਦੇ ਹੋਏ ਅਰਸਤੂ ਦੇ ਸਮਾਨ ਸਭ ਤੱਤਾਂ ਨੂੰ ਯਥਾਰਥ ਮੰਨਦੇ ਹਨ। ਉਨ੍ਹਾਂ ਅਨੁਸਾਰ ਮਾਨਵ-ਆਤਮਾ, ਪ੍ਰਕ੍ਰਿਤੀ ਅਤੇ ਪਰਮਾਤਮਾ ਤਿੰਨੇ ਹੀ ਸੱਚ ਹਨ ਅਤੇ ਉਨ੍ਹਾਂ ਦੀ ਦ੍ਰਿਸ਼ਟਮਾਨ ਭਿੰਨਤਾ ਵੀ ਸੰਦੇਹ ਦਾ ਵਿਸ਼ਾ ਨਹੀਂ।

ਸਾਖ ਦਰਸ਼ਨ ਅਨੁਸਾਰ ਮਾਨਵ-ਸਰੀਰ, ਉਸ ਦੀਆਂ ਗਿਆਨ ਇੰਦਰੀਆਂ, ਮਨ, ਬੁੱਧੀ, ਚਿੱਤ ਅਤੇ ਹੰਕਾਰ ਆਦਿ ਸਭ ਪ੍ਰਕ੍ਰਿਤੀ ਦੇ ਅੰਤਰਗਤ ਹਨ।

ਅਦਵੈਤ ਦਰਸ਼ਨ (ਸ਼ੰਕਰਵੇਦਾਂਤ) ਅਨੁਸਾਰ ਬ੍ਰਹਮ ਸੱਚ ਹੈ ਅਤੇ ਸੰਸਾਰ

ਝੂਠ ਹੈ। ਦ੍ਰਿਸ਼ਟਮਾਨ ਜਗਤ ਸੁਪਨੇ ਵਿਚ ਦੇਖੇ ਗਏ ਪਦਾਰਥਾਂ ਦੇ ਸਮਾਨ ਮਿਥਿਆ ਹੈ। ਉਸਦੇ ਭਿੰਨ-ਭਿੰਨ ਰੂਪ ਜੀਵ ਨੂੰ ਵੈਸੇ ਹੀ ਵਿਖਾਈ ਦਿੰਦੇ ਹਨ, ਜਿਵੇਂ ਕਿਸੇ ਸ਼ੀਸ਼ ਮਹਿਲ ਵਿਚ ਖੜੇ ਮਨੁੱਖ ਨੂੰ ਆਪਣੇ ਹੀ ਅਨੇਕ ਪ੍ਰਤੀਬਿੰਬ ਦਿਖਾਈ ਦੇਂਦੇ ਹਨ। ਜੀਵ ਬ੍ਰਹਮ ਹੈ ਅਤੇ ਉਹ ਈਸ਼ਵਰ ਤੋਂ ਭਿੰਨ ਨਹੀਂ। ਇਸ ਪ੍ਰਕਾਰ ਮਾਨਵ ਅਤੇ ਈਸ਼ਵਰ ਵਿਚ ਕੋਈ ਭਿੰਨਤਾ ਨਹੀਂ ਹੈ, ਸਗੋਂ ਸਭ ਇਕ ਹੈ।

ਵਿਸ਼ਿਸ਼ਟ ਦਵੈਤ ਦਰਸ਼ਨ (ਰਾਮਾਨੁਜ-ਵੇਦਾਂਤ) ਦੇ ਅਨੁਸਾਰ ਮਾਨਵ ਬ੍ਰਹਮ ਤੋਂ ਬਣਿਆ ਹੈ, ਬ੍ਰਹਮ ਦੇ ਅਧੀਨ ਹੈ ਅਤੇ ਉਸਦੇ ਹੁਕਮ ਵਿਚ ਚੱਲਦਾ ਹੈ। ਪ੍ਰਲੈ ਆਉਣ 'ਤੇ ਵੀ ਉਹ ਬ੍ਰਹਮ ਵਿਚ ਮਿਲ ਕੇ ਵੀ ਆਪਣੀ ਹੋਂਦ ਨਹੀਂ ਗੁਆਉਂਦਾ।

ਭੇਦ-ਅਭੇਦ ਅਥਵਾ ਦਵੈਤ ਦਰਸ਼ਨ (ਭਾਸਕਰ ਵੇਦਾਂਤ) ਇਸ ਮਤ ਦੇ ਅਨੁਸਾਰ ਮਾਨਵ ਬ੍ਰਹਮ ਤੋਂ ਭਿੰਨ ਹੈ, ਪਰੰਤੂ ਭਿੰਨ ਹੁੰਦੇ ਹੋਏ ਵੀ ਬ੍ਰਹਮਾਤਮਕ ਹੈ ਅਤੇ ਬ੍ਰਹਮ ਦੇ ਅਧੀਨ ਹੈ।

ਦਵੈਤ ਦਰਸ਼ਨ (ਮਾਧਵ ਵੇਦਾਂਤ) ਇਸ ਸਿਧਾਂਤ ਅਨੁਸਾਰ ਮਨੁੱਖ ਪਰਮਾਤਮਾ ਤੋਂ ਭਿੰਨ ਹੈ। ਮਾਨਵ ਆਤਮਾਵਾਂ ਮੁਕਤੀਯੋਗ, ਨਿੱਤ ਸੰਸਾਰੀ ਅਰਥਾਤ ਤਮੋਯੋਗ ਤਿੰਨ ਪ੍ਰਕਾਰ ਦੀਆਂ ਹਨ। ਇਨ੍ਹਾਂ ਤਿੰਨ ਗੁਣਾਂ ਤੋਂ ਹੀ ਹੰਕਾਰ, ਬੁੱਧੀ ਤਥਾ ਮਨ ਆਦਿ ਦੀ ਉਤਪੱਤੀ ਹੁੰਦੀ ਹੈ।

ਸ਼ੁਧ ਅਦਵੈਤ ਦਰਸ਼ਨ (ਵਾਲਭ ਵੇਦਾਂਤ) ਦੇ ਅਨੁਸਾਰ ਮਨੁੱਖ ਦਾ ਜੀਵਨ ਅਨੰਦਮਈ ਹੈ ਅਤੇ ਅਨੰਦ ਗੁਣ ਦੇ ਤਿਰੋਭਾਵ ਤੋਂ ਮਾਨਵ ਦੀ ਉਤਪੱਤੀ ਹੁੰਦੀ ਹੈ ਜਿਵੇਂ ਅੱਗ ਤੋਂ ਲਾਟਾਂ ਦੀ ਅਤੇ ਸੋਨੇ ਤੋਂ ਗਹਿਣਿਆਂ ਦੀ ਉਤਪੱਤੀ ਹੁੰਦੀ ਹੈ, ਇਸੇ ਪ੍ਰਕਾਰ ਮਨੁੱਖ ਦੀ ਉਤਪੱਤੀ ਬ੍ਰਹਮ ਤੋਂ ਹੁੰਦੀ ਹੈ।

ਇਕ ਈਸ਼ਵਰਵਾਦੀ ਦਾਰਸ਼ਨਿਕਾਂ ਦੇ ਵਿਚਾਰ ਅਨੁਸਾਰ ਮਨੁੱਖ ਪਰਮਾਤਮਾ ਅਤੇ ਪ੍ਰਕ੍ਰਿਤੀ ਤਿੰਨ ਹੀ ਵੱਖ-ਵੱਖ ਸ਼ਕਤੀਆਂ ਹਨ। ਉਨ੍ਹਾਂ ਦਾ ਵਿਚਾਰ ਹੈ ਕਿ ਪ੍ਰਕ੍ਰਿਤੀ ਜੋੜ ਅਰਥਾਤ ਭੋਗ ਸਮੱਗਰੀ ਹੈ ਅਤੇ ਜੀਵ ਉਸਦਾ ਉਪਭੋਗਤਾ ਹੈ। ਪਰਮਾਤਮਾ ਮਨੁੱਖ ਅਤੇ ਪ੍ਰਕ੍ਰਿਤੀ ਦੋਹਾਂ ਤੋਂ ਭਿੰਨ ਸਰਵ-ਸ਼ਕਤੀਮਾਨ ਅਤੇ ਸਰਵ-ਵਿਆਪਕ ਹੈ।

ਰਹੱਸਵਾਦੀ ਦਾਰਸ਼ਨਿਕ ਵਿਚਾਰਧਾਰਾ ਦਾ ਮੂਲ ਆਧਾਰ ਇਕ ਪ੍ਰਕਾਰ ਤੋਂ ਸਰਵਵਾਦ ਹੈ। ਉਸ ਦੇ ਅਨੁਸਾਰ ਮਨੁੱਖ ਦਾ ਮੂਲ ਪਰਮਾਤਮਾ ਹੈ। ਉਸ ਦਾ ਅੰਤਮ ਲੱਛਣ ਪਰਮਾਤਮਾ ਨਾਲ ਮਿਲਣਾ ਹੈ ਅਤੇ ਆਤਮ ਸਮਰਪਣ ਕਰਕੇ ਉਹੀ ਰੂਪ ਹੋ ਜਾਣਾ ਹੈ। ਮਨੁੱਖ ਦੁੱਖ ਦਾ ਅਨੁਭਵ ਕਰਦਾ ਹੋਇਆ ਵੀ ਉਸਦੀ ਪ੍ਰਾਪਤੀ ਲਈ ਪ੍ਰਯਤਨਸ਼ੀਲ ਹੈ। ਰਹੱਸਵਾਦੀ ਨੂੰ ਨਾ ਤਰਕ (ਦਲੀਲ) ਦਾ ਗਿਆਨ ਹੁੰਦਾ ਹੈ ਅਤੇ ਨਾ ਹੀ ਸ੍ਰਿਸ਼ਟੀ ਦੇ ਲਕਸ਼ ਦਾ। ਉਹ ਨਾ ਤਾਂ ਪਰਮਾਤਮਾ ਦੇ ਅਸਤਿਤਵ ਨੂੰ ਸਿੱਧ ਕਰਨ ਦੀ ਸਮਰੱਥਾ ਰੱਖਦਾ ਹੈ ਅਤੇ ਨਾ ਹੀ ਆਤਮਾ ਦੀ ਅਮਰਤਾ ਨੂੰ। ਉਸ ਦਾ ਵਿਚਾਰ ਹੈ ਕਿ ਦਾਰਸ਼ਨਿਕ ਪਰਿਣਾਮ ਉਸ ਨੂੰ ਸੱਚ ਰੂਪ ਪਰਮਾਤਮਾ ਤੱਕ ਭਲੀ ਪ੍ਰਕਾਰ ਪਹੁੰਚਾ ਦੇਵੇ, ਪਰੰਤੂ ਪ੍ਰੇਰਨਾ ਸਰੂਪ ਪਰਮਾਤਮਾ ਤੱਕ ਪਹੁੰਚਾਉਣ ਦੀ ਉਸ ਵਿਚ ਸਮਰੱਥਾ ਨਹੀਂ।

ਦਾਰਸ਼ਨਿਕ ਪੈਰਾਮੇਲ ਸੂਜ ਦੇ ਅਨੁਸਾਰ ਮਨੁੱਖ ਇਕ ਮਾਈਕਰੋ ਕੋਜਮ

(Misrocosm) ਅਰਥਾਤ ਸੂਖਮ ਮੂਰਤੀ ਹੈ ਅਤੇ ਪ੍ਰਕ੍ਰਿਤੀ ਬ੍ਰਹਿਮੰਡ ਅਰਥਾਤ ਵਿਸ਼ਵ ਬ੍ਰਹਿਮੰਡ ਅਰਥਾਤ ਪ੍ਰਕ੍ਰਿਤੀ ਦਾ ਅਧਿਐਨ ਮਾਨਵ ਦੇ ਅਧਿਐਨ ਦੇ ਦੁਆਰਾ ਅਤੇ ਮਾਨਵ ਦਾ ਅਧਿਐਨ ਪ੍ਰਕ੍ਰਿਤੀ ਅਥਵਾ ਵਿਸ਼ਵ ਦੇ ਅਧਿਐਨ ਦੁਆਰਾ ਕਰ ਸਕਦੇ ਹਾਂ।

ਭਾਰਤੀ ਦਰਸ਼ਨ ਅਨੁਸਾਰ ਸਮੇਂ, ਧਰਮ ਅਤੇ ਸਦਾਚਾਰਕ ਸਿੱਧਾਂਤ ਦੀ ਬਦਲੀ ਨਾਲ ਆਦਰਸ਼ਕ ਮਨੁੱਖ ਦਾ ਸੰਕਲਪ ਵੀ ਬਦਲਦਾ ਰਿਹਾ ਹੈ ਕਿਉਂਕਿ ਹਰ ਯੁੱਗ ਵਿਚ ਆਦਰਸ਼ਕ ਮਨੁੱਖ ਦਾ ਸੰਕਲਪ ਉਸ ਸਮੇਂ ਦੇ ਆਦਰਸ਼ ਧਰਮ ਉੱਤੇ ਨਿਰਭਰ ਸੀ।

ਪੂਰਬ ਇਤਿਹਾਸਕ ਯੁੱਗ ਵਿਚ, ਜਿਸਨੂੰ ਵੈਦਿਕ ਕਾਲ ਵੀ ਕਹਿੰਦੇ ਹਨ, ਧਰਮ ਦਾ ਸੰਕਲਪ ਨਿਰੋਲ ਆਨੰਦ (ਸਰੀਰਕ ਅਤੇ ਮਾਨਸਿਕ) ਤੋਂ ਆਰੰਭ ਹੋਇਆ ਜਾਂ ਦੂਜੇ ਸ਼ਬਦਾਂ ਵਿਚ ਉਨ੍ਹਾਂ ਸਮਿਆਂ ਵਿਚ ਧਰਮ ਅਤੇ ਆਦਰਸ਼ਕ ਮਨੁੱਖ ਦਾ ਸੰਕਲਪ ਉਪਯੋਗੀ ਸੀ। ਇਸ ਸਮੇਂ ਵਿਚ ਮੰਤਰਾਂ, ਬਲੀਆਂ ਅਤੇ ਯੱਗਾਂ ਰਾਹੀਂ ਅਨੇਕਾਂ ਦੇਵਤਿਆਂ ਨੂੰ ਖ਼ੁਸ਼ ਰੱਖਣਾ, ਸੱਚ, ਇਨਸਾਫ਼ ਅਤੇ ਦਾਨ ਦਿੰਦਿਆਂ, ਆਪਣੇ ਸਾਥੀਆਂ ਨਾਲ ਵਰਤੋਂ ਆਦਿ ਆਨੰਦ ਦਾ ਸਾਧਨ ਸਨ। ਸਾਰਾ ਕਬੀਲਾ ਇਕੱਠਾ ਰਹਿੰਦਾ ਸੀ ਅਤੇ ਕਬੀਲੇ ਦੇ ਸਭ ਮੈਂਬਰ ਬਰਾਬਰ ਸਨ ਅਤੇ ਕਿਸੇ ਵਿਚ ਵੀ ਵੈਰ-ਵਿਰੋਧ ਦੀ ਭਾਵਨਾ ਨਹੀਂ ਸੀ। ਉਪਰੋਕਤ ਗੱਲ ਦੇ ਧਰਮ ਅਤੇ ਲੋਕ ਜੀਵਨ ਵਿਚ ਸ਼ਾਮਿਲ ਹੋਣ ਦੀ ਗਵਾਹੀ ਵਜੋਂ ਰਿਗਵੇਦ ਵਿਚੋਂ ਬੇਅੰਤ ਮਿਸਾਲਾਂ ਮਿਲ ਸਕਦੀਆਂ ਹਨ। ਇਸ ਲਈ ਵੈਦਿਕ ਸਮੇਂ ਵਿਚ ਉਪਰਲੇ ਧਰਮ ਅਨੁਸਾਰ ਪੂਰੇ ਤੌਰ 'ਤੇ ਆਪਣੇ ਜੀਵਨ ਨੂੰ ਢਾਲ ਕੇ ਆਪਣੇ ਅਤੇ ਬਾਕੀ ਸਾਰਿਆਂ ਦੇ ਆਨੰਦ ਵਿਚ ਵਾਧਾ ਕਰਨ ਵਾਲਾ ਆਦਮੀ ਆਦਰਸ਼ਕ ਮਨੁੱਖ ਮੰਨਿਆ ਜਾਂਦਾ ਸੀ। ਸਦਾਚਾਰਕ ਕੀਮਤਾਂ ਇਸ ਯੁੱਗ ਵਿਚ ਵੈਦਿਕ ਸਮੇਂ ਵਾਲੀਆਂ ਹੀ ਰਹਿੰਦੀਆਂ ਹਨ। ਇਸ ਯੁੱਗ ਵਿਚ ਸੂਖਮ ਵਿਚਾਰ ਅਤੇ ਗਿਆਨ ਉੱਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ, ਪਰੰਤੂ ਸਦਾਚਾਰ ਦੀ ਮਹੱਤਤਾ ਨੂੰ ਅੱਖੋਂ ਉਹਲੇ ਨਹੀਂ ਕੀਤਾ ਗਿਆ, ਸਗੋਂ ਕਿਹਾ ਗਿਆ ਹੈ ਕਿ ਜੋ ਬੰਦਾ ਪਾਪ ਦਾ ਤਿਆਗ ਨਹੀਂ ਕਰਦਾ ਅਤੇ ਉਸ ਦਾ ਮਨ ਕਾਬੂ ਵਿਚ ਅਤੇ ਸ਼ਾਂਤੀ ਵਿਚ ਨਹੀਂ, ਉਹ ਗਿਆਨ ਦੇ ਹੁੰਦਿਆਂ ਵੀ ਸੱਚ ਦੀ ਪ੍ਰਾਪਤੀ ਨਹੀਂ ਕਰ ਸਕਦਾ। ਗਿਆਨ ਅਤੇ ਤਿਆਗ ਉੱਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਜਿਸ ਤਰ੍ਹਾਂ ਪਵਿੱਤਰ ਪਾਣੀ ਵਿਚ ਹੋਰ ਪਾਣੀ ਪਾਇਆਂ ਕੋਈ ਫ਼ਰਕ ਨਹੀਂ ਪੈਂਦਾ, ਇਸੇ ਤਰ੍ਹਾਂ ਗਿਆਨਵਾਨ ਚਿੰਤਕ ਦੀ ਆਤਮਾ ਵੀ ਅਜਿਹੀ ਹੀ ਹੁੰਦੀ ਹੈ। ਜਦੋਂ ਆਪਣੇ ਮਨ ਵਿਚ ਵੱਸਦੀਆਂ ਇੱਛਾਵਾਂ ਖ਼ਤਮ ਹੋ ਜਾਂਦੀਆਂ ਹਨ ਅਤੇ ਮਨੁੱਖ ਬ੍ਰਹਮ ਨੂੰ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਵੇਦਾਂਤ ਕਾਲ ਵਿਚ ਮਨੁੱਖੀ ਆਦਰਸ਼ ਪਦਾਰਥਕ ਜਾਂ ਸਰੀਰਕ ਆਨੰਦ ਤੋਂ ਬਦਲ ਕੇ ਪਰਮਾਤਮਾ ਦੀ ਪ੍ਰਾਪਤੀ ਕਰ ਲੈਂਦਾ ਹੈ। ਇਸ ਲਈ ਇਸ ਕਾਲ ਦਾ ਆਦਰਸ਼ਕ-ਮਨੁੱਖ ਸੰਸਾਰਕ ਖ਼ੁਸ਼ੀ ਦੇ ਵਿਪਰੀਤ ਪਰਮਾਤਮਾ ਦੀ ਖੋਜ ਵਿਚ ਵਿਅਸਤ ਹੋ ਜਾਂਦਾ ਹੈ ਅਤੇ ਇਸ ਨੂੰ ਵੱਖਰੇ ਲਕਸ਼ ਦੀ ਪ੍ਰਾਪਤੀ ਲਈ ਸਾਧਨ ਲੋੜੀਂਦੇ ਹਨ। ਉਪਨਿਸ਼ਦਾਂ ਦੇ ਸਮੇਂ ਦਾ ਆਦਰਸ਼ਕ ਮਨੁੱਖ ਉਹ ਵਿਅਕਤੀ ਹੈ, ਜੋ ਆਪਣੇ ਆਪ ਨੂੰ ਪਰਮਾਤਮਾ ਦਾ ਸਰੂਪ ਸਮਝਦਾ ਹੋਇਆ ਉਸ ਦਾ ਗਿਆਨ ਪ੍ਰਾਪਤ ਕਰਨ ਲਈ ਗੁਰੂ ਪਾਸ ਪੂਰਣ ਆਤਮਾ ਸਮਰਪਣ ਕਰ ਦਿੰਦਾ ਸੀ। ਉਹ ਪੂਰਣ ਸਿਦਕ ਨਾਲ ਸਿੱਖਿਆ ਪ੍ਰਾਪਤ

ਕਰਕੇ ਸਾਰੇ ਆਤਮਿਕ ਅਤੇ ਸਦਾਚਾਰਕ ਗੁਣਾਂ ਦਾ ਧਾਰਨੀ ਬਣ ਜਾਂਦਾ ਸੀ ਅਤੇ ਬ੍ਰਹਮ-ਗਿਆਨ ਨੂੰ ਪ੍ਰਾਪਤ ਕਰਨ ਲਈ ਸਫਲ ਹੋ ਜਾਂਦਾ ਸੀ। ਉਹ ਕਿਸੇ ਰਸਮ ਜਾਂ ਬਲੀ ਉੱਤੇ ਨਹੀਂ, ਪਰੰਤੂ ਅਮਲ ਵਿਚ ਲਿਆਉਣ ਵਾਲੀ ਇੱਛਾ ਨੂੰ ਮਹਾਨਤਾ ਦਿੰਦਾ ਸੀ। ਉਸ ਆਦਰਸ਼ ਦੇ ਦੋ ਪਹਿਲੂ ਕਹੇ ਜਾ ਸਕਦੇ ਹਨ। ਪਹਿਲੇ ਤਾਂ ਬ੍ਰਹਮ ਨਾਲ ਇਕਮਿਕਤਾ ਪ੍ਰਾਪਤ ਕਰਨਾ ਅਤੇ ਦੂਜੇ ਵਿਸ਼ੇਸ਼ ਪ੍ਰਕਾਰ ਦੀ ਅਨੁਕੂਲਤਾ ਪ੍ਰਾਪਤ ਕਰਨਾ ਹੈ। ਇਨ੍ਹਾਂ ਦੋਹਾਂ ਪਹਿਲੂਆਂ ਦੇ ਸਮਾਨ-ਅੰਤਰ ਵਿਚਾਰ ਕਰਦੇ ਹੋਏ ਉਦੇਸ਼ ਦੀ ਪ੍ਰਾਪਤੀ ਇਸ ਪ੍ਰਕਾਰ ਦ੍ਰਿਸ਼ਟੀਗੋਚਰ ਕੀਤੀ ਜਾ ਸਕਦੀ ਹੈ। ਸਦਾਚਾਰ ਕਿਰਿਆਵਾਂ ਦੇ ਦੋ ਮੁੱਖ ਸਦਾਚਾਰਕ ਪਹਿਲੂਆਂ ਨੂੰ ਵਿਚਾਰਿਆ ਜਾ ਸਕਦਾ ਹੈ। ਇਕ ਤਾਂ ਕਿਸੇ ਵਿਅਕਤੀ ਦੀ ਪਰਮਾਤਮਾ ਦੇ ਹੁਕਮ ਅਨੁਸਾਰ ਆਤਮ ਕਿਰਿਆ ਵਿਚ ਰੁਝਾਨ ਅਤੇ ਪੂਰਣਤਾ ਹੋਣੀ ਕਾਫ਼ੀ ਸੀ, ਜਿਹੜੇ ਆਪਾ-ਚੀਨਣ ਪ੍ਰਦਰਸ਼ਨ ਕਰਨਾ ਚਾਹੁੰਦੇ ਹਨ, ਜ਼ਰੂਰੀ ਸੀ ਕਿ ਉਹ ਆਪਣੇ ਵਿਚ ਨੇਕੀ ਦੇ ਗੁਣ ਪੈਦਾ ਕਰਨ। ਉਨ੍ਹਾਂ ਨੂੰ ਇਸ ਲਈ ਪ੍ਰੇਰਿਆ ਜਾਵੇ। ਦੋਨੋਂ ਪ੍ਰਕਾਰ ਦੀ ਇੱਛਾਵਾਂ ਨੂੰ ਆਪਣੇ ਪਰਿਣਾਮਾਂ ਅਨੁਸਾਰ ਅਗਵਾਈ ਕਰਨੀ ਚਾਹੀਦੀ ਹੈ, ਕਿਉਂਕਿ ਸੰਸਾਰ ਅਗੰਮੀ ਕਾਨੂੰਨਾਂ ਰਾਹੀਂ ਪ੍ਰਕਾਸ਼ਤ ਹੈ। ਅੰਤਿਮ ਪੜਾਅ ਤਾਂ ਸਵੈ-ਇਰਾਦੇ ਦੁਆਰਾ ਪਸੰਦ ਦੀ ਪ੍ਰਾਪਤੀ ਹੈ, ਜਿਸ ਦੇ ਸਾਹਮਣੇ ਸਭ ਪ੍ਰਕਾਰ ਦੇ ਦੁਸ਼ਮਣ ਖ਼ਤਮ ਹੋ ਜਾਂਦੇ ਹਨ। ਉਪਨਿਸ਼ਦ ਸਿੱਧਾਂਤ ਅਨੁਸਾਰ ਨੈਤਿਕ ਆਧਾਰ ਦੇ ਬਿਨਾ ਅਧਿਆਤਮਿਕ ਸਥਿਰਤਾ ਠੀਕ ਨਹੀਂ ਸੀ ਜਾਪਦੀ। ਇਸੇ ਕਰਕੇ ਉਪਨਿਸ਼ਦਾਂ ਦਾ ਰਿਸ਼ੀ ਇਕ ਐਸਾ ਵਿਅਕਤੀ ਸੀ, ਜੋ ਬ੍ਰਹਮ ਦੀ ਰਹੱਸਾਤਮਿਕ ਅਨੁਭੂਤੀ ਦੇ ਸਥਾਨ ਪੁਰ ਬੁੱਧੀ ਤਰਕ, ਚਿੰਤਨ ਤੋਂ ਸੰਬੰਧਿਤ ਨੈਤਿਕ ਪਰਿਪੂਰਣਤਾ ਦੇ ਚਰਮ ਬਿੰਦੂ ਦਾ ਪ੍ਰਤੀਕ ਸੀ। ਉਹ ਆਕਾਰ ਦੀ ਤ੍ਰਿਵਿਧ-ਨੀਤੀ ਸ਼ਰਧਾ, ਆਸ਼ਾ ਅਤੇ ਪ੍ਰੇਮ ਦਾ ਪਾਲਣ ਕਰਦਾ ਸੀ ਅਤੇ ਆਪਣੀ ਅਧਿਆਤਮਿਕ ਪਰਿ-ਪੂਰਣਤਾ ਲਈ ਆਸ਼ਾਵਾਂ ਨੂੰ ਇਕ ਅਪਰ-ਅਪਾਰ ਸ਼ਕਤੀ ਵਿਚ ਕੇਂਦ੍ਰਿਤ ਕਰ ਦਿੰਦਾ ਸੀ। ਉਹ ਸਭ ਵਿਚ ਪਰਮਾਤਮਾ ਨੂੰ ਹੀ ਵੇਖਦਾ ਸੀ ਅਤੇ ਉਸ ਲਈ ਸਭ ਵਸਤੂਆਂ ਆਤਮਾ ਹੀ ਹੋ ਜਾਂਦੀਆਂ ਸਨ। ਉਹ ਅਗਿਆਨ, ਅੰਧਕਾਰ ਅਤੇ ਨਿਰਾਸ਼ਾ ਨੂੰ ਤਿਆਗ ਦਿੰਦਾ ਸੀ। ਉਸ ਦੀਆਂ ਸਭ ਵਾਸ਼ਨਾਵਾਂ ਨੂੰ ਪ੍ਰਾਪਤ ਕਰ ਚੁੱਕਾ ਸੀ। ਉਸ ਨੇ ਸੱਚ ਦੇ ਸਵਰੂਪ ਨੂੰ ਪਛਾਣ ਲਿਆ ਸੀ। ਉਸ ਨੇ ਸਥਾਈ ਸ਼ਾਂਤੀ ਵੀ ਪ੍ਰਾਪਤ ਕਰ ਲਈ ਸੀ। ਉਸ ਨੇ ਯੋਗ ਸਾਧਨ ਵਿਚ ਬ੍ਰਹਮ-ਚਿੰਤਨ ਦੁਆਰਾ ਮਨ ਅਤੇ ਬੁੱਧੀ ਸਹਿਤ ਸਾਰੀਆਂ ਇੰਦਰੀਆਂ ਉੱਤੇ ਕਾਬੂ ਪਾ ਲਿਆ ਸੀ।

ਗੀਤਾ ਦਾ ਆਦਰਸ਼ਕ ਮਨੁੱਖ ਭਗਤੀ, ਗਿਆਨ, ਕਰਮ, ਖ਼ੁਸ਼ਹਾਲੀ ਅਤੇ ਵਿਸ਼ਵਾਸ ਉੱਤੇ ਆਧਾਰਿਤ ਹੈ। ਭਗਤੀ ਨਾਲੋਂ ਕਰਮ ਨੂੰ ਵਧੇਰੇ ਮਹਾਨਤਾ ਦਿੱਤੀ ਹੈ। ਆਦਰਸ਼ਕ ਮਨੁੱਖ ਲਈ ਬਗ਼ੈਰ ਕਿਸੇ ਫਲ ਦੇ ਕਰਮ ਉੱਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ। ਮਨੁੱਖੀ ਸਦਾਚਾਰ ਨੂੰ ਸਾਧਾਰਣ ਪੱਧਰ ਤੋਂ ਚੁੱਕ ਕੇ ਕਰਤੱਵ ਦੀ ਉੱਚੀ ਪੱਧਰ ਉੱਤੇ ਲਿਆ ਖੜ੍ਹਾ ਕੀਤਾ ਹੈ। ਕਰਤੱਵ ਵੀ ਉਹ ਹੋਵੇ, ਜਿਸ ਦੇ ਫਲ ਦੀ ਉਮੀਦ ਆਦਰਸ਼ਕ ਮਨੁੱਖ ਨਾ ਰੱਖੇ। ਸੰਸਾਰ ਵਿਚ ਨਿਰਲੇਪ ਰਹਿੰਦੇ ਹੋਏ ਆਪਣੇ ਕਰਤੱਵ ਦੀ ਪਾਲਣਾ ਪੂਰੀ ਲਗਨ ਨਾਲ ਨਿਭਾਉਣਾ ਹੀ ਆਦਰਸ਼ਕ ਮਨੁੱਖ ਲਈ

ਪਰਚਾਰਿਆ ਗਿਆ ਸਦਾਚਾਰਕ ਮਾਪ-ਦੰਡ ਹੈ। ਉੱਚ ਆਤਮਾ ਉਹ ਹੈ, ਜਿਹੜੀ ਅੰਦਰੂਨੀ ਦੁੱਖ ਦਾ ਅਨੁਭਵ ਕਰਦੀ ਹੈ ਅਤੇ ਸੁੱਖਾਂ ਤੋਂ ਪ੍ਰਭਾਵਿਤ ਹੋਏ ਬਗ਼ੈਰ ਰਹਿੰਦੀ ਹੈ। ਗੀਤਾ ਵਿਚ ਉਹ ਅਨੰਤ ਦੀ ਪ੍ਰਾਪਤੀ ਲਈ ਯਤਨਸ਼ੀਲ ਹੁੰਦਾ, ਸਦਾਚਾਰਕ ਪੱਧਰ ਨੂੰ ਉਤਾਂਹ ਚੁੱਕ ਕੇ, ਭਗਤੀ, ਕਰਮ ਅਤੇ ਗਿਆਨ-ਮਾਰਗ ਦੇ ਆਸਰੇ ਆਦਰਸ਼ਕ ਮਨੁੱਖ ਬਣਨ ਦਾ ਪੱਥ ਪ੍ਰਦਰਸ਼ਨ ਕੀਤਾ ਗਿਆ ਹੈ। ਅਸਲ ਵਿਚ ਗੀਤਾ ਦਾ ਕੇਂਦਰੀ ਨੁਕਤਾ ਮਨੁੱਖ ਦੇ ਆਪੇ ਦੀ ਉੱਨਤੀ ਅਤੇ ਉਸ ਦਾ ਬ੍ਰਹਮ ਵਿਚ ਲੀਨ ਹੋਣਾ ਹੈ। ਇਸ ਪ੍ਰਕਾਰ ਲੱਭਿਆ ਗਿਆ ਹੱਲ ਅਸਲ ਭਗਤੀ, ਕਰਮ ਅਤੇ ਗਿਆਨ-ਮਾਰਗ ਦਾ ਸੁਮੇਲ ਹੈ। ਇਸ ਤਰ੍ਹਾਂ ਤਿੰਨ ਪੱਥ-ਪ੍ਰਦਰਸ਼ਨ ਕਰ ਕੇ ਵਿਅਕਤੀ ਦਾ ਕਲਿਆਣ ਕਰਦੀ ਹੋਈ ਗੀਤਾ ਮਨੁੱਖ ਨੂੰ ਆਦਰਸ਼ਕ ਬਣਾਉਂਦੀ ਹੈ।

ਚਾਰਵਾਕ ਦਰਸ਼ਨ ਅਨੁਸਾਰ ਜੀਵਨ ਲਈ ਜੋ ਕਰਮ ਹੋਵੇ, ਉਸੇ ਨੂੰ ਲੋਕ ਸਾਰਥਕ ਮੰਨਦੇ ਹਨ। ਇਹ ਲੋਕ ਉਸ ਕਰਮ ਨੂੰ ਧਾਰਨ ਕਰਦੇ ਹਨ, ਜਿਸ ਤੋਂ ਆਪਣੀ ਕਾਮਨਾ ਦੀ ਪੂਰਤੀ ਹੋਵੇ। ਉਸ ਪ੍ਰਭੂ ਨੂੰ ਪ੍ਰਾਪਤ ਕਰਨ ਲਈ ਹੀ ਸਭ ਪ੍ਰਕਾਰ ਦੀਆਂ ਕ੍ਰਿਆਵਾਂ ਮਨੁੱਖ ਕਰਦਾ ਹੈ। ਪਰਮਾਤਮਾ ਦੇ ਦਰਸ਼ਨ ਕਰਨ ਲਈ ਉਹ ਵਿਆਕੁਲ ਹੈ। ਇਕ ਪ੍ਰਕਾਰ ਨਾਲ ਉਸ ਲਕਸ਼ ਦੀ ਪ੍ਰਾਪਤੀ ਹੀ ਆਦਰਸ਼ਕ ਮਨੁੱਖ ਦਾ ਮੁੱਖ ਉਦੇਸ਼ ਸਮਝਿਆ ਜਾਂਦਾ ਸੀ।

ਜੈਨ ਧਰਮ ਅਨੁਸਾਰ ਮਨੁੱਖ ਜੀਵ ਹੈ, ਜਿਸ ਵਿਚ ਕਰਮ ਦਾਖ਼ਲ ਹੋ ਗਏ ਹਨ। ਆਦਰਸ਼ਕ ਮਨੁੱਖ ਬਣਨ ਲਈ ਸਹੀ ਵਿਚਾਰ, ਠੀਕ ਗਿਆਨ ਅਤੇ ਠੀਕ ਸਦਾਚਾਰ ਨੂੰ ਅਪਣਾਉਣ ਉੱਤੇ ਜ਼ੋਰ ਦਿੱਤਾ ਗਿਆ। ਮਹਾਤਮਾ-ਬੁੱਧ ਨੇ ਤਾਂ ਮਨੁੱਖ ਦੀ ਮੁਕਤੀ ਲਈ ਅਰਥਾਤ ਨਿਰਵਾਣ ਦੀ ਪ੍ਰਾਪਤੀ ਉੱਪਰ ਜ਼ੋਰ ਦਿੱਤਾ ਹੈ। ਸੰਸਾਰ ਨੂੰ ਦੁੱਖਾਂ ਦਾ ਘਰ ਮੰਨਿਆ ਅਤੇ ਇਨ੍ਹਾਂ ਦੁੱਖਾਂ ਦੇ ਖ਼ਾਤਮੇ ਲਈ ਨਿਰਵਾਣ ਦੀ ਪ੍ਰਾਪਤੀ ਜ਼ਰੂਰੀ ਦੱਸੀ। ਇਹ ਸੱਚਾਈ ਦੇ ਮਾਰਗ ਉੱਤੇ ਚੱਲ ਕੇ ਅਤੇ ਸਦਾਚਾਰਕ ਜੀਵਨ ਅਪਣਾ ਕੇ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਨਿਆਇ ਵੈਸਾਖਾ ਦਰਸ਼ਨ ਅਨੁਸਾਰ ਜੀਵ ਇਕ ਬੇਮਿਸਾਲ ਪਦਾਰਥ ਹੈ, ਜਿਹੜਾ ਸੁਖ-ਦੁਖ ਦਾ ਅਨੁਭਵ ਕਰਦਾ ਹੈ। ਅਨੰਤ ਦੀ ਪ੍ਰਾਪਤੀ ਲਈ ਸੁਖ-ਦੁਖ ਤੋਂ ਪ੍ਰੇਰਨਾ ਲੈ ਕੇ ਪੂਰਣ ਸੁਤੰਤਰਤਾ ਪ੍ਰਾਪਤ ਕਰਨੀ ਦੱਸਦਾ ਹੈ। ਮਨੁੱਖ ਦੇ ਕਰਮਾਂ ਦੇ ਸਦਾਚਾਰਕ ਹੋਣ ਬਾਰੇ ਉਹੀ ਅਨੰਤ ਸ਼ਕਤੀ ਨਿਆਇਸ਼ੀਲ ਹੈ।

ਸਾਂਖਯ-ਯੋਗ ਸਿਸਟਮ ਅਨੁਸਾਰ ਭਾਰਤੀ ਦਰਸ਼ਨ ਵਿਚ ਮਨੁੱਖੀ ਜੀਵਨ ਨੂੰ ਅਫ਼ਸੋਸ ਅਤੇ ਦੁੱਖਾਂ ਤੋਂ ਬਗ਼ੈਰ ਕੁਝ ਨਹੀਂ ਦਰਸਾਇਆ ਗਿਆ। ਜੀਵਨ ਦੇ ਹਰ ਪੜਾਅ ਉੱਤੇ ਦੁੱਖਾਂ ਦੇ ਪਹਾੜ ਮਨੁੱਖ ਨੂੰ ਘੇਰੀ ਖੜੇ ਹਨ। ਕੁਦਰਤੀ ਤੌਰ 'ਤੇ ਇਨ੍ਹਾਂ ਦੁੱਖਾਂ ਅਤੇ ਕਸ਼ਟਾਂ ਤੋਂ ਮੁਕਤੀ ਪ੍ਰਾਪਤ ਕਰਨਾ ਹੀ ਆਤਮਾ ਨੂੰ ਦੁਨਿਆਵੀ ਝੂਠੇ ਝਮੇਲਿਆਂ ਦੇ ਚੱਕਰ ਤੋਂ ਬਾਹਰ ਕੱਢਣਾ ਹੈ। ਆਤਮਾ ਦਾ ਮੁਕਤੀ ਪ੍ਰਾਪਤ ਕਰਨਾ ਅਤੇ ਪੂਰਣਤਾ ਪ੍ਰਾਪਤ ਕਰਨਾ ਹੀ ਆਦਰਸ਼ਕ ਮਨੁੱਖ ਦਾ ਉਦੇਸ਼ ਗਿਣਿਆ ਗਿਆ ਹੈ। ਸਾਂਖਯ-ਦਰਸ਼ਨ ਅਨੁਸਾਰ ਅਤੇ ਯੋਗ ਦਰਸ਼ਨਾਂ ਅਨੁਸਾਰ ਵੀ ਨਿਆਇ ਵੈਸਾਖਾ ਦੀ ਤਰ੍ਹਾਂ ਅਹੰ ਨੂੰ ਚੇਤਨਾ ਦਾ ਹਿੱਸਾ ਨਹੀਂ ਮੰਨਿਆ ਸਗੋਂ ਪੂਰਣ ਤੌਰ 'ਤੇ ਸੱਚਾਈ

ਦਾ ਨਿਚੋੜ ਅਤੇ ਜਾਗ੍ਰਿਤੀ ਮੰਨਿਆ ਹੈ। ਸੱਚਾਈ ਦੇ ਧਾਰਣ ਕੀਤਿਆਂ ਹੀ ਜਾਗ੍ਰਿਤੀ ਆ ਸਕਦੀ ਹੈ।

ਅਦਵੈਤ ਵੇਦਾਂਤ ਦੀ ਵਿਚਾਰਧਾਰਾ ਅਨੁਸਾਰ ਅਹੰ ਨੂੰ ਅਨੰਦ ਪ੍ਰਦਾਨ ਕਰਨ ਵਾਲੀ ਖ਼ੁਸ਼ੀ ਮੰਨਣ ਤੋਂ ਇਨਕਾਰੀ ਹੈ। ਆਤਮਿਕ ਜਾਗ੍ਰਿਤੀ ਤੋਂ ਬਗ਼ੈਰ ਮਨ, ਸਰੀਰ ਅਤੇ ਗਿਆਨ-ਇੰਦਰੀਆਂ ਦੁੱਖ ਦਾ ਤਿਆਗ ਨਹੀਂ ਕਰ ਸਕਦੀਆਂ। ਜਦੋਂ ਤਕ ਝੂਠੀ ਹੰਕਾਰ ਦੀ ਭਾਵਨਾ ਸਥਿਰ ਰਹਿੰਦੀ ਹੈ, ਅਸੀਂ ਜੀਵਨ ਦੀ ਘੁੰਮਣਘੇਰੀਆਂ ਵਿਚ ਫਸ ਜਾਂਦੇ ਜਾਂ ਫਸੇ ਰਹਿੰਦੇ ਹਾਂ।

ਪੂਰਣਤਾ, ਸਾਂਖ ਯੋਗ ਅਨੁਸਾਰ ਆਤਮਾ ਦੀ ਸਵੈ-ਚੇਤਨਾ ਦੀ ਸੁਤੰਤਰਤਾ ਪ੍ਰਾਪਤੀ ਹੈ। ਇੱਛਾਵਾਂ ਅਤੇ ਅਹੰਕਾਰ ਤੋਂ ਮੁਕਤੀ ਦੀ ਪ੍ਰਾਪਤੀ ਹੀ ਯੋਗ ਦਰਸ਼ਨ ਅਨੁਸਾਰ ਮਨ ਦੀ ਪਵਿੱਤਰਤਾ ਅਤੇ ਜਾਗ੍ਰਿਤੀ ਹੀ ਆਦਰਸ਼ਕ ਮਨੁੱਖ ਬਣਨ ਲਈ ਆਧਾਰ ਹੈ। ਮਨ ਦੀ ਸਮਾਧੀ ਵਿਚ ਹੀ ਮਨ ਦੀਆਂ ਸਭ ਦੁਬਿਧਾਵਾਂ ਦਾ ਖ਼ਾਤਮਾ ਹੋ ਜਾਂਦਾ ਹੈ।

ਵੇਦਾਂਤ ਦੇ ਅਨੁਸਾਰ ਹੇਠ ਲਿਖੇ ਸਦਾਚਾਰਕ ਗੁਣਾਂ ਦਾ ਧਾਰਨੀ ਹੋਣਾ ਆਦਰਸ਼ਕ ਮਨੁੱਖ ਲਈ ਜ਼ਰੂਰੀ ਸੀ:

1. ਕਿਹੜੀ ਵਸਤੂ ਸਥਾਈ ਹੈ ਅਤੇ ਕਿਹੜੀ ਸਜ਼ਾ ਜਾਂ ਇਨਾਮ ਦੇ ਯੋਗ ਹੈ, ਵਿਚ ਅੰਤਰ ਕਰਨ ਦੇ ਯੋਗ ਹੋਣਾ।
2. ਮਨ ਨੂੰ ਇੱਛਾਵਾਂ ਤੋਂ ਵਾਂਝੇ ਕਰਨਾ ਤਾਂ ਕਿ ਉਹ ਆਨੰਦ ਦੀ ਪ੍ਰਾਪਤੀ ਕਰ ਸਕੇ।
3. ਮਨ ਅਤੇ ਗਿਆਨ-ਇੰਦਰੀਆਂ ਨੂੰ ਕਾਬੂ ਕਰਨ ਦੀ ਯੋਗਤਾ ਹੋਵੇ, ਤਾਂ ਕਿ ਖ਼ਾਮੋਸ਼ੀ, ਸਬਰ, ਸੰਤੋਖ ਅਤੇ ਇਕਾਗਰਚਿੱਤ ਕਰਨ ਦੀ ਸ਼ਕਤੀ ਪ੍ਰਾਪਤ ਕਰ ਸਕੇ।
4. ਬੰਧਨ ਮੁਕਤੀ ਦੀ ਤੀਬਰ ਇੱਛਾ। ਇਹ ਸਭ ਪਹਿਲੂ ਬੁੱਧੀ, ਸੰਤੋਖ ਅਤੇ ਭਾਵਨਾਵਾਂ ਦੁਆਰਾ ਪ੍ਰਭਾਵਿਤ ਕਰਨ ਲਈ ਬਹੁਤ ਜ਼ਰੂਰੀ ਹਨ। ਅਧਿਆਤਮਿਕ ਉੱਨਤੀ ਦੀ ਕਾਮਯਾਬੀ ਅਤੇ ਸੱਚਾਈ ਦਾ ਅਧਿਐਨ ਹੀ ਵੇਦਾਂਤ ਅਨੁਸਾਰ ਆਦਰਸ਼ਕ ਮਨੁੱਖ ਬਣਨ ਲਈ ਸਹਾਈ ਹੁੰਦਾ ਸੀ। ਜਗਿਆਸੂ ਜਿਸਨੇ ਜੀਵਨ ਦਾ ਉੱਚ ਆਦਰਸ਼ ਪਹਿਚਾਣ ਲਿਆ ਹੈ, ਉਸ ਦੀ ਸ਼ਖ਼ਸੀਅਤ ਆਤਮਾ ਬਿਲਕੁਲ ਸ਼ੁੱਧ ਹੋ ਜਾਂਦੀ ਹੈ ਅਤੇ ਉਹ ਪੂਰਣਤਾ ਪ੍ਰਾਪਤ ਕਰ ਲੈਂਦਾ ਹੈ। ਅਹੰਕਾਰ ਦਾ ਨਾਂ-ਨਿਸ਼ਾਨ ਨਹੀਂ ਰਹਿੰਦਾ।

ਰਾਮਾਨੁਜ ਦੇ ਵਿਸ਼ਿਸ਼ਟ ਅਦਵੈਤ ਅਤੇ ਸ਼ੰਕਰ ਦੇ ਅਦਵੈਤ ਵੇਦਾਂਤ ਅਨੁਸਾਰ ਆਤਮਾ ਦੀ ਮੁਕਤੀ ਹੀ ਖ਼ੁਸ਼ੀ ਦੀ ਅਸਲੀ ਦਸ਼ਾ ਹੈ। ਇਨ੍ਹਾਂ ਦੋਹਾਂ ਵਿਚਕਾਰ ਸੁਮੇਲ ਲਈ ਇਕ ਪੁਲ ਦਾ ਕੰਮ ਦਿੰਦਾ ਹੈ। ਕੁਦਰਤੀ ਤੌਰ 'ਤੇ ਪੂਰਣਤਾ ਦੀ ਪ੍ਰਾਪਤੀ ਆਤਮਾ ਦੇ ਬ੍ਰਹਮ ਵਿਚ ਅਭੇਦ ਹੋਣ ਅਤੇ ਉਸ ਤਰ੍ਹਾਂ ਦੀ ਹੋਣ 'ਤੇ ਹੀ ਮੰਨੀ ਜਾਂਦੀ ਹੈ। ਰਾਮਾਨੁਜ ਅਨੁਸਾਰ ਇਹ ਵਿਸ਼ਵਾਸਯੋਗ ਨਹੀਂ ਕਿ ਵਿਅਕਤੀ ਦੀ ਆਤਮਾ ਹੈ,

ਜਿਹੜੀ ਕਿ.ਪਰਮਾਤਮਾ ਤੋਂ ਭਿੰਨ ਅਤੇ ਉਸ ਉਪਰ ਨਿਰਭਰ ਹੈ, ਕਦੀ ਵੀ ਉਸ ਪਰਮਾਤਮਾ ਨਾਲ ਇਕਮਿਕ ਹੋ ਸਕਦੀ ਹੈ, ਜਿਹੜਾ ਕਿ ਅਨੰਤ ਅਤੇ ਸਵੈ ਨਿਰਭਰ ਹੈ। ਇਸ ਲਈ ਸਰਬ ਉੱਚ ਉਦੇਸ਼ ਉਸ ਨੂੰ ਹੀ ਮੰਨਿਆ ਜਾਂਦਾ ਹੈ, ਜਿਸ ਅਨੁਸਾਰ ਬੰਧਨ ਦੂਰ ਹੋਣ ਅਤੇ ਆਤਮਾ ਦੀ ਬੌਧਿਕ ਤੇ ਕੁਦਰਤੀ ਵਿਸ਼ੇਸ਼ਤਾਵਾਂ ਅਤੇ ਆਨੰਦ ਦਾ ਪੂਰੀ ਤਰ੍ਹਾਂ ਅਨੁਭਵ ਹੋਵੇ। ਪੂਰਣਤਾ ਤਦ ਆਪਣਾ ਨਾਸ਼ ਕਰਨਾ ਨਹੀਂ, ਸਗੋਂ ਭੈੜੇ ਵਿਚਾਰਾਂ ਤੋਂ ਛੁਟਕਾਰਾ ਪਾਉਣਾ ਹੈ। ਮਾਧਵ ਦਾ ਵੇਦਾਂਤ ਸਿਸਟਮ ਰਾਮਾਨੁਜ ਦੇ ਵਿਸ਼ਿਸ਼ਟ ਦਵੈਤ ਦੇ ਬਹੁਤ ਨੇੜੇ ਹੈ। ਦੋਹਾਂ ਅਨੁਸਾਰ ਆਤਮਾ ਆਨੰਦ ਦੀ ਭਾਗੀ ਹੈ। ਆਤਮਾ ਅਤੇ ਪਰਮਾਤਮਾ ਪੂਰਣਤਾ ਦੀ ਦਸ਼ਾ ਵਿਚ ਕੋਈ ਅੰਤਰ ਨਹੀਂ ਰਹਿੰਦਾ। ਉਹ ਅਨੰਤ ਨਾਲ ਮਿਲ ਕੇ ਆਪਣੀ ਇੱਛਾਵਾਂ ਦੀ ਪੂਰਤੀ ਬਿਨਾ ਦੁਖ ਦੇ ਹੁੰਦੀ ਹੈ।

ਵੈਦਿਕ ਕਾਲ ਵਿਚ ਹੌਲੀ-ਹੌਲੀ ਸਮੁੱਚੇ ਕਬੀਲੇ ਅਤੇ ਇਸ ਤੋਂ ਪਿੱਛੋਂ ਵੱਖ-ਵੱਖ ਕਬੀਲਿਆਂ ਵਿਚ ਸੁਖ ਅਤੇ ਆਨੰਦ ਪੈਦਾ ਕਰਨ ਦੀ ਇੱਛਾ ਵਜੋਂ ਦੋਵਾਂ ਕਿਸਮਾਂ ਦੇ ਕਰਮਾਂ ਨੂੰ ਇਕੱਠਾ ਕਰਕੇ ਪਰਚਾਰਿਆ ਗਿਆ ਹੈ। ਇਸ ਸਮੇਂ ਤੋਂ ਸਦਾਚਾਰਕ ਦਰਸ਼ਨ ਅਤੇ ਇਨ੍ਹਾਂ ਵਿਚਾਰਾਂ ਦੇ ਅਸਲੀ ਰੂਪ ਵਿਚ ਪੂਰਣ ਤੌਰ 'ਤੇ ਧਾਰਨੀ ਹੋਣ ਤੋਂ ਆਦਰਸ਼ਕ ਮਨੁੱਖ ਦਾ ਸੰਕਲਪ ਪੈਦਾ ਹੋਇਆ। ਸਮੇਂ ਮੁਤਾਬਕ ਜਿਉਂ ਜਿਉਂ ਇਨ੍ਹਾਂ ਉਪਰਲੇ ਦੋਨਾਂ ਆਨੰਦ ਸੋਮਿਆਂ ਜਾਂ ਇਨ੍ਹਾਂ ਵਿਚੋਂ ਇਕ ਵਿਚ ਵਾਧਾ ਹੋਇਆ, ਜਾਂ ਬਦਲੀ ਹੁੰਦੀ ਗਈ, ਧਰਮ ਸਦਾਚਾਰ ਅਤੇ ਆਦਰਸ਼ਕ ਮਨੁੱਖ ਦਾ ਸੰਕਲਪ ਵੀ ਬਦਲਦਾ ਗਿਆ ਕਿਉਂਕਿ ਹਰ ਇਕ ਯੁੱਗ ਵਿਚ ਆਦਰਸ਼ਕ ਮਨੁੱਖ ਦਾ ਸੰਕਲਪ ਉਸ ਸਮੇਂ ਦੇ ਆਦਰਸ਼ ਧਰਮ ਉੱਤੇ ਨਿਰਭਰਤਾ ਰੱਖਦਾ ਹੈ। ਇਸ ਲਈ ਸਮੇਂ ਅਨੁਸਾਰ ਆਉਂਦੀਆਂ ਬਦਲੀਆਂ ਦੇ ਮੁਤਾਬਿਕ ਅਸੀਂ ਆਦਰਸ਼ਕ-ਮਨੁੱਖ ਦਾ ਸੰਕਲਪ ਲੱਭਾਂਗੇ ਅਤੇ ਉਸਦੇ ਵਿਅਕਤਿਤਵ ਦੇ ਵਿਕਾਸ ਨੂੰ ਉਲੀਕਣ ਦਾ ਯਤਨ ਕਰਾਂਗੇ।

ਇਸ ਵਿਚਾਰ ਅਨੁਸਾਰ ਪੂਰਵ ਇਤਿਹਾਸਕ-ਯੁਗ ਵਿਚ, ਜਿਸ ਨੂੰ ਵੈਦਿਕ ਕਾਲ ਵੀ ਕਹਿੰਦੇ ਹਨ, ਧਰਮ ਦਾ ਸੰਕਲਪ ਨਿਰੋਲ ਆਨੰਦ (ਸਰੀਰਕ ਅਤੇ ਮਾਨਸਿਕ) ਤੋਂ ਆਰੰਭ ਹੋਇਆ ਜਾਂ ਦੂਜੇ ਸ਼ਬਦਾਂ ਵਿਚ ਉਨ੍ਹਾਂ ਸਮਿਆਂ ਵਿਚ ਧਰਮ ਅਤੇ ਆਦਰਸ਼ਕ ਮਨੁੱਖ ਦਾ ਸੰਕਲਪ ਉਪਯੋਗੀ ਸੀ। ਇਨ੍ਹਾਂ ਸਮਿਆਂ ਵਿਚ ਮੰਤਰਾਂ, ਬਲੀਆਂ ਅਤੇ ਯੱਗਾਂ ਰਾਹੀ ਅਨੇਕਾਂ ਦੇਵਤਿਆਂ ਨੂੰ ਖ਼ੁਸ਼ ਰੱਖਣਾ, ਸੱਚ, ਇਨਸਾਫ਼ ਅਤੇ ਦਾਨ ਦਿੰਦਿਆਂ ਹੋਇਆਂ ਆਪਣੇ ਸਾਥੀਆਂ ਨਾਲ ਚੰਗੀ ਵਰਤੋਂ ਆਦਿ ਆਨੰਦ ਦਾ ਸਾਧਨ ਸਨ। ਸਾਰਾ ਕਬੀਲਾ ਇਕੱਠਾ ਰਹਿੰਦਾ ਸੀ ਅਤੇ ਕਬੀਲੇ ਦੇ ਮੈਂਬਰ ਸਭ ਬਰਾਬਰ ਸਨ। ਉਪਰੋਕਤ ਕਾਲ ਦੇ ਧਰਮ ਅਤੇ ਲੋਕ ਜੀਵਨ ਵਿਚ ਸ਼ਾਮਲ ਹੋਣ ਦੀ ਗਵਾਹੀ ਵਜੋਂ 'ਰਿਗਵੇਦ' ਵਿਚੋਂ ਬੇਅੰਤ ਮਿਸਾਲਾਂ ਮਿਲ ਸਕਦੀਆਂ ਹਨ। ਇਸ ਲਈ ਵੈਦਿਕ ਸਮੇਂ ਵਿਚ ਉਪਰਲੇ ਧਰਮਾਂ ਅਨੁਸਾਰ ਪੂਰੇ ਤੌਰ 'ਤੇ ਆਪਣੇ ਜੀਵਨ ਨੂੰ ਢਾਲ ਕੇ ਆਪਣੇ ਅਤੇ ਬਾਕੀ ਸਾਰਿਆਂ ਦੇ ਆਨੰਦ ਵਿਚ ਵਾਧਾ ਕਰਨ ਵਾਲਾ ਆਦਮੀ ਆਦਰਸ਼ਕ ਮਨੁੱਖ ਮੰਨਿਆ ਜਾਂਦਾ ਸੀ। ਅਸਲ ਵਿਚ ਭਾਰਤੀ ਅਧਿਆਤਮਿਕਤਾ ਮਨੁੱਖ ਨੂੰ ਜਗਤ ਦੀ ਵਾਸਤਵਿਕਤਾ ਨੂੰ ਸਮਝਣ ਅਤੇ ਉਸ ਨੂੰ ਅਸਲੀ ਸਰੂਪ ਤੋਂ ਜਾਣੂ ਕਰਾਉਣ ਲਈ ਪ੍ਰਯਤਨਸ਼ੀਲ ਰਹੀ ਹੈ। ਭਾਰਤੀ ਧਰਮ

ਦਰਸ਼ਨ ਸਦਾ ਹੀ ਮਨੁੱਖ ਨੂੰ ਆਤਮ ਸਿੱਧੀ ਦੀ ਪ੍ਰਾਪਤੀ ਕਰਨ ਲਈ ਪ੍ਰੇਰਦਾ ਰਿਹਾ ਹੈ। ਇਸ ਜ਼ਿੰਦਗੀ ਵਿਚ ਆਤਮਾ ਦਾ ਸਾਖਿਆਤਕਾਰ ਕਰਨ ਦੀ ਸਥਿਤੀ ਨੂੰ ਜੀਵਨ-ਮੁਕਤ ਕਿਹਾ ਜਾਂਦਾ ਹੈ। ਜੀਵਨ-ਮੁਕਤ ਸਾਰੇ ਸੰਸਾਰ ਪ੍ਰਵਾਹ ਨਾਲ ਇਕਮਿਕ ਹੋ ਕੇ ਪਰਮਾਤਮਾ ਨਾਲ ਇਕ ਰੂਪ ਹੋਇਆ ਜੀਵਨ ਬਤੀਤ ਕਰਦਾ ਹੈ।

ਵੇਦਾਂ ਦੀ ਫ਼ਿਲਾਸਫ਼ੀ ਵਿਚ ਆਦਰਸ਼ਕ ਮਨੁੱਖ ਲਈ ਜੀਵਨ-ਮੁਕਤ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਜੀਵਨ-ਮੁਕਤ ਉਸ ਵਿਅਕਤੀ ਨੂੰ ਕਿਹਾ ਗਿਆ ਹੈ, ਜਿਸ ਦਾ ਸਰੀਰ ਅਤੇ ਮਨ ਮੁਕਤੀ ਦੀ ਪ੍ਰਾਪਤੀ ਤੋਂ ਬਾਅਦ ਵੀ ਪ੍ਰਾਰਬਧ ਕਰਮਾਂ ਦੀ ਸਮਾਪਤੀ ਸਚੇਤ ਮਨ ਦੇ ਪ੍ਰਗਟਾਅ ਅਤੇ ਮਨੋਸਰੀਰਕ ਅਰਗੈਨਿਕ ਸਿੱਧਾਂਤ ਰਾਹੀਂ ਇਸ ਦੀ ਹੋਂਦ ਅਤੇ ਕਾਰਜ ਲਈ ਕਿਸੇ ਬੰਧਨ ਵਿਚ ਨਹੀਂ ਪੈਂਦਾ। ਅਸਲ ਵਿਚ ਜੀਵਨ-ਮੁਕਤ ਉਹ ਵਿਅਕਤੀ ਹੈ, ਜਿਸ ਨੂੰ ਬ੍ਰਹਮ ਦਾ ਗਿਆਨ ਹੋ ਗਿਆ ਹੈ। ਵੈਦਿਕ ਰਿਸ਼ੀ ਦੇ ਉਦਾਰ ਨੈਤਿਕ ਵਿਚਾਰਾਂ ਵਿਚ ਇੱਛਾ ਬਲ ਦਾ ਮਹੱਤਵ ਦਿਖਾਈ ਦਿੰਦਾ ਹੈ, ਜਿਹੜਾ ਅੱਜ ਵੀ ਧਰਮ ਦਾ ਮੂਲ ਬਣਿਆ ਹੋਇਆ ਹੈ। ਇਹ ਮਨ ਦੀ ਸ਼ੁੱਧੀ ਅਤੇ ਮਨ ਦੀ ਨਿਸ਼ਕਪਟਤਾ ਆਦਿ ਆਦਰਸ਼ਕ ਮਨੁੱਖ ਬਣਨ ਲਈ ਜ਼ਰੂਰੀ ਸੀ। ਉਸ ਦੀ ਦ੍ਰਿਸ਼ਟੀ ਸਦਾ ਅੰਦਰਮੁਖੀ ਹੁੰਦੀ ਹੈ। ਉਹ ਸੌਂਦਾ ਹੋਇਆ ਵੀ ਜਾਗਦਾ ਹੈ। ਉਹ ਆਪਣੇ ਲਈ ਕੋਈ ਪਿੱਛੇ ਇੱਛਾ ਨਹੀਂ ਰੱਖਦਾ ਅਤੇ ਆਨੰਦ ਤੋਂ ਭਰਪੂਰ ਰਹਿੰਦਾ ਹੈ। ਪ੍ਰਾਣੀ ਮਾਤਰ ਨੂੰ ਉਸ ਵੇਲੇ ਆਦਰਸ਼ਕ ਮਨੁੱਖ ਜਾਂ ਜੀਵਨ-ਮੁਕਤ ਦੀ ਅਵਸਥਾ ਪ੍ਰਾਪਤ ਕਰਕੇ ਬ੍ਰਹਮ ਦਾ ਗਿਆਨ ਹੋ ਜਾਂਦਾ ਹੈ। ਗਿਆਨ ਦੀ ਪ੍ਰਾਪਤੀ ਲਈ ਕਰਮ ਦੀ ਲੋੜ ਹੈ। ਬਿਨਾ ਪਵਿੱਤਰ ਕਰਮ ਦੇ ਮਨ ਦੀ ਮੈਲ ਦੂਰ ਨਹੀਂ ਹੋ ਸਕਦੀ। ਮਨ ਦੀ ਸ਼ੁੱਧੀ ਅਤੇ ਹੰਕਾਰ ਦਾ ਤਿਆਗ ਕੀਤੇ ਬਗ਼ੈਰ ਕੁਝ ਵੀ ਨਹੀਂ ਹੋ ਸਕਦਾ। ਇਸੇ ਕਰਕੇ ਵੇਦਾਂ ਵਿਚ ਜੀਵਨ-ਮੁਕਤ ਲਈ ਪਵਿੱਤਰ ਆਚਰਨ ਅਰਥਾਤ ਸ਼ੁੱਧ ਵਿਚਾਰਾਂ ਉਪਰ ਜ਼ੋਰ ਦਿੱਤਾ ਗਿਆ ਹੈ।

ਵੇਦਾਂ ਵਿਚ ਸਦਾਚਾਰ ਉਪਰ ਬੜਾ ਜ਼ੋਰ ਦਿੱਤਾ ਗਿਆ ਹੈ। ਇਹ ਕਰਮ ਸਿੱਧਾਂਤ ਜਿਹੜਾ ਭਾਰਤੀ ਵਿਚਾਰਧਾਰਾ ਦਾ ਵਿਸ਼ੇਸ਼ ਸਰੂਪ ਹੈ, ਦਾ ਪੂਰਵ ਰੂਪ ਹੈ। ਆਦਰਸ਼ਕ ਜੀਵਨ ਦਾ ਵਰਣਨ ਕਰਨ ਮਗਰੋਂ ਉਥੇ ਨੈਤਿਕ ਜੀਵਨ ਦਾ ਵਰਣਨ ਵੀ ਕੀਤਾ ਗਿਆ ਹੈ। ਵੇਦਾਂ ਦੇ ਅਨੁਸਾਰ ਪ੍ਰਾਰਥਨਾ ਕਰਨੀ ਚਾਹੀਦੀ ਹੈ ਅਤੇ ਧਾਰਮਿਕ ਸਿੱਧਾਂਤਾਂ ਉਪਰ ਚੱਲਣਾ ਚਾਹੀਦਾ ਹੈ। ਵੇਦ ਮਨੁੱਖ ਅਤੇ ਦੇਵਤਿਆਂ ਦੇ ਵਿਚਕਾਰਲੇ ਇਕ ਨੇੜੇ ਦੇ ਸੰਬੰਧ ਨੂੰ ਦਰਸਾਂਦੇ ਹਨ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੇ ਜੀਵਨ ਦੇ ਵਰਤਾਉ ਵਿਚ ਹਮੇਸ਼ਾ ਪਰਮਾਤਮਾ ਨੂੰ ਸ਼ਾਖ਼ਸੀ ਮੰਨ ਕੇ ਚੱਲੇ। ਦੇਵਤਾਵਾਂ ਦੇ ਪ੍ਰਤੀ ਜੋ ਸਾਡੇ ਕਰਤੱਵ ਹਨ, ਉਨ੍ਹਾਂ ਤੋਂ ਇਲਾਵਾ ਮਨੁੱਖ ਜਾਤੀ ਦੇ ਪ੍ਰਤੀ ਵੀ ਸਾਡੇ ਕੁਝ ਕਰਤੱਵ ਹਨ। ਆਦਰਸ਼ਕ ਮਨੁੱਖ ਲਈ ਸਭ ਪ੍ਰਤੀ ਦਯਾ ਦਾ ਭਾਵ ਕਰਤੱਵ ਰੂਪ ਵਿਚ ਵਿਧਾਨ ਕੀਤਾ ਗਿਆ ਹੈ। ਪ੍ਰਾਹੁਣਾਚਾਰੀ ਨੂੰ ਵੀ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਦਾਨ ਕਰਨ ਨਾਲ ਧਨ ਦਾ ਘਾਟਾ ਨਹੀਂ ਆਉਂਦਾ। ਦਾਨੀ ਹੋਣਾ ਵੀ ਉਸ ਦਾ ਪ੍ਰਮੁੱਖ ਗੁਣ ਹੈ। ਕਿਸੇ ਦੀਨ-ਦੁਖੀ ਦੀ ਸਹਾਇਤਾ ਕਰਨਾ ਅਤੇ ਦੁਖੀ ਵਿਅਕਤੀ ਨੂੰ ਵੇਖ ਕੇ ਬਿਹਬਲ ਹੋ ਉਠਣਾ, ਉਸ ਦੇ ਮਹਾਨ ਗੁਣਾਂ ਦਾ ਲਖਾਇਕ ਹੁੰਦਾ ਹੈ।

ਜੋ ਮਨੁੱਖ ਭੋਜਨ ਦੇ ਪਦਾਰਥ ਨੂੰ ਪਾਸ ਰੱਖਦੇ ਹੋਏ ਵੀ ਇਕ ਨਿਰਬਲ ਵਿਅਕਤੀ ਦੇ ਪ੍ਰਤੀ, ਜਿਸ ਨੂੰ ਪੋਸ਼ਟਿਕ ਭੋਜਨ ਦੀ ਅਤਿਅੰਤ ਲੋੜ ਹੈ, ਆਪਣੇ ਹਿਰਦੇ ਨੂੰ ਕਠੋਰ ਬਣਾ ਲੈਂਦਾ ਹੈ ਅਤੇ ਸਹਾਇਤਾ ਲਈ ਸਾਹਮਣੇ ਆਏ ਦੁਖੀ ਵਿਅਕਤੀ ਨੂੰ ਵੇਖ ਕੇ ਜਿਸਦਾ ਦਿਲ ਨਹੀਂ ਪਸੀਜਦਾ, ਸਗੋਂ ਆਪਣੇ ਭੋਗ ਵਿਲਾਸ ਦੇ ਜੀਵਨ ਵਿਚ ਮਸਤ ਰਹਿੰਦਾ ਹੈ, ਅਜਿਹੇ ਮਨੁੱਖ ਨੂੰ ਪਰਮਾਤਮਾ ਕੋਈ ਸ਼ਾਂਤੀ ਨਹੀਂ ਦੇ ਸਕਦਾ। ਇਸਤਰੀ ਗਮਨ ਅਤੇ ਦੁਰਾਚਾਰੀ ਨੂੰ ਪਾਪੀ ਕਿਹਾ ਗਿਆ ਹੈ। ਧਾਰਮਿਕ ਗੁਣਾਂ ਦਾ ਧਾਰਨੀ ਹੋਣਾ ਹੀ ਆਦਰਸ਼ਕ ਮਨੁੱਖ ਦਾ ਜ਼ਰੂਰੀ ਲਕਸ਼ਣ ਹੈ। ਉਸ ਨੂੰ ਭੈੜੇ ਕਰਮਾਂ ਅਤੇ ਪਾਪਾਂ ਤੋਂ ਦੂਰ ਰਹਿਣਾ ਚਾਹੀਦਾ ਹੈ। ਉਹ ਤਾਂ ਹਮੇਸ਼ਾ ਹੀ ਪ੍ਰਾਰਥਨਾ ਕਰਦਾ ਹੈ। ਜੇਕਰ ਕਿਸੇ ਮਨੁੱਖ ਪ੍ਰਤੀ ਜਿਹੜਾ ਸਾਨੂੰ ਪਿਆਰ ਕਰਦਾ ਹੈ। ਪਾਪ ਕੀਤਾ ਹੈ, ਮਿੱਤਰ ਅਥਵਾ ਸਾਥੀ ਦਾ ਅਪਮਾਨ ਕੀਤਾ ਹੈ। ਕਿਸੇ ਪੜੋਸੀ ਨੂੰ, ਜੋ ਸਦਾ ਸਾਡੇ ਸਾਥ ਰਹਿੰਦਾ ਹੈ ਅਥਵਾ ਪਰਾਏ ਨੂੰ ਕਦੀ ਨੁਕਸਾਨ ਪਹੁੰਚਾਇਆ ਹੈ ਤਾਂ ਹੇ ਪ੍ਰਭੂ ! ਇਸ ਨਿਯਮ ਉਲੰਘਣ ਰੂਪੀ ਪਾਪ ਤੋਂ ਮੁਕਤ ਕਰੋ। ਉਹ ਭਲਾਈ ਅਤੇ ਬੁਰਾਈ ਦੀ ਛਾਣਬੀਣ ਕਰਦਾ ਹੈ।

ਉਸ ਨੂੰ ਵੱਡਿਆਂ ਪ੍ਰਤੀ ਆਦਰ ਅਤੇ ਸ਼ਰਧਾ ਸੀ। ਇਹ ਕਿਹਾ ਜਾਂਦਾ ਹੈ ਕਿ ਗਿਆਨ ਦੀ ਪ੍ਰਾਪਤੀ ਦੇ ਲਈ ਕਰਮ ਦੀ ਲੋੜ ਹੈ। ਬਗ਼ੈਰ ਪਵਿੱਤਰ ਕਰਮਾਂ ਦੇ ਅੰਤਹਕਰਣ ਦੀ ਮੈਲ ਦੂਰ ਨਹੀਂ ਹੁੰਦੀ ਅਤੇ ਅੰਤਹਕਰਣ ਸ਼ੁੱਧ ਨਹੀਂ ਹੁੰਦਾ। ਇਸ ਲਈ ਵੈਦਿਕ ਕਾਲ ਦਾ ਜੀਵਨ-ਮੁਕਤ ਪਵਿੱਤਰ ਆਚਰਣ ਵਾਲਾ ਅਤੇ ਸ਼ੁੱਧ ਵਿਚਾਰਾਂ ਵਾਲਾ ਤਪੱਸਵੀ ਜਗਿਆਸੂ ਸੀ। ਇਨ੍ਹਾਂ ਗੁਣਾਂ ਦਾ ਧਾਰਨੀ ਹੋਏ ਬਿਨਾ ਪਰਮਾਤਮਾ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ। ਉਹ ਦੁਸ਼ਟ ਲੋਕਾਂ ਦਾ ਨਾਸ਼ ਕਰਨ ਅਤੇ ਪਰਮਾਤਮਾ ਦੀ ਉਸਤਤੀ ਵਿਚ ਯਕੀਨ ਰੱਖਦਾ ਸੀ। ਪਾਪ ਤੇ ਡਰ ਦੇ ਬਿਨਾ ਇਹ ਲੋਕ ਹਿੰਸਾ, ਦਵੈਸ਼ ਅਤੇ ਅਵਗੁਣਾਂ ਤੋਂ ਦੂਰ ਰਹਿੰਦੇ ਹਨ। ਚੰਗੇ ਕਰਮ ਕਰਨ ਤੋਂ ਪੁੰਨ ਹੁੰਦਾ ਹੈ ਅਤੇ ਉਸ ਨੂੰ ਸੁੱਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਪਾਪੀ ਕਰਮ ਕਰਨ ਤੋਂ ਦੁੱਖ ਮਿਲਦਾ ਹੈ। ਪੂਰਵ ਜਨਮ ਵਿਚ ਕੀਤੇ ਕਰਮਾਂ ਦਾ ਫਲ ਭੋਗਣ ਲਈ ਵਾਰ ਵਾਰ ਇਸ ਸੰਸਾਰ ਵਿਚ ਜੀਵ ਆਉਂਦਾ ਹੈ। ਜੀਵਨ-ਮੁਕਤ, ਕਰਮ ਦੀ ਗਤੀ ਨੂੰ ਸਮਝਦਾ ਸੀ ਅਤੇ ਇਸ ਕਰਕੇ ਚੰਗੇ ਕਰਮਾਂ ਦਾ ਧਾਰਨੀ ਸੀ।

ਜੀਵਨ-ਮੁਕਤ ਦਾ ਉਦੇਸ਼ ਹੀ ਆਤਮਾ ਦੇ ਸਰੂਪ ਦਾ ਗਿਆਨ ਪ੍ਰਾਪਤ ਕਰਨਾ ਸੀ। ਇਸ ਲਈ ਹਰ ਤਰ੍ਹਾਂ ਤੋਂ ਜਗਿਆਸੂ ਨੂੰ ਆਚਾਰ ਦੇ ਨਿਯਮਾਂ ਦਾ ਪਾਲਣ ਕਰਨਾ ਪੈਂਦਾ ਸੀ, ਜੋ ਕਿ ਬਹੁਤ ਕਠਿਨ ਅਤੇ ਬੜਾ ਜ਼ਰੂਰੀ ਸੀ।

ਵੇਦਾਂ ਵਿਚ ਜਿਥੇ ਹੋਰ ਕਈ ਪ੍ਰਕਾਰ ਦੀ ਚਰਚਾ ਹੈ, ਉਥੇ ਮਨੁੱਖੀ ਜੀਵਨ ਦੇ ਲਕਸ਼ ਵੱਲ ਵੀ ਬਰਾਬਰ ਸੰਕੇਤ ਮਿਲਦਾ ਹੈ। ਜੀਵਨ-ਮੁਕਤ ਪਰਉਪਕਾਰੀ ਹੁੰਦਾ ਹੈ। ਅਹੰਕਾਰ ਦਾ ਤਿਆਗ ਕਰਦਾ ਹੈ ਅਤੇ ਵੱਡਿਆਂ ਪ੍ਰਤੀ ਸ਼ਰਧਾ ਰੱਖਦਾ ਹੈ। ਦੁਸ਼ਮਣਾਂ ਨਾਲ ਵੈਰ ਨਹੀਂ ਰੱਖਦਾ। ਸੁੱਖ-ਦੁੱਖ, ਗਿਆਨ-ਅਗਿਆਨ, ਡਰ-ਨਿਡਰ ਅਤੇ ਲੋਕ-ਪ੍ਰਲੋਕ ਦਾ ਉਸ ਨੂੰ ਪੂਰਾ ਗਿਆਨ ਹੁੰਦਾ ਹੈ।

ਉਪਨਿਸ਼ਦ ਕਾਲ ਵਿਚ ਸਦਾਚਾਰਕ ਕੀਮਤਾਂ ਵੈਦਿਕ ਕਾਲ ਵਾਲੀਆਂ ਹੀ

ਰਹੀਆਂ। ਭਾਵੇਂ ਇਸ ਯੁੱਗ ਵਿਚ ਸੂਖਮ ਵਿਚਾਰ ਅਤੇ ਗਿਆਨ ਉੱਤੇ ਜ਼ੋਰ ਦਿੱਤਾ ਗਿਆ, ਪਰੰਤੂ ਸਦਾਚਾਰ ਦੀ ਮਹੱਤਤਾ ਨੂੰ ਅੱਖੋਂ ਉਹਲੇ ਨਹੀਂ ਕੀਤਾ ਗਿਆ। ਜੇਕਰ ਮਨੁੱਖ ਪਾਪ ਦਾ ਤਿਆਗ ਨਹੀਂ ਕਰ ਸਕਦਾ। ਉਪਨਿਸ਼ਦਾਂ ਅਨੁਸਾਰ ਆਦਰਸ਼ਕ ਮਨੁੱਖ ਬਣਨ ਲਈ ਗਿਆਨ ਅਤੇ ਤਿਆਗ ਉੱਪਰ ਜ਼ੋਰ ਦਿੱਤਾ ਗਿਆ ਹੈ। ਜਿਸ ਤਰ੍ਹਾਂ ਪਵਿੱਤਰ ਪਾਣੀ ਵਿਚ ਹੋਰ ਪਾਣੀ ਪਾਇਆਂ ਕੋਈ ਫ਼ਰਕ ਨਹੀਂ ਪੈਂਦਾ, ਇਸੇ ਤਰ੍ਹਾਂ ਗਿਆਨਵਾਨ ਚਿੰਤਕ ਦੀ ਆਤਮਾ ਵੀ ਅਜਿਹੀ ਹੀ ਹੁੰਦੀ ਹੈ ਜਦੋਂ ਆਪਣੇ ਮਨ ਵਿਚ ਵੱਸਦੀਆਂ ਇੱਛਾਵਾਂ ਖ਼ਤਮ ਹੋ ਜਾਂਦੀਆਂ ਹਨ ਤਾਂ ਮਨੁੱਖ ਅਮਰ ਹੋ ਜਾਂਦਾ ਹੈ ਅਤੇ ਬ੍ਰਹਮ ਨੂੰ ਪ੍ਰਾਪਤ ਕਰ ਲੈਂਦਾ ਹੈ ਤੇ ਉਹ ਆਦਰਸ਼ਕ ਮਨੁੱਖ ਬਣ ਜਾਂਦਾ ਹੈ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਵੇਦਾਂਤ ਕਾਲ ਵਿਚ ਮਨੁੱਖੀ ਆਦਰਸ਼ ਪਦਾਰਥਾਂ ਜਾਂ ਸਰੀਰਕ ਆਨੰਦ ਤੋਂ ਬਦਲ ਕੇ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ। ਇਸ ਲਈ ਇਸ ਕਾਲ ਦਾ ਆਦਰਸ਼ਕ ਮਨੁੱਖ ਸੰਸਾਰਕ ਖ਼ੁਸ਼ੀ ਦੇ ਵਿਪਰੀਤ ਪਰਮਾਤਮਾ ਦੀ ਖੋਜ ਵਿਚ ਮਗਨ ਹੋ ਜਾਂਦਾ ਹੈ ਅਤੇ ਇਸ ਲਕਸ਼ ਦੀ ਪ੍ਰਾਪਤੀ ਲਈ ਵੱਖਰੇ ਹੀ ਸਾਧਨ ਲੋੜੀਂਦੇ ਹਨ। ਇਸ ਸਮੇਂ ਵਿਚ ਜਿਵੇਂ ਲਕਸ਼ ਸਥੂਲ ਸਾਧਨ ਅਤੇ ਉਪਯੋਗੀ ਹੋਣ ਦੀ ਥਾਂ ਸੂਖਮ ਹੋ ਜਾਂਦੇ ਹਨ। ਸੋ ਉਪਨਿਸ਼ਦਾਂ ਦਾ ਆਦਰਸ਼ਕ ਮਨੁੱਖ ਉਹ ਮਨੁੱਖ ਹੈ, ਜੋ ਆਪਣੇ ਆਪ ਨੂੰ ਪਰਮਾਤਮਾ ਦਾ ਸਰੂਪ ਸਮਝਦਾ ਹੋਇਆ ਉਸ ਦਾ ਗਿਆਨ ਪ੍ਰਾਪਤ ਕਰਨ ਲਈ ਗੁਰੂ ਪਾਸ ਪੂਰਣ ਆਤਮ ਸਪਰਪਣ ਕਰ ਦਿੰਦਾ ਹੈ ਅਤੇ ਪੂਰਣ ਸਿਦਕ ਨਾਲ ਸਿੱਖਿਆ ਹਾਸਲ ਕਰਕੇ ਉੱਪਰ ਬਿਆਨ ਕੀਤੇ ਆਤਮਿਕ ਅਤੇ ਸਦਾਚਾਰਕ ਗੁਣਾਂ ਦਾ ਧਾਰਨੀ ਬਣ ਕੇ ਬ੍ਰਹਮ ਗਿਆਨ ਪ੍ਰਾਪਤ ਕਰਨ ਵਿਚ ਸਫਲ ਹੋ ਜਾਂਦਾ ਹੈ ਅਤੇ ਜੋ ਕਿਸੇ ਰਸਮ ਜਾਂ ਬਲੀ ਉੱਤੇ ਨਹੀਂ, ਪਰੰਤੂ ਉਸ ਨੂੰ ਅਮਲ ਵਿਚ ਲਿਆਉਣ ਵਾਲੀ ਇੱਛਾ ਨੂੰ ਮਹਾਨਤਾ ਦਿੰਦਾ ਹੈ।

ਜੀਵਨ-ਮੁਕਤ ਜਾਂ ਆਦਰਸ਼ਕ ਮਨੁੱਖ ਦਾ ਚਿੰਤਨ ਉਪਨਿਸ਼ਦਾਂ ਦਾ ਕੇਂਦਰੀ ਚਿੰਤਨ ਹੈ, ਜਿਹੜੇ ਉਸ ਨੂੰ ਜਾਣ ਲੈਂਦੇ ਹਨ, ਉਹ ਅਮਰ ਹੋ ਜਾਂਦੇ ਹਨ। ਜਿਹੜੇ ਉਸ ਨੂੰ ਨਹੀਂ ਜਾਣਦੇ, ਉਹ ਜਨਮ ਮਰਨ ਦੇ ਚੱਕਰ ਵਿਚ ਭਟਕਦੇ ਰਹਿੰਦੇ ਹਨ। ਆਦਰਸ਼ਕ ਮਨੁੱਖ ਦੀ ਪਰਮਾਤਮਾ ਨਾਲ ਲਿਵ ਅਤੇ ਸਹਿਜ ਧਿਆਨ ਦਾ ਵਰਣਨ ਕਰਕੇ ਲਿਖਿਆ ਹੈ ਕਿ ਜਿਸ ਤਰ੍ਹਾਂ ਆਸ਼ਕ ਆਪਣੀ ਪ੍ਰੇਮਿਕਾ ਨੂੰ ਚਾਹੁੰਦਾ ਹੋਇਆ ਆਂਤਰਿਕ ਅਤੇ ਬਾਹਰੀ ਹਰ ਚੀਜ਼ ਭੁੱਲ ਜਾਂਦਾ ਹੈ। ਇਸੇ ਤਰ੍ਹਾਂ ਜਦੋਂ ਪ੍ਰਭੂ ਜੀਵ ਆਤਮਾ ਨੂੰ ਚੁੰਮਦਾ ਹੈ, ਤਾਂ ਉਹ ਹਰ ਚੀਜ਼ ਭੁੱਲ ਜਾਂਦਾ ਹੈ। ਜਿਸ ਨੇ ਉਸ ਦਾ ਸਾਖਿਆਤ ਦਰਸ਼ਨ ਕਰ ਲਿਆ ਹੈ, ਉਹ ਮੌਤ ਦੇ ਭਿਆਨਕ ਜਬਾੜਿਆਂ ਤੋਂ ਮੁਕਤ ਹੋ ਜਾਂਦਾ ਹੈ।

ਉਪਨਿਸ਼ਦਾਂ ਵਿਚ ਰਿਸ਼ੀ, ਜੀਵਨ-ਮੁਕਤ ਜਾਂ ਆਦਰਸ਼ ਵਿਅਕਤੀ ਵਜੋਂ ਪੇਸ਼ ਕੀਤਾ ਗਿਆ ਹੈ। ਬੁੱਧੀਮਾਨ ਵਿਅਕਤੀ ਹੀ ਉਪਨਿਸ਼ਦਾਂ ਦਾ ਆਦਰਸ਼-ਵਿਅਕਤੀ ਹੈ। ਉਹ ਜੀਵਨ ਮੁਕਤ ਹੈ। ਉਹ ਜੀਵਨ ਵਿਚ ਬੇਮਿਸਾਲ ਸੁਤੰਤਰਤਾ ਦਾ ਆਨੰਦ ਦਿਮਾਗੀ ਤੌਰ 'ਤੇ ਅਤੇ ਸਦਾਚਾਰਕ ਤੌਰ 'ਤੇ ਮਾਣਦਾ ਹੋਇਆ ਸ਼ਾਂਤੀ ਦਾ ਪੁੰਜ ਪ੍ਰਾਣੀ ਹੈ। ਉਪਨਿਸ਼ਦਾਂ ਵਿਚ ਕੇਵਲ ਉਤਰਕਾਲੀਨ ਉਪਨਿਸ਼ਦ ਵਿਚ ਜਿਸ ਯੋਗ

ਵਸ਼ਿਸ਼ਟ ਤੋਂ ਪ੍ਰੇਰਨਾ ਲਈ ਪ੍ਰਤੀਤ ਹੁੰਦੀ ਹੈ, ਜੀਵਨ-ਮੁਕਤ ਸ਼ਬਦ ਦਾ ਪ੍ਰਯੋਗ ਹੋਇਆ ਹੈ, ਜਿਸ ਦਾ ਅਰਥ ਉਹ ਸੰਤ ਹੈ, ਜੋ ਪ੍ਰਾਰਬਧ ਕਰਮ ਦੇ ਭੋਗ ਨਾਸ਼ ਹੋਣ ਤੱਕ ਜਿਊਂਦੇ ਰਹਿੰਦੇ ਹਨ। ਅਸਲ ਵਿਚ ਜੀਵਨ-ਮੁਕਤ ਦਾ ਚਿੰਤਨ ਉਪਨਿਸ਼ਦਾਂ ਦਾ ਕੇਂਦਰੀ ਚਿੰਤਨ ਹੈ। ਜੀਵਨ-ਮੁਕਤ ਉਹ ਮਨੁੱਖ ਹਨ, ਜਿਨ੍ਹਾਂ ਨੇ ਜੀਵਨ ਵਿਚ ਉੱਚ ਗਿਆਨ ਵਿਚ ਪਰਮਾਤਮਾ ਨੂੰ ਪਾ ਲਿਆ ਹੈ। ਸੱਚ ਨੂੰ ਆਪਣੇ ਜੀਵਨ ਵਿਚ ਅਨੁਭਵ ਕਰ ਲਿਆ ਹੈ। ਉਹ ਸੰਸਾਰਕ ਕੰਮਾਂ ਤੋਂ ਨਿਰਲੇਪ ਹੁੰਦਾ ਹੈ। ਉਹ ਇਕ ਘਟੀਆ ਬੁੱਧੀ ਵਾਲੇ ਵਿਅਕਤੀ ਲਈ ਰਹੱਸ ਹੈ। ਉਹ ਵਲਗਣਾਂ ਤੋਂ ਉੱਚੀਆਂ ਉਡਾਰੀਆਂ ਮਾਰਦਾ ਹੈ। ਇਹੋ ਜਿਹੇ ਮਨੁੱਖਾਂ ਵਿਚ ਜੀਵਨ ਕੁਦਰਤੀ ਸ਼ਕਤੀ ਦੁਆਰਾ ਚੱਲਦਾ ਹੈ। ਇਸ ਲਈ ਉਹ ਗ਼ੈਰ ਸਾਂਝੀਆਂ ਸ਼ਕਤੀਆਂ ਦਾ ਸੋਮਾ ਬਣ ਜਾਂਦੇ ਹਨ। ਅਸੀਂ ਜਦੋਂ ਜੀਵਨ-ਮੁਕਤ ਹੋ ਜਾਂਦੇ ਹਾਂ, ਤਾਂ ਬੰਧਨਾਂ ਤੋਂ ਛੁੱਟ ਜਾਂਦੇ ਹਾਂ। ਜਿਥੇ ਜੀਵਨ-ਮੁਕਤ, ਜੀਵਨ ਵਿਚ ਹੀ ਮੁਕਤੀ ਪ੍ਰਾਪਤ ਕਰ ਲੈਂਦਾ ਹੈ, ਉਥੇ ਵਿਦੇਹ-ਮੁਕਤ ਮ੍ਰਿਤੂ ਤੋਂ ਬਾਅਦ (ਸਰੀਰਕ ਰੂਪ ਤੋਂ ਬਾਅਦ) ਮੁਕਤੀ ਪ੍ਰਾਪਤ ਕਰਦਾ ਹੈ, ਉਹ ਹੰਕਾਰ ਤੋਂ ਆਪਣੇ ਆਪ ਨੂੰ ਮੁਕਤ ਕਰਦਾ ਹੈ। ਉਹ ਸੰਸਾਰਕ ਸੁੱਖ-ਦੁੱਖ ਤੋਂ ਅਛੋਹ ਰਹਿੰਦਾ ਹੈ। ਵਿਦੇਹ ਦਾ ਅਰਥ ਸਰੀਰ ਨਾਲੋਂ ਸੰਬੰਧ ਜਾਂਦਾ ਰਹਿੰਦਾ ਹੈ, ਅਰਥਾਤ ਜੀਵਨ-ਮੁਕਤ ਜਦੋਂ ਸਰੀਰ ਤਿਆਗ ਦਿੰਦਾ ਹੈ, ਤਾਂ ਉਹ ਮੌਤ ਉਪਰੰਤ ਵਿਦੇਹ-ਮੁਕਤ ਹੋ ਜਾਂਦਾ ਹੈ। ਵਿਦੇਹ-ਮੁਕਤ ਮੁਕਤੀ ਨੂੰ ਪਰਮ ਮੁਕਤੀ ਵੀ ਕਿਹਾ ਹੈ।

ਬੇਸ਼ੱਕ ਮਨੁੱਖ ਜੀਵਨ-ਮੁਕਤ ਅਵਸਥਾ ਵਿਚ ਹੀ ਮਾਇਆ ਦੇ ਬੰਧਨ ਦਾ ਤਿਆਗ ਕਰਕੇ ਮੁਕਤ ਹੋ ਜਾਂਦਾ ਹੈ। ਉਹ ਸਰੀਰ ਤਿਆਗ ਕੇ ਨੇਕੀ-ਬਦੀ, ਚੰਗਿਆਈ ਬੁਰਾਈ ਤੋਂ ਉੱਪਰ ਹੁੰਦਾ ਹੈ। ਉਹ ਤਾਂ ਸਦਾਚਾਰਕ ਜੀਵਨ ਦੀ ਤੰਗ ਵਲਗਣ ਤੋਂ ਮੁਕਤ ਹੋ ਜਾਂਦਾ ਹੈ। ਵਿਦੇਹੀ ਮੁਕਤੀ ਵਿਚ ਮਨੁੱਖਬਧ ਕਰਮਾਂ ਦੇ ਬੰਧਨ ਅਤੇ ਸਰੀਰ ਦੋਹਾਂ ਤੋਂ ਮੁਕਤ ਹੋ ਜਾਂਦਾ ਹੈ। ਜੇ ਮੁਕਤੀ ਜੀਵਨ ਮੁਕਤ ਦੇ ਸਰੀਰ ਨਾਲ ਸੰਬੰਧਤ ਮੁਕਤੀ ਹੈ, ਤਾਂ ਵਿਦੇਹੀ-ਮੁਕਤੀ ਸਰੀਰ ਤੋਂ ਪਰੇ ਦੀ ਮੁਕਤੀ ਹੈ। ਜਦੋਂ ਆਤਮਾ ਸਰੀਰ ਤਿਆਗ ਦਿੰਦੀ ਹੈ, ਤਾਂ ਸਰੀਰ ਦਾ ਨਾਸ਼ ਹੋ ਜਾਂਦਾ ਹੈ ਪਰੰਤੂ ਆਤਮਾ ਅਮਰ ਹੈ ਇਹ ਕਦੇ ਵੀ ਨਹੀਂ ਮਰਦੀ। ਮੁਕਤੀ ਆਤਮਾ ਦੀਆਂ ਕਾਮਨਾਵਾਂ ਅਤੇ ਉਸ ਦੀ ਇੱਛਾ ਸ਼ਕਤੀ ਮਾਤਰ ਤੋਂ ਹੀ ਪੂਰੀ ਹੋ ਜਾਂਦੀ ਹੈ। ਆਤਮਾ ਨੂੰ ਨਿਸ਼ਪਾਪ ਅਤੇ ਪਰਮਾਤਮਾ ਪੁਰਸ਼ ਦੇ ਸਾਥ ਇਕ ਰੂਪ ਕਿਹਾ ਗਿਆ ਹੈ। ਉਸ ਮਨੁੱਖ ਦੀਆਂ ਸਾਰੀਆਂ ਵਾਸ਼ਨਾਵਾਂ ਦਾ ਅੰਤ ਹੋਇਆ ਹੁੰਦਾ ਹੈ, ਤਾਂ ਉਹ ਆਦਰਸ਼ਕ ਮਨੁੱਖ ਦੇ ਪੱਥ ਨੂੰ ਅਪਣਾਉਂਦਾ ਹੈ। ਉਸ ਦੇ ਲਈ ਪ੍ਰਾਸ਼ਚਿਤ ਦੀ ਭਾਵਨਾ ਬਾਕੀ ਨਹੀਂ ਰਹਿ ਜਾਂਦੀ। ਉਹ ਆਪਣੇ ਮਨ ਵਿਚ ਇਹ ਕਦੀ ਨਹੀਂ ਸੋਚਦਾ ਕਿ ਉਸ ਨੇ ਪੁੰਨ ਕਰਮ ਕਿਉਂ ਨਹੀਂ ਕੀਤੇ। ਉਹ ਕਿਸੇ ਨੂੰ ਕਿਸੇ ਪ੍ਰਕਾਰ ਦਾ ਕਸ਼ਟ ਪਹੁੰਚਾਉਣਾ ਨਹੀਂ ਚਾਹੁੰਦਾ। ਉਸ ਨੇ ਸ਼ਾਂਤੀ ਪ੍ਰਾਪਤ ਕਰ ਲਈ ਹੈ ਕਿਉਂਕਿ ਉਸ ਨੇ ਪਰਮਾਤਮਾ ਦਾ ਸੰਗ ਕਰ ਲਿਆ ਹੈ ਅਤੇ ਯੋਗ ਸਾਧਨ ਵਿਚ ਬ੍ਰਹਮ ਚਿੰਤਾ ਦੇ ਦੁਆਰਾ ਮਨ ਅਤੇ ਬੁੱਧੀ ਦੇ ਸਹਿਤ ਉਸ ਦੀਆਂ ਸਾਰੀਆਂ ਇੰਦ੍ਰੀਆਂ ਸਥਿਰ ਅਤੇ ਨਿਸ਼ਚਲ ਹੋ ਗਈਆਂ ਹਨ। ਇਹ ਜੀਵਨ-ਮੁਕਤ ਪਾਬੰਦੀ ਅਤੇ ਜ਼ਿੰਮੇਵਾਰੀ ਦੀ ਭਾਵਨਾ ਤੋਂ ਸੁਤੰਤਰ ਹੈ ਅਤੇ

ਜਦ ਉਹ ਹਰਕਤ ਵਿਚ ਆਉਂਦਾ ਹੈ, ਤਾਂ ਅਜਿਹਾ ਦੈਵੀ ਇੱਛਾ ਨਾਲ ਹੀ ਹੁੰਦਾ ਹੈ। ਅਸਲ ਵਿਚ ਇਹ ਖੁੱਲ੍ਹ ਇਸ ਦਾ ਸੱਚਾ ਆਤਮਿਕ ਵਿਕਾਸ ਹੈ, ਜਿਹੜਾ ਇਸ ਨੂੰ ਕਿਸੇ ਵੀ ਸਮੱਸਿਆ ਤੋਂ ਸੁਤੰਤਰ ਕਰਦਾ ਹੈ। ਸੁਤੰਤਰਤਾ ਪ੍ਰਾਪਤ ਆਤਮਾ ਵਧੇਰੇ ਸ਼ਕਤੀਸ਼ਾਲੀ ਬਣ ਜਾਂਦੀ ਹੈ। ਜੀਵਨ-ਮੁਕਤ ਆਤਮਾ ਦਾ ਲਕਸ਼ ਮਾਨਵਤਾ ਦਾ ਸੁਧਾਰ ਨਹੀਂ ਹੁੰਦਾ ਪਰੰਤੂ ਉਸ ਦਾ ਜੀਵਨ ਖ਼ੁਦ ਹੀ ਸੇਵਾ ਕਰਨ ਯੋਗ ਹੁੰਦਾ ਹੈ। ਉਹ ਆਪਣੇ ਜੀਵਨ ਦੀ ਸ਼ਕਤੀ ਦੇ ਪ੍ਰਤੀ ਉਤਨਾ ਹੀ ਅਚੇਤ ਹੁੰਦਾ ਹੈ, ਜਿਤਨਾ ਕਿ ਖ਼ੁਦ ਜੀਵਨ ਦੇ ਪ੍ਰਤੀ। ਉਹ ਕੁਦਰਤ ਦੇ ਕੰਮਾਂ ਤੋਂ ਬਗ਼ੈਰ ਭਾਗ ਲਏ ਵੇਖਦਾ ਹੈ। ਉਹ ਆਪੇ ਦੀ ਪਛਾਣ ਉੱਪਰ ਵਧੇਰੇ ਜ਼ੋਰ ਦਿੰਦਾ ਹੈ। ਇਹ ਜੀਵਨ-ਮੁਕਤ ਜਾਂ ਆਦਰਸ਼ਕ ਮਨੁੱਖ ਦੂਜਿਆਂ ਦੀ ਸਹਾਇਤਾ ਕਰਕੇ ਖ਼ੁਸ਼ ਹੁੰਦਾ ਹੈ ਅਤੇ ਰੂੜ੍ਹੀਵਾਦੀਆਂ ਵਿਚ ਸੁਧਾਰ ਕਰਨ ਦੀ ਭਾਵਨਾ ਰੱਖਦਾ ਹੈ। ਉਹ ਸੁੱਖ-ਦੁੱਖ ਭੋਗਦੇ ਮਰਦਾ ਹੈ। ਉਸ ਦੇ ਮਨ ਵਿਚ ਕੋਈ ਸੰਦੇਹ ਨਹੀਂ ਹੁੰਦਾ ਅਤੇ ਹਿਰਦੇ ਵਿਚ ਕੋਈ ਭੈਅ ਨਹੀਂ ਹੁੰਦਾ। ਜੀਵਨ-ਮੁਕਤ ਲਈ ਮੋਕਸ਼ ਜਾਂ ਬੋਧੀਆਂ ਦਾ ਨਿਰਵਾਣ ਇਕ ਹੀ ਹਨ। ਜੀਵਨ ਮੁਕਤ ਨਾ ਹੀ ਕਿਸੇ ਵਿਕਾਸ ਦਾ ਸਿੱਟਾ ਹੈ ਅਤੇ ਨਾ ਹੀ ਕਿਸੇ ਸਭਿਆਚਾਰ ਦਾ ਸਿੱਟਾ ਹੈ। ਉਸ ਨੂੰ ਸਭਿਆਚਾਰ ਦੀ ਲੋੜ ਨਹੀਂ। ਉਹ ਤਾਂ ਜੀਵਨ ਦੀ ਪੁਸਤਕ ਤੋਂ ਪੜ੍ਹਦਾ ਹੈ। ਵਿਕਾਸ ਜਾਂ ਉੱਨਤੀ ਉਸ ਲਈ ਕੁਝ ਵੀ ਨਹੀਂ। ਉਹ ਤਾਂ ਅੰਦਰੂਨੀ ਸੱਚਾਈ ਨੂੰ ਵੇਖਦਾ ਹੈ। ਸਾਡੇ ਵਿਅਕਤਿਤਵ ਦੀ ਪੂਰਣ ਸਫਲਤਾ ਦਾ ਭਾਵ ਹੈ ਦੂਜੇ ਸੰਸਾਰੀ ਵਿਅਕਤੀਆਂ ਨਾਲ ਸਾਡੇ ਸੰਬੰਧਾਂ ਦੀ ਪੂਰਣ ਸਫਲਤਾ। ਉਹ ਦੂਜਿਆਂ ਨੂੰ ਦੁਖੀ ਨਹੀਂ ਵੇਖ ਸਕਦਾ। ਇਨ੍ਹਾਂ ਚੰਗੇ ਕਰਮਾਂ ਕਰਕੇ ਅੰਤ ਵਿਚ ਉਹ ਆਵਾਗਵਣ ਤੋਂ ਛੁੱਟ ਜਾਂਦਾ ਹੈ। ਉਪਨਿਸ਼ਦਾਂ ਅਨੁਸਾਰ ਮੁਕਤੀ ਦਾ ਪ੍ਰਮੁੱਖ ਸਾਧਨ ਗਿਆਨ ਹੀ ਹੈ। ਗਿਆਨ ਨਾਲ ਕਾਮਨਾਮਈ ਜੀਵਨ ਤੋਂ ਉਚੇਚੇ ਤੌਰ 'ਤੇ ਮੁਕਤੀ ਪ੍ਰਾਪਤ ਹੋ ਸਕਦੀ ਹੈ। ਇਸ ਮਾਰਗ ਉੱਤੇ ਚੱਲਦੇ ਹੋਏ ਬ੍ਰਹਮ ਗਿਆਨੀ ਸਰੀਰ ਤਿਆਗ ਕੇ ਮੁਕਤ ਹੋ ਜਾਂਦੇ ਹਨ, ਜਿਵੇਂ ਕਮਲ ਦੇ ਪੱਤੇ ਵਿਚ ਪਾਣੀ ਨਹੀਂ ਲੱਗਦਾ, ਵੈਸੇ ਹੀ ਬ੍ਰਹਮ ਗਿਆਨ ਪ੍ਰਾਪਤ ਕਰ ਲੈਣ 'ਤੇ ਗਿਆਨੀ ਨੂੰ ਜੀਵਤ ਰਹਿੰਦੇ ਹੋਏ ਵੀ ਪਾਪ ਕਰਮ ਨਹੀਂ ਲੱਗਦਾ। ਗਿਆਨੀ ਇਸ ਜਗਤ ਵਿਚ ਬ੍ਰਹਮ-ਗਿਆਨ ਅਰਥਾਤ ਮੁਕਤੀ ਪ੍ਰਾਪਤ ਕਰ ਲੈਂਦਾ ਹੈ। ਜਦ ਹਿਰਦੇ ਦੀਆਂ ਸਾਰੀਆਂ ਇੱਛਾਵਾਂ ਮਰ ਜਾਂਦੀਆਂ ਹਨ ਅਤੇ ਜਦ ਵਿਦਿਆ ਹੰਕਾਰ ਆਦਿ ਦਿਲ ਦੀਆਂ ਸਾਰੀਆਂ ਗੰਢਾਂ ਖੁੱਲ੍ਹ ਜਾਂਦੀਆਂ ਹਨ ਤਾਂ ਅਮਰ ਪਦ ਪ੍ਰਾਪਤ ਹੁੰਦਾ ਹੈ। ਆਤਮਾ ਅਤੇ ਬ੍ਰਹਮ ਦਾ ਗਿਆਨ ਹੀ ਮੁਕਤੀ ਹੈ ਜਿਵੇਂ ਘੋੜਾ ਆਪਣੀ ਗਿੱਚੀ ਦੇ ਵਾਲ ਝਾੜ ਦਿੰਦਾ ਹੈ। ਇਸ ਤਰ੍ਹਾਂ ਮੁਕਤ ਆਤਮਾ ਆਪਣੇ ਪਾਪ ਝਾੜ ਦਿੰਦੀ ਹੈ। ਜਿਵੇਂ ਗ੍ਰਹਿਣ ਲੱਗਣ ਪਿਛੋਂ ਚੰਨ ਪੂਰਣ ਤੌਰ 'ਤੇ ਚਮਕਦਾ ਹੈ, ਇਸੇ ਤਰ੍ਹਾਂ ਆਤਮਾ ਬੰਧਨ ਮੁਕਤ ਹੋ ਜਾਂਦੀ ਹੈ, ਜਦੋਂ ਉਸ ਦੇ ਕਰਮ ਇਸ ਤਰ੍ਹਾਂ ਸ਼ੁੱਧ ਹੋ ਜਾਂਦੇ ਹਨ ਤਾਂ ਉਹ ਆਦਰਸ਼ਕ ਮਨੁੱਖ ਬਣ ਜਾਂਦਾ ਹੈ।

ਉਪਨਿਸ਼ਦ ਰਿਸ਼ੀ ਦਾ ਆਦਰਸ਼ ਕੀ ਹੈ ? ਉਪਨਿਸ਼ਦਕਾਰਾਂ ਨੇ ਨੈਤਿਕ ਕੀਮਤਾਂ ਨੂੰ ਅਕਸਰ ਨਿਯਮਤ ਰੂਪ ਤੋਂ ਅਧਿਆਤਮਿਕ ਕੀਮਤਾਂ ਨਾਲ ਸੰਬੰਧਤ ਕਰ ਦਿੱਤਾ ਹੈ। ਜਿਸ ਤਰ੍ਹਾਂ ਬਿਨਾ ਵਾਸਤਵਿਕ ਨੈਤਿਕ ਆਧਾਰ ਦੇ ਸਹਾਰੇ ਕੋਈ ਅਧਿਆਤਮਿਕ

ਸਥਿਰਤਾ ਨਹੀਂ ਰਹਿ ਸਕਦੀ, ਉਸੇ ਪ੍ਰਕਾਰ ਨੀਤੀ ਦਾ ਵੀ ਅੰਤ ਰਹੱਸਵਾਦ ਵਿਚ ਹੈ।

ਗੀਤਾ ਵਿਚ ਮਨੁੱਖ ਦਾ ਆਦਰਸ਼-ਮੁਕਤੀ ਜਾਂ ਸਵਰਗ ਪ੍ਰਾਪਤ ਕਰਨਾ ਤਾਂ ਪਹਿਲਾਂ ਵਾਲਾ ਹੀ ਰਹਿੰਦਾ ਹੈ, ਭਾਵੇਂ ਇਸ ਪ੍ਰਾਪਤੀ ਦੇ ਲਈ ਅਪਣਾਏ ਗਏ ਢੰਗਾਂ ਵਿਚ ਕੋਈ ਤਬਦੀਲੀ ਤਾਂ ਨਹੀਂ ਆਉਂਦੀ, ਪਰੰਤੂ ਸਪਸ਼ਟਤਾ ਜ਼ਰੂਰ ਆ ਜਾਂਦੀ ਹੈ। ਜਿਥੇ ਪਹਿਲਾਂ ਪੁੰਨ ਅਤੇ ਪਾਪ ਕਰਮ ਉਨ੍ਹਾਂ ਤੋਂ ਹੋਣ ਵਾਲੇ ਨਤੀਜਿਆਂ ਦੀ ਕਸਵੱਟੀ ਉੱਤੇ ਪਰਖੇ ਜਾਂਦੇ ਹਨ, ਹੁਣ ਬਹੁਤਾ ਜ਼ੋਰ ਉਨ੍ਹਾਂ ਕਰਮਾਂ ਨੂੰ ਉਤੇਜਿਤ ਕਰਨ ਵਾਲੇ ਮਨੁੱਖੀ ਇਰਾਦੇ ਉੱਤੇ ਦਿੱਤਾ ਜਾਣ ਲੱਗ ਪਿਆ, ਜੋ ਅਸਲੀਅਤ ਵੱਲ ਨਿਰਸੰਦੇਹ ਇਕ ਮਹਾਨ ਕਦਮ ਸੀ। ਪਰਮਾਤਮਾ ਦੇ ਮਨੁੱਖੀ ਸ਼ਕਲ ਵਿਚ ਅਵਤਾਰ ਧਾਰਨ ਦੇ ਸੰਕਲਪ ਨੂੰ ਭਾਵੇਂ ਪਹਿਲਾਂ ਤੋਂ ਹੀ ਮਹਾਨਤਾ ਪ੍ਰਾਪਤ ਹੈ, ਪਰੰਤੂ ਗੀਤਾ ਵਿਚ ਇਸ ਨਿਯਮ ਦਾ ਸਥਾਈ ਰੂਪ ਬੱਝ ਜਾਂਦਾ ਹੈ ਜਦੋਂ ਸ੍ਰੀ ਕ੍ਰਿਸ਼ਨ ਜੀ ਕਹਿੰਦੇ ਹਨ, "ਜਦੋਂ ਦੁਨੀਆਂ ਧਰਮ ਤੋਂ ਗਿਰ ਜਾਵੇ ਅਤੇ ਅਧਰਮ ਦਾ ਬੋਲਬਾਲਾ ਹੋ ਜਾਵੇ, ਤਾਂ ਅਧਰਮ ਨੂੰ ਖ਼ਤਮ ਕਰਨ ਅਤੇ ਧਰਮ ਦੀ ਰਖਿਆ ਲਈ, ਹੇ ਅਰਜਨ ! ਸਮੇਂ ਸਮੇਂ ਮੈਂ ਅਵਤਾਰ ਧਾਰਦਾ ਹਾਂ।"

ਗੀਤਾ ਵਿਚ ਸਭ ਤੋਂ ਪਹਿਲਾਂ ਸਪੱਸ਼ਟ ਤੌਰ 'ਤੇ ਨਾਮ ਧਰਮ ਦਾ ਮੁੱਢ ਬੱਝਦਾ ਹੈ। ਸ੍ਰੀ ਕ੍ਰਿਸ਼ਨ ਜੀ ਕਹਿੰਦੇ ਹਨ, "ਇਕ ਓਮ ਦਾ ਜਾਪ ਕਰਦਾ ਹੋਇਆ ਜੋ ਵੀ ਪੁਰਸ਼ ਇਸ ਜਗਤ ਨੂੰ ਤਿਆਗਦਾ ਹੈ, ਮੇਰੇ ਵਿਚ ਸਮਾ ਜਾਂਦਾ ਹੈ।" ਨਾਮ ਅਤੇ ਸ਼ਬਦ ਦੀ ਮਹਾਨਤਾ ਜਿਸ ਨੂੰ ਗੁਰਮਤਿ ਵਿਚ ਉੱਚਤਮ ਦਰਜਾ ਪ੍ਰਾਪਤ ਹੈ, ਦਾ ਅੰਕੁਰ (ਬੀਜ) ਗੀਤਾ ਵਿਚੋਂ ਫੁਟਦਾ ਹੈ। ਗੀਤਾ ਵਿਚ ਜ਼ਿਆਦਾ ਜ਼ੋਰ ਨਿਸ਼ਕਾਮ ਕੰਮਾਂ ਉੱਤੇ ਦਿੱਤਾ ਗਿਆ ਹੈ। ਆਪਣੇ ਕੰਮ ਵਿਚ ਨਿਪੁੰਨਤਾ ਪ੍ਰਾਪਤ ਕਰਨ ਲਈ ਧਰਮ ਨੂੰ ਵਧੇਰੇ ਮੰਨਿਆ ਗਿਆ ਹੈ। ਇਹ ਕਿਹਾ ਗਿਆ ਹੈ, ਧਰਮ ਅਨੁਸਾਰ ਨਿਰਲੇਪ ਰਹਿ ਕੇ ਨਿਸ਼ਕਾਮ ਹੋ ਕੇ ਧਰਮ ਕਰੋ। ਜਿਥੇ ਪਦਾਰਥਕ ਅਤੇ ਦੁਨਿਆਵੀ ਉੱਨਤੀ ਲਈ ਨਿਸ਼ਕਾਮ ਕਰਮ ਉੱਤੇ ਜ਼ੋਰ ਦਿੱਤਾ ਗਿਆ ਹੈ ਉਥੇ ਸ੍ਰੀ ਕ੍ਰਿਸ਼ਨ ਜੀ ਕਹਿੰਦੇ ਹਨ, "ਜੋ ਅਡੋਲ ਮਨ, ਨਿਰਭੈ ਅਤੇ ਜਤੀ ਮਨ ਨੂੰ ਕਾਬੂ ਵਿਚ ਰੱਖ ਕੇ, ਸੁਰਤੀ ਜਾਂ ਧਿਆਨ ਮੇਰੀ ਤਰਫ਼ ਲਾ ਕੇ ਮੈਨੂੰ ਪੂਰਣ ਆਤਮ ਸਮਰਪਣ ਕਰਦਾ ਹੈ, ਉਹੀ ਧਰਮੀ ਹੈ।"

ਆਤਮਿਕ ਉੱਨਤੀ ਦੇ ਤਰੀਕਿਆਂ ਦਾ ਵਰਗੀਕਰਣ ਕਰਕੇ ਇਨ੍ਹਾਂ ਨੂੰ ਮੋਟੇ ਤੌਰ 'ਤੇ ਗਿਆਨ-ਮਾਰਗ, ਤਿਆਗ-ਮਾਰਗ ਜਾਂ ਨਵਿਰਤੀ-ਮਾਰਗ ਅਤੇ ਕਰਮ-ਮਾਰਗ ਜਾਂ ਪ੍ਰਵਿਰਤੀ-ਮਾਰਗ ਜਾਂ ਗ੍ਰਹਿਸਥ-ਮਾਰਗ ਵਿਚ ਵੰਡਿਆ ਗਿਆ ਹੈ। ਗਿਆਨ ਦਾ ਆਸਰਾ ਲੈਣ ਦੀ ਪ੍ਰੇਰਨਾ ਦਿੱਤੀ ਗਈ ਹੈ। ਗਿਆਨੀ ਮਨੁੱਖ ਨੂੰ ਸਭ ਤੋਂ ਉੱਤਮ ਗਿਣਿਆ ਹੈ। ਸ੍ਰੀ ਕ੍ਰਿਸ਼ਨ ਜੀ ਕਹਿੰਦੇ ਹਨ, "ਉਹ ਹਮੇਸ਼ਾ ਧਰਮ ਪੁਰ ਚੱਲਦਾ ਹੈ ਅਤੇ ਮੇਰੀ ਪੂਜਾ ਕਰਦਾ ਹੈ। ਮੈਂ ਗਿਆਨੀ ਪੁਰਸ਼ ਨੂੰ ਬਹੁਤ ਪਸੰਦ ਕਰਦਾ ਹਾਂ ਅਤੇ ਉਹ ਮੈਨੂੰ ਬਹੁਤ ਪਿਆਰ ਕਰਦਾ ਹੈ। ਗਿਆਨਵਾਨ ਪੁਰਸ਼ ਮੇਰੇ ਵਿਚ ਸਮਾ ਜਾਂਦੇ ਹਨ।"

ਤਿਆਗ ਮਾਰਗ ਵਿਚ ਜਿਹੜਾ ਮਨੁੱਖ ਇੱਛਾਵਾਂ ਦਾ ਤਿਆਗ ਕਰ ਦਿੰਦਾ

ਹੈ ਅਤੇ ਮੇਰੀ-ਮੈਂ ਦੇ ਵਿਚਾਰਾਂ ਤੋਂ ਉੱਚਾ ਰਹਿੰਦਾ ਹੈ, ਉਸ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਗੀਤਾ ਅਨੁਸਾਰ ਸੱਚੇ ਤਿਆਗ ਤੋਂ ਭਾਵ ਦੁਨਿਆਵੀ ਕਰਮਾਂ ਨੂੰ ਤਿਆਗਣ ਤੋਂ ਨਹੀਂ, ਸਗੋਂ ਉਨ੍ਹਾਂ ਦੇ ਕਰਮ ਦੀ ਇੱਛਾ ਨੂੰ ਤਿਆਗਣ ਤੋਂ ਹੈ।

ਗ੍ਰਹਿਸਥ ਜਾਂ ਗੀਤਾ ਦੇ ਪ੍ਰਵਿਰਤੀ ਮਾਰਗ ਅਨੁਸਾਰ ਜੋ ਕੰਮ ਮਨੁੱਖ ਕਰਦਾ ਹੈ, ਉਹ ਮਾਨਵ ਸਮਾਜ ਦੇ ਭਲੇ ਲਈ ਹੁੰਦਾ ਹੈ, ਅਤੇ ਆਪਣੇ ਆਰਾਮ ਦੇ ਸਾਮਾਨ ਪੈਦਾ ਕਰਨ ਲਈ ਨਹੀਂ। ਗੀਤਾ ਵਿਚ ਗ੍ਰਹਿਸਥ ਦੇ ਆਦਰਸ਼ ਨੂੰ ਪੂਰਣ ਤਿਆਗ ਦੇ ਆਦਰਸ਼ ਨਾਲ ਮਿਲਾ ਦਿੱਤਾ ਗਿਆ ਹੈ, ਜੋ ਪਰਸਪਰ ਇਨ੍ਹਾਂ ਦੋਹਾਂ ਮਾਰਗਾਂ ਦੇ ਮੇਲ ਅਨੁਸਾਰ ਜਲ ਵਿਚ ਕਮਲ ਵਾਂਗ ਰਹਿੰਦਾ ਹੈ। ਉਹ ਅਸਲ ਜੋਗੀ ਹੈ। ਵਰਤਾਂ ਅਤੇ ਤਪਾਂ ਬਾਰੇ ਵੀ ਗੀਤਾ ਵਿਚ ਸੰਜਮ ਦੇ ਵਿਚਾਰ ਵਿਅਕਤ ਕੀਤੇ ਗਏ ਹਨ। ਗੀਤਾ ਵਿਚ ਕਿਹਾ ਗਿਆ ਹੈ, "ਹੇ ਅਰਜਨ ਨਾ ਹੀ ਜ਼ਿਆਦਾ ਅਤੇ ਨਾ ਹੀ ਬਹੁਤਾ ਜਾਂ ਥੋੜ੍ਹਾ ਖਾਣ ਵਾਲਾ, ਨਾ ਹੀ ਲੋੜ ਤੋਂ ਵੱਧ ਸੌਣ ਵਾਲਾ ਅਤੇ ਨਾ ਹੀ ਨੀਂਦ ਤਿਆਗਣ ਵਾਲਾ ਯੋਗੀ ਬਣਨ ਦੇ ਯੋਗ ਹੈ। ਜਿਸ ਆਦਮੀ ਦੇ ਖਾਣ, ਕੰਮ ਕਰਨ ਅਤੇ ਸੌਣ ਵਿਚ ਸੰਜਮ ਹੈ, ਉਸ ਨੂੰ ਯੋਗ ਪ੍ਰਾਪਤ ਹੁੰਦਾ ਹੈ ਅਤੇ ਉਸ ਦੀ ਸਭ ਚਿੰਤਾ ਵਿਨਾਸ਼ ਹੋ ਜਾਂਦੀ ਹੈ।

ਗੀਤਾ ਵਿਚ ਸਭ ਤੋਂ ਵੱਧ ਮਹਾਨਤਾ ਕਰਮ ਯੋਗ ਨੂੰ ਦਿੱਤੀ ਗਈ ਹੈ, ਜਿੰਨੀ ਪਹਿਲਾਂ ਕਿਧਰੇ ਨਹੀਂ ਦਿੱਤੀ ਗਈ। ਗੀਤਾ ਦੇ ਕਰਮ-ਮਾਰਗ ਅਨੁਸਾਰ ਹਰ ਹਾਲਤ ਅਤੇ ਹਰ ਕੀਮਤ ਉਤੇ ਸਵੈ ਧਰਮ ਦੇ ਫ਼ਰਜ਼ਾਂ ਨੂੰ ਸੰਪੂਰਨ ਕਰਨਾ ਉੱਚਤਮ ਧਰਮ ਹੈ। ਭਾਵੇਂ ਕਰਮ ਯੋਗ ਅਤੇ ਸੰਨਿਆਸ ਦੋਵੇਂ ਚੰਗੇ ਹਨ, ਪਰੰਤੂ ਇੰਨ੍ਹਾਂ ਦੋਹਾਂ ਵਿਚੋਂ ਕਰਮ-ਮਾਰਗ ਜ਼ਿਆਦਾ ਉੱਤਮ ਹੈ। ਸ਼੍ਰੀ ਕ੍ਰਿਸ਼ਨ ਜੀ ਉਪਦੇਸ਼ ਕਰਦੇ ਹਨ ਕਿ ਆਪਣੇ ਜ਼ਿੰਮੇ ਲੱਗੇ ਕਰਮ ਕਰੋ। ਕਰਮ ਕਰਨਾ ਸਭ ਤੋਂ ਉੱਤਮ ਹੈ, ਕਿਉਂਕਿ ਕਰਮ ਤੋਂ ਬਗ਼ੈਰ ਅਸੀਂ ਜ਼ਿੰਦਾ ਨਹੀਂ ਰਹਿ ਸਕਦੇ। ਗੀਤਾ ਅਨੁਸਾਰ ਸਵਾਰਥ ਅਨੁਸਾਰ ਕੀਤੇ ਕੰਮ ਵਿਚ ਮਗਨ ਹੋਣਾ ਠੀਕ ਨਹੀਂ। ਅਜਿਹੇ ਅਮਲ ਦੇ ਵਿਰੁੱਧ ਚਿਤਾਵਨੀ ਦਿੰਦੇ ਕ੍ਰਿਸ਼ਨ ਜੀ ਕਹਿੰਦੇ ਹਨ, "ਨਿੱਜ ਸੁਆਰਥ ਦੇ ਵਿਪਰੀਤ ਕਾਰਜ ਦਾ ਮਨੋਰਥ ਕੁਰਬਾਨੀ ਹੋਣਾ ਚਾਹੀਦਾ ਹੈ।" ਗੀਤਾ ਵਿਚ ਕਾਰਜ ਦਾ ਅਧਿਕਾਰ ਬੰਦੇ ਨੂੰ ਨਹੀਂ। ਇਸ ਦਾ ਫ਼ੈਸਲਾ ਕੁਦਰਤ ਵਲੋਂ ਪੂਰਬਲੇ ਜਨਮ ਦੇ ਕਰਮਾਂ ਅਨੁਸਾਰ ਪਹਿਲਾਂ ਹੀ ਹੋ ਚੁੱਕਿਆ ਹੈ। ਬੰਦੇ ਨੂੰ ਆਪਣੀ ਮਰਜ਼ੀ ਦੇ ਵਿਰੁੱਧ ਵੀ ਆਪਣਾ ਜਮਾਂਦਰੂ ਕਿੱਤਾ ਅਪਣਾਉਣਾ ਪੈਂਦਾ ਹੈ ਭਾਵੇਂ ਆਪਣੇ ਰਿਸ਼ਤੇਦਾਰ ਨੂੰ ਮਾਰਨਾ ਕਿਤਨਾ ਵੀ ਘਿਰਣਾਯੋਗ ਕਿਉਂ ਨਾ ਹੋਵੇ। ਖੱਤਰੀ ਨੂੰ ਸਵੈ ਧਰਮ ਅਨੁਸਾਰ ਲੜਾਈ ਜ਼ਰੂਰ ਕਰਨੀ ਪਵੇਗੀ। ਮਹਾਂਯੁੱਧ ਤੋਂ ਪਹਿਲਾਂ ਅਰਜਨ ਦਾ ਝਿਜਕਣਾ ਅਤੇ ਯੁੱਧ ਤੋਂ ਬਾਅਦ ਯੁਧਿਸ਼ਟਰ ਦਾ ਨਿਗਮ ਹੋਣਾ, ਭਾਵੇਂ ਅਹਿੰਸਾ ਅਤੇ ਮਾਨਵੀ ਹਿਰਦੇ ਦੀ ਕੋਮਲਤਾ ਦੇ ਦ੍ਰਿਸ਼ਟੀਕੋਣ ਤੋਂ ਜਾਇਜ਼ ਸਨ, ਪਰੰਤੂ ਸਵੈ ਧਰਮ ਵਿਰੋਧੀ ਹੋਣ ਕਰ ਕੇ ਇਸ ਰਵੱਈਏ ਦੀ ਨਿੰਦਾ ਕੀਤੀ ਗਈ ਹੈ। ਕ੍ਰਿਸ਼ਨ ਜੀ ਅਰਜਨ ਨੂੰ ਲੜਾਈ ਲਈ ਸਮਝਾਉਂਦੇ ਹਨ, ਤੈਨੂੰ ਸਵੈ ਧਰਮ ਅਨੁਸਾਰ ਬੇਚੈਨ ਨਹੀਂ ਹੋਣਾ ਚਾਹੀਦਾ, ਕਿਉਂਕਿ ਖੱਤਰੀ ਲਈ ਧਰਮ ਯੁੱਧ ਤੋਂ ਬਿਨਾ ਕਿਹੜਾ ਮੌਕਾ ਵਧੇਰੇ ਖ਼ੁਸ਼ੀ ਪ੍ਰਦਾਨ ਕਰਨ ਵਾਲਾ ਹੋ ਸਕਦਾ ਹੈ। ਜੇ ਤੂੰ ਇਸ ਧਰਮ ਯੁੱਧ ਵਿਚ

ਹਿੱਸਾ ਨਾ ਲਵੇਂਗਾ ਤਾਂ ਪਤਿਤ ਹੋ ਜਾਵੇਂਗਾ। ਧਰਮ ਯੁੱਧ ਦੇ ਮੌਕੇ ਰੱਬੀ ਮਿਹਰ ਦੁਆਰਾ ਹੀ ਪ੍ਰਾਪਤ ਹੁੰਦੇ ਹਨ ਅਤੇ ਉਸ ਨੂੰ ਸਵਰਗ ਦੀ ਪ੍ਰਾਪਤੀ ਹੁੰਦੀ ਹੈ। "ਗੀਤਾ ਵਿਚ ਕਈ ਅਜਿਹੇ ਸੰਕਲਪ ਪਹਿਲੀ ਵਾਰੀ ਦਿੱਤੇ ਗਏ ਹਨ, ਜੋ ਵਰਤਮਾਨ ਸਮੇਂ ਤੱਕ ਮੰਨੇ ਅਤੇ ਸਤਿਕਾਰੇ ਜਾਂਦੇ ਹਨ। ਬੀਰ ਕਾਲ ਦੇ ਵਿਪਰੀਤ ਗੀਤਾ ਦਾ ਆਦਰਸ਼ਕ-ਮਾਨਵ ਮਨੁੱਖ ਦੇ ਚੰਗੇ ਜਾਂ ਮੰਦੇ ਕੰਮਾਂ ਦੀ ਪਛਾਣ ਉਨ੍ਹਾਂ ਦੇ ਨਤੀਜਿਆਂ ਤੋਂ ਨਹੀਂ ਕਰਦਾ, ਸਗੋਂ ਉਹ ਤਾਂ ਕਰਮ ਫਲ ਤੋਂ ਬਿਲਕੁਲ ਨਿਰਲੇਪ ਅਤੇ ਬੇਪਰਵਾਹ ਹੈ। ਉਸ ਦੇ ਪੁੰਨ ਜਾਂ ਪਾਪ ਕਰਮਾਂ ਦੀ ਕਸਵੱਟੀ ਉਨ੍ਹਾਂ ਨੂੰ ਉਤੇਜਨਾ ਦੇਣ ਵਾਲੇ ਵਿਚਾਰ ਹਨ। ਭਾਵ ਕਿ ਜੇ ਕੋਈ ਕਰਮ ਸ਼ੁਭ ਵਿਚਾਰਾਂ ਦੀ ਉਪਜ ਹੈ, ਤਾਂ ਉਹ ਚੰਗਾ ਹੈ, ਨਤੀਜੇ ਭਾਵੇਂ ਕੈਸੇ ਵੀ ਹੋਣ। ਇਸ ਤਰ੍ਹਾਂ ਭੈੜੇ ਇਰਾਦੇ ਤੋਂ ਉਪਜਿਆ ਕਰਮ ਵੀ ਚੰਗਾ ਨਹੀਂ ਹੋ ਸਕਦਾ।

ਗੀਤਾ ਦਾ ਆਦਰਸ਼ਕ ਮਨੁੱਖ ਗਿਆਨ-ਮਾਰਗ, ਤਿਆਗ-ਮਾਰਗ ਜਾਂ ਗ੍ਰਿਹਸਥ-ਮਾਰਗ ਜਾਂ ਕਰਮ-ਮਾਰਗ ਨੂੰ ਅਪਣਾ ਕੇ ਸਵਰਗ ਪ੍ਰਾਪਤ ਕਰਦਾ ਹੈ। ਭਾਵੇਂ ਮੁਕਤੀ ਦੀ ਪ੍ਰਾਪਤੀ ਲਈ ਸਾਰੇ ਮਾਰਗ ਸਮਰੱਥ ਹਨ, ਪਰੰਤੂ ਕਰਮ-ਮਾਰਗ ਸਭ ਤੋਂ ਉੱਤਮ ਹੈ। ਇਸ ਲਈ ਸਾਨੂੰ ਇਹੀ ਸਮਝਣਾ ਚਾਹੀਦਾ ਹੈ ਕਿ ਦੂਜੇ ਧਰਮਾਂ ਜਾਂ ਮਾਰਗਾਂ ਦੀ ਨਿਸਬਤ ਗੀਤਾ ਦਾ ਆਦਰਸ਼ਕ ਮਨੁੱਖ ਕਰਮ-ਮਾਰਗ ਦਾ ਧਾਰਨੀ ਹੈ। ਉਹ ਆਪਣੇ ਵਰਣ ਅਤੇ ਆਸ਼ਰਮ ਅਨੁਸਾਰ ਕਰਮ ਫਲ ਤੋਂ ਨਿਰਲੇਪ ਰਹਿ ਕੇ ਧਰਮ ਦੇ ਕਰਮਾਂ ਨੂੰ ਨਿਭਾਉਂਦਾ ਹੈ। ਪਰੰਤੂ ਸਵੈ ਧਰਮ ਲਈ ਯੋਗ ਕਰਮ ਜਾਂ ਨਿਰਣਾ ਕਰਨਾ, ਮਨੁੱਖ ਦੇ ਆਪਣੇ ਵੱਸ ਨਹੀਂ, ਸਗੋਂ ਇਹ ਤਾਂ ਪੂਰਬਲੇ ਕਰਮਾਂ ਅਨੁਸਾਰ ਜਨਮ ਤੋਂ ਹੀ ਪ੍ਰਾਪਤ ਹੁੰਦਾ ਹੈ ਅਤੇ ਹਰ ਕੀਮਤ ਉੱਤੇ ਮਨੁੱਖ ਨੂੰ ਨਿਭਾਉਣਾ ਪੈਂਦਾ ਹੈ। ਉਸਦੇ ਕਰਮਾਂ ਦੀ ਉਤੇਜਨਾ ਸ਼ਕਤੀ ਸਮਾਜ ਲਈ ਕੁਰਬਾਨੀ ਹੁੰਦੀ ਹੈ, ਸਵਾਰਥ ਸਿੱਧੀ ਨਹੀਂ। ਜੇ ਅਸੀਂ ਕ੍ਰਿਸ਼ਨ ਜੀ ਦੇ ਉਸ ਸਮੇਂ ਵਿਚ ਪਰਮਾਤਮਾ ਦੇ ਅਵਤਾਰ ਦੇ ਤੌਰ 'ਤੇ ਕੀਤੇ ਕਰਮਾਂ ਨੂੰ ਆਦਰਸ਼ਕ ਮਨੁੱਖ ਦੇ ਕਰਮ ਮੰਨੀਏ, ਤਾਂ ਕਰਮ-ਮਾਰਗ ਦੇ ਨਾਲ ਹੀ ਉਹ ਯੁੱਗ ਧਰਮ ਵੀ ਪੂਰਾ ਕਰਦੇ ਨਜ਼ਰ ਆਉਂਦੇ ਹਨ। ਭਾਵੇਂ ਜਦੋਂ ਸੰਸਾਰ ਵਿਚ ਅਧਰਮ ਫੈਲ ਜਾਂਦਾ ਹੈ, ਤਾਂ ਉਨ੍ਹਾਂ ਦੇ ਆਪਣੇ ਉਦੇਸ਼ ਅਨੁਸਾਰ ਆਦਰਸ਼ਕ ਮਨੁੱਖ ਸਮੇਂ ਦੀ ਲੋੜ ਨੂੰ ਅਨੁਭਵ ਕਰਦਾ ਹੋਇਆ ਜ਼ੁਲਮ ਅਤੇ ਅਪਰਾਧ ਦੇ ਖ਼ਾਤਮੇ ਲਈ ਨੇਕ ਆਦਮੀਆਂ ਦੀ ਰਖਿਆ ਕਰਨ ਲਈ ਜਨਮ ਲੈਂਦਾ ਹੈ। ਉਸ ਨੂੰ ਉਹ ਗਿਆਨ ਹੋਣਾ ਜ਼ਰੂਰੀ ਹੈ ਕਿ ਸਭ ਮਨੁੱਖ ਉਸ ਬ੍ਰਹਮ ਦਾ ਹੀ ਰੂਪ ਹਨ। ਆਤਮਾ ਅਮਰ ਹੈ। ਕੋਈ ਵੀ ਜੰਮਦਾ ਮਰਦਾ ਨਹੀਂ। ਇਹ ਸੰਸਾਰ ਉਸ ਦੀ ਹੀ ਖੇਡ ਹੈ। ਇਸੇ ਗਿਆਨ ਦੇ ਕਾਰਨ ਉਹ ਨਿਰਲੇਪ ਹੋ ਕੇ ਸਵੈ ਧਰਮ ਕਮਾਈ ਕਰ ਸਕਦਾ ਹੈ। ਯੁੱਗ-ਧਰਮ ਕਮਾਉਣ ਲਈ ਸਮੇਂ ਦੀਆਂ ਲੋੜਾਂ, ਕਮਜ਼ੋਰੀਆਂ ਅਤੇ ਖ਼ੂਬੀਆਂ ਦਾ ਗਿਆਨ ਜ਼ਰੂਰੀ ਹੋਵੇਗਾ। ਇਸ ਲਈ ਆਦਰਸ਼ਕ ਮਨੁੱਖ ਲਈ ਵੱਧ ਤੋਂ ਵੱਧ ਗਿਆਨਵਾਨ ਹੋਣਾ ਵੀ ਜ਼ਰੂਰੀ ਹੈ। ਇਸ ਵਿਚਾਰ ਅਨੁਸਾਰ ਗਿਆਨ-ਮਾਰਗ ਅਤੇ ਕਰਮ-ਮਾਰਗ ਦੇ ਸੰਕਲਪਾਂ ਨੂੰ ਸੰਮਲਿਤ ਕਰਕੇ ਹੀ ਆਦਰਸ਼ਕ ਮਨੁੱਖ ਦਾ ਖਾਕਾ ਖਿੱਚਿਆ ਜਾ ਸਕਦਾ ਹੈ ਤੇ ਇਸ ਅਨੁਸਾਰ ਆਦਰਸ਼ਕ ਮਨੁੱਖ ਖਾਣ, ਪੀਣ ਅਤੇ

ਸੌਣ ਆਦਿ ਨੈਤਿਕ ਕਰਮਾਂ ਵਿਚ ਸੰਜਮ ਤੋਂ ਕੰਮ ਲੈਂਦਾ ਹੈ ਅਤੇ ਕਿਸੇ ਅਸੂਲ ਦੇ ਮੰਨਣ ਲਈ ਹੋਂਦ ਤੋਂ ਪਰੇ ਨਹੀਂ ਜਾਂਦਾ।

ਗੀਤਾ ਦੇ ਆਦਰਸ਼ ਜਾਂ ਪੂਰਣ ਮਨੁੱਖ ਨੂੰ ਅਸੀਂ ਆਦਰਸ਼ਕ ਮਨੁੱਖ ਕਹਿ ਸਕਦੇ ਹਾਂ। ਇਸ ਆਦਰਸ਼ ਵਾਲੇ ਮਨੁੱਖ ਦਾ ਵਰਣਨ ਗੀਤਾ ਵਿਚ ਕਦੀ ਸਥਿਰ ਬੁੱਧੀ ਵਾਲਾ, ਕਦੀ ਤਿਆਗੀ, ਕਦੀ ਕਰਮਯੋਗੀ, ਕਦੀ ਸੰਨਿਆਸੀ ਅਤੇ ਕਦੀ ਗਿਆਨੀ ਦੇ ਰੂਪ ਵਿਚ ਆਇਆ ਹੈ। ਗੀਤਾ ਦੇ ਦੂਜੇ ਅਧਿਆਇ ਵਿਚ ਸਥਿਰ ਬੁੱਧੀ ਵਾਲੇ ਮਨੁੱਖ ਦਾ ਜ਼ਿਕਰ ਆਇਆ ਹੈ ਜੋ ਮਨੁੱਖੀ ਮਨ ਦੀਆਂ ਵਾਸ਼ਨਾਵਾਂ ਦਾ ਤਿਆਗ ਕਰਕੇ ਆਤਮਾ ਵਿਚ ਲੀਨ ਹੁੰਦਾ ਹੈ ਅਤੇ ਸੰਤੋਖ ਪ੍ਰਾਪਤ ਕਰਦਾ ਹੈ, ਉਸ ਨੂੰ ਸਥਿਰ ਬੁੱਧੀ ਵਾਲਾ ਕਿਹਾ ਹੈ। ਉਹ ਦੁੱਖ ਵਿਚ ਘਬਰਾਉਂਦਾ ਨਹੀਂ ਅਤੇ ਸੁੱਖ ਵਿਚ ਮੋਹਿਆ ਨਹੀਂ ਜਾਂਦਾ। ਉਹ ਮੋਹ, ਭੈਅ ਅਤੇ ਕ੍ਰੋਧ ਦਾ ਤਿਆਗ ਕਰਦਾ ਹੈ। ਮਨੁੱਖ ਮਨ ਦੀਆਂ ਸਭ ਇੱਛਾਵਾਂ ਦਾ ਤਿਆਗ ਕਰਦਾ ਹੈ। ਜਦ ਮਨੁੱਖ ਦੀ ਆਤਮਾ ਆਪਣੇ ਅੰਦਰ ਦੀ ਸੰਤੁਸ਼ਟ ਰਹਿੰਦੀ ਹੈ, ਤਦ ਉਹ ਸਥਿਰ ਪ੍ਰਗਯ (ਜਿਸ ਦੀ ਬੁੱਧੀ ਸਥਿਰ ਹੋ ਗਈ ਹੈ) ਕਹਿਲਾਉਂਦਾ ਹੈ। ਉਸ ਦੀਆਂ ਇੰਦ੍ਰੀਆਂ ਵੱਸ ਵਿਚ ਹਨ, ਉਸ ਦੀ ਬੁੱਧੀ ਦ੍ਰਿੜ੍ਹਤਾ ਪੂਰਬਕ ਸਥਿਰ ਰਹਿੰਦੀ ਹੈ। ਜਿਹੜਾ ਮਨੁੱਖ ਕਰਮ ਵਿਚ ਅਕਰਮ ਨੂੰ ਵੇਖਦਾ ਹੈ ਅਤੇ ਅਕਰਮ ਵਿਚ ਕਰਮ ਨੂੰ ਦੇਖਦਾ ਹੈ, ਉਹ ਮਨੁੱਖਾਂ ਵਿਚ ਗਿਆਨੀ ਮਨੁੱਖ ਹੈ, ਉਹ ਯੋਗੀ ਹੈ ਅਤੇ ਉਸ ਨੇ ਸਭ ਕਰਮਾਂ ਨੂੰ ਵੱਸ ਵਿਚ ਕਰ ਲਿਆ ਹੈ। ਗੀਤਾ ਦੀ ਕਰਮ ਦ੍ਰਿਸ਼ਟੀ ਮਨੁੱਖ ਨੂੰ ਉਸ ਦੇ ਨਿਯਤ ਕਰਤੱਵਾਂ ਲਈ ਪ੍ਰੇਰਦੀ ਹੈ ਤੇ ਸਾਥ ਹੀ ਇਹ ਵੀ ਨਿਰਧਾਰਿਤ ਕਰਦੀ ਹੈ ਕਿ ਇਕ ਮਨੁੱਖ ਦਾ ਦੂਜੇ ਪ੍ਰਤੀ ਕੀ ਕਰਤੱਵ ਹੈ, ਭਾਵ ਆਦਰਸ਼ਕ ਮਨੁੱਖ ਨੂੰ ਕਰਤੱਵ ਪਾਲਣਾ ਵੀ ਆਪਣੇ ਜੀਵਨ ਦਾ ਮੁੱਖ ਉਦੇਸ਼ ਸਮਝਣਾ ਚਾਹੀਦਾ ਹੈ। ਗੀਤਾ ਵਿਚ ਕਰਮ ਯੋਗੀ ਦੇ ਕਰਤੱਵ ਦੀ ਬੜੀ ਮਹਾਨਤਾ ਦਰਸਾਈ ਗਈ ਹੈ। ਇਹ ਕਰਮ ਯੋਗੀ ਹੀ ਗੀਤਾ ਦਾ ਮੁੱਖ ਵਿਸ਼ਾ ਹੈ। ਗੀਤਾ ਦੇ ਕਰਮ ਯੋਗ ਦਾ ਨਾਇਕ ਅਰਜਨ, ਸ਼੍ਰੀ ਕ੍ਰਿਸ਼ਨ ਦਾ ਉਪਦੇਸ਼ ਸੁਣ ਕੇ ਇਤਨਾ ਪ੍ਰਭਾਵਿਤ ਹੋਇਆ ਕਿ ਜਿਹੜਾ ਮਨੁੱਖ ਪਹਿਲਾਂ ਸੁੱਖ-ਦੁੱਖ ਦੇ ਬੰਧਨਾਂ ਵਿਚ ਜਕੜਿਆ ਹੋਇਆ ਸੀ, ਹੁਣ ਉਹ ਇਨ੍ਹਾਂ ਬੰਧਨਾਂ ਤੋਂ ਮੁਕਤ ਹੋ ਗਿਆ।

ਗੀਤਾ ਦਾ ਆਦਰਸ਼ਕ ਮਨੁੱਖ ਨਾ ਕਿਸੇ ਤੋਂ ਘਿਰਣਾ ਕਰਦਾ ਹੈ ਅਤੇ ਨਾ ਹੀ ਕਿਸੇ ਵਸਤੂ ਦੀ ਇੱਛਾ ਕਰਦਾ ਹੈ। ਇਸੇ ਕਰਕੇ ਉਸ ਵਿਚ ਹਮੇਸ਼ਾ ਸੰਨਿਆਸ ਦੀ ਭਾਵਨਾ ਭਰੀ ਹੁੰਦੀ ਹੈ। ਗਿਆਨੀ ਉਹ ਲੋਕ ਹਨ ਜੋ ਰਜੋ, ਸਤੋ ਅਤੇ ਤਮੋ ਆਦਿਕ ਗੁਣਾਂ ਵਿਚ ਲੀਨ ਨਹੀਂ ਹੁੰਦੇ ਅਤੇ ਨਾ ਹੀ ਦੁੱਖ-ਸੁੱਖ ਵਿਚ ਭੱਜਦੇ ਹਨ, ਉਹ ਸਦਾ ਆਤਮਾ ਵਿਚ ਲੀਨ ਹੁੰਦੇ ਹਨ। ਗਿਆਨੀ ਲੋਕ ਯੋਗ ਰੂਪੀ ਸਰੋਵਰ ਦਾ ਜਲ ਪੀ ਕੇ ਪਰਮਾਤਮਾ ਵਿਚ ਲੀਨ ਹੋ ਜਾਂਦੇ ਹਨ। ਉਹ ਜਨਮ ਮਰਨ ਤੋਂ ਛੁਟ ਜਾਂਦੇ ਹਨ। ਜਿਹੜਾ ਮਨੁੱਖ ਹਰ ਇਕ ਵਸਤੂ ਨੂੰ ਆਪਣੇ ਜੈਸਾ ਹੀ ਸਮਝ ਕੇ ਸਮਾਨ ਦ੍ਰਿਸ਼ਟੀ ਤੋਂ ਵੇਖਦਾ ਹੈ, ਭਾਵੇਂ ਉਹ ਦੁੱਖ ਵਿਚ ਹੋਵੇ ਜਾਂ ਸੁੱਖ ਵਿਚ, ਉਹ ਪੂਰਣ ਯੋਗੀ ਹੈ। ਉਹ ਕਿਸੇ ਵਾਸ਼ਨਾ ਦਾ ਸ਼ਿਕਾਰ ਨਹੀਂ ਹੁੰਦਾ। ਉਹ ਆਤਮਾ ਰਹਿਤ ਹੁੰਦਾ ਹੈ। ਉਹ ਵੈਰ ਭਾਵਨਾ ਤੋਂ ਵਾਂਝਾ ਰਹਿੰਦਾ ਹੈ। ਉਹ ਆਪਣੇ ਆਪ ਨੂੰ ਵਿਸ਼ਿਆਂ ਦੇ ਯੋਗ ਤੋਂ ਦੂਰ ਰੱਖਦਾ ਹੈ।

ਅਸਲ ਵਿਚ ਗੀਤਾ ਦਾ ਆਦਰਸ਼ਕ ਮਨੁੱਖ ਚੰਗੇ ਜਾਂ ਮੰਦੇ ਕੰਮਾਂ ਦੀ ਪਛਾਣ ਉਨ੍ਹਾਂ ਦੇ ਨਤੀਜਿਆਂ ਤੋਂ ਨਹੀਂ ਕਰਦਾ, ਸਗੋਂ ਉਹ ਤਾਂ ਕਰਮ ਫਲ ਉਸ ਦੇ ਪੁੰਨ ਜਾਂ ਪਾਪ ਕਰਮਾਂ ਦੀ ਕਸਵੱਟੀ ਹੀ ਉਨ੍ਹਾਂ ਨੂੰ ਉਤੇਜਨਾ ਦੇਣ ਵਾਲੇ ਵਿਚਾਰ ਹਨ। ਉਹ ਕਰਮ-ਮਾਰਗ ਨੂੰ ਅਪਣਾ ਕੇ ਸਵਰਗ ਪ੍ਰਾਪਤ ਕਰਦਾ ਹੈ। ਭਾਵੇਂ ਮੁਕਤੀ ਦੀ ਪ੍ਰਾਪਤੀ ਲਈ ਸਾਰੇ ਮਾਰਗ ਸਮਰੱਥ ਹਨ, ਪਰੰਤੂ ਕਰਮ-ਮਾਰਗ ਸਭ ਤੋਂ ਉੱਤਮ ਹੈ। ਇਸ ਲਈ ਸਾਨੂੰ ਇਹ ਸਮਝਣਾ ਚਾਹੀਦਾ ਹੈ ਕਿ ਦੂਜੇ ਧਰਮਾਂ ਜਾਂ ਮਾਰਗਾਂ ਦੀ ਨਿਸਬਤ ਗੀਤਾ ਦਾ ਆਦਰਸ਼ਕ ਮਨੁੱਖ ਕਰਮ-ਮਾਰਗ ਦਾ ਧਾਰਨੀ ਹੈ।

ਦਰਸ਼ਨ ਸ਼ਾਸਤਰਾਂ ਅਨੁਸਾਰ ਆਦਰਸ਼ਕ ਮਨੁੱਖ ਜੀਵਨ-ਮੁਕਤ ਜਾਂ ਬ੍ਰਹਮ-ਗਿਆਨੀ ਦਾ ਹੀ ਰੂਪ ਹੈ। ਉਹ ਉੱਚ ਦਰਜੇ ਦਾ ਵਿਦਵਾਨ ਹੁੰਦਾ ਹੈ। ਉਸ ਵਿਚ ਬਾਲਕ ਜੈਸੀ ਸਰਲਤਾ ਅਤੇ ਨਿਰਮਲਤਾ ਹੁੰਦੀ ਹੈ। ਉਹ ਸੋਚ-ਵਿਚਾਰ ਕਰਨ ਦਾ ਆਦੀ ਹੁੰਦਾ ਹੈ। ਉਹ ਇਸੇ ਜਨਮ ਵਿਚ ਮੁਕਤੀ ਪ੍ਰਾਪਤ ਕਰ ਲੈਂਦਾ ਹੈ। ਉਹ ਹਰ ਪ੍ਰਕਾਰ ਦੇ ਬੰਧਨਾਂ ਤੋਂ ਮੁਕਤ ਹੁੰਦਾ ਹੈ। ਸੰਸਾਰ ਵਿਚ ਉਹ ਸੁੱਖ ਦੀ ਲਾਲਸਾ ਨਹੀਂ ਕਰਦਾ, ਸਗੋਂ ਉਹ ਮੁਕਤੀ ਦੀ ਪ੍ਰਾਪਤੀ ਲਈ ਪ੍ਰਯਤਨਸ਼ੀਲ ਹੁੰਦਾ ਹੈ। ਬੰਧਨ ਦੇ ਸਾਧਨ, ਪਾਪੀ ਕਰਮਾਂ ਦਾ ਤਿਆਗ, ਪੂਰਵ ਜਨਮ ਵਿਚ ਕੀਤੇ ਕਰਮਾਂ ਦੇ ਫਲ ਦਾ ਨਾਸ਼ ਅਤੇ ਸੰਸਕਾਰਾਂ ਦਾ ਨਾਸ਼ ਕਰ ਕੇ ਮਨੁੱਖ ਜੀਵਨ-ਮੁਕਤ ਹੋ ਜਾਂਦਾ ਹੈ। ਜੀਵਨ ਮੁਕਤ ਵਿਅਕਤੀ ਆਤਮਾ ਦੇ ਸੁੱਖ-ਦੁੱਖ, ਧਰਮ ਸੰਸਕਾਰ ਆਦਿ ਗੁਣਾਂ ਦਾ ਧਾਰਨੀ ਹੁੰਦਾ ਹੈ। ਉਹ ਭੁੱਖ-ਪਿਆਸ, ਲੋਭ ਅਤੇ ਮੋਹ ਆਦਿ ਦਾ ਤਿਆਗ ਕਰਦਾ ਹੈ। ਉਹ ਦੁੱਖ, ਕਲੇਸ਼ ਆਦਿ ਸੰਸਾਰਕ ਬੰਧਨਾਂ ਤੋਂ ਮੁਕਤ ਹੁੰਦਾ ਹੈ। ਮੀਮਾਂਸਾ ਅਨੁਸਾਰ ਉਹ ਦੁੱਖ-ਸੁੱਖ ਤੋਂ ਰਹਿਤ ਹੋ ਕੇ ਜੀਵਨ-ਮੁਕਤ ਹੋ ਜਾਂਦਾ ਹੈ। ਉਹ ਪੂਰਵ ਜਨਮ ਦੇ ਬੰਧਨ ਤੋਂ ਮੁਕਤ ਹੁੰਦਾ ਹੈ। ਆਤਮ ਗਿਆਨ ਤੋਂ ਹੀ ਜੀਵਨ-ਮੁਕਤ ਦੀ ਪਦਵੀ ਪ੍ਰਾਪਤ ਹੁੰਦੀ ਹੈ। ਸੰਸਾਰਕ ਦੁੱਖਾਂ ਤੋਂ ਉਹ ਨਵਿਰਤ ਹੁੰਦਾ ਹੈ। ਉਹ ਬੁਰੇ ਸੰਸਕਾਰਾਂ ਦਾ ਨਾਸ਼ ਕਰਕੇ ਬੰਧਨਾਂ ਨੂੰ ਕੱਟ ਕੇ ਅਤੇ ਪਾਪਾਂ ਨੂੰ ਤਿਆਗ ਦੇ ਜੀਵਨ-ਮੁਕਤ ਬਣ ਜਾਂਦਾ ਹੈ ਅਤੇ ਇਸ ਮੁਕਤ ਅਵਸਥਾ ਵਿਚ ਉਹ ਆਪਣੀ ਅਸਲੀਅਤ ਨੂੰ ਪਾ ਲੈਂਦਾ ਹੈ। ਜੀਵਨ-ਮੁਕਤ ਨੂੰ ਕਾਮ ਅਤੇ ਖੋਟੇ ਕਰਮਾਂ ਦਾ ਤਿਆਗ ਕਰਨਾ ਪੈਂਦਾ ਹੈ। ਗਿਆਨ ਪ੍ਰਾਪਤ ਹੋਣ ਪੁਰ ਜੀਵਨ-ਮੁਕਤ ਦੀ ਪ੍ਰਵਿਰਤੀ ਮੁਕਤੀ ਵੱਲ ਹੋ ਜਾਂਦੀ ਹੈ। ਉਹ ਮੁਕਤੀ ਨੂੰ ਪ੍ਰਾਪਤ ਕਰਨ ਲਈ ਸੰਸਾਰਕ ਦੁੱਖਾਂ ਤੋਂ ਛੁਟਕਾਰਾ ਪਾ ਲੈਂਦਾ ਹੈ। ਮੁਕਤ ਅਵਸਥਾ ਵਿਚ ਪੁਰਸ਼ ਦੇ ਸਰੀਰ ਆਦਿ ਤਾਂ ਨਹੀਂ ਰਹਿੰਦਾ ਪਰੰਤੂ ਮਨ ਦੇ ਸਾਥ ਸੰਬੰਧ ਵੀ ਨਹੀਂ ਰਹਿੰਦਾ। ਫਿਰ ਕਿਸ ਪ੍ਰਕਾਰ ਮੁਕਤ ਜੀਵ ਨੂੰ ਆਤਮ ਗਿਆਨ ਹੋ ਸਕਦਾ ਹੈ। ਸਰੀਰ, ਮਨ ਆਦਿ ਸਾਧਨ ਦੇ ਬਿਨਾ ਆਤਮਾ ਵੀ ਆਪਣੇ ਆਪ ਨੂੰ ਨਹੀਂ ਜਾਣ ਸਕਦੀ। ਜਦੋਂ ਵਿਅਕਤੀ ਜਾਂ ਜੀਵ ਮੁਕਤ ਹੁੰਦਾ ਹੈ, ਉਹ ਮੁੜ ਸੰਸਾਰ ਵਿਚ ਨਹੀਂ ਆਉਂਦਾ, ਮੁਕਤ ਅਵਸਥਾ ਵਿਚ ਜੀਵਨ ਦੀ ਸ਼ਕਤੀ ਸਦਾ-ਸਥਿਰ ਰਹਿੰਦੀ ਹੈ।

**ਨਿਆਇ ਸ਼ਾਸਤਰ** ਅਨੁਸਾਰ ਮਨੁੱਖ ਨੂੰ ਗਿਆਨ ਪ੍ਰਾਪਤ ਹੋਣ 'ਤੇ ਹੀ ਜੀਵਨ ਮੁਕਤ ਦੀ ਪਦਵੀ ਪ੍ਰਾਪਤ ਹੁੰਦੀ ਹੈ। ਤੱਤਵ ਗਿਆਨ ਅਤੇ ਮੋਕਸ਼ (ਮੁਕਤੀ) ਦੋਨੋਂ

ਹੀ ਪਰਸਪਰ ਆਧਾਰਿਤ ਹਨ। ਜੀਵਨ-ਮੁਕਤ ਅਵਸਥਾ ਵਿਚ ਆਤਮਾ ਨੂੰ ਇਕ ਦੂਜੇ ਤੋਂ ਵੱਖ ਰੱਖਣ ਵਾਲਾ ਕੇਵਲ ਮਨ ਹੀ ਰਹਿ ਜਾਂਦਾ ਹੈ। ਮੁਕਤ-ਅਵਸਥਾ ਵਿਚ ਜੀਵ ਵਿਚ ਗਿਆਨ, ਸੁੱਖ, ਦੁੱਖ, ਇੱਛਾ, ਦਵੈਸ਼ ਆਦਿ ਦਾ ਸਵਰੂਪ ਯੋਗਤਾ ਹੀ ਉਸ ਨੂੰ ਦੂਜੇ ਤੱਤਵਾਂ ਤੋਂ ਵੱਖ ਰੱਖਣ ਦਾ ਆਧਾਰ ਬਣਦਾ ਹੈ। ਭਿੰਨ-ਭਿੰਨ ਭਾਰਤੀ ਦਰਸ਼ਨ ਜੀਵਨ-ਮੁਕਤ ਅਵਸਥਾ ਦੀ ਸੰਭਾਵਨਾ ਦੇ ਸੰਬੰਧ ਵਿਚ ਸਹਿਮਤ ਨਹੀਂ ਹਨ। ਜਦ ਜੀਵਨ ਸਭ ਪ੍ਰਕਾਰ ਦੇ ਭਾਵਾਂ, ਅਰਥਾਤ ਗਿਆਨ, ਸੁੱਖ-ਦੁੱਖ, ਇੱਛਾ, ਵੈਰ ਭਾਵਨਾ, ਪੁੰਨ-ਪਾਪ ਅਤੇ ਵਾਸ਼ਨਾ ਤੋਂ ਪੂਰਣ ਤੌਰ 'ਤੇ ਛੁਟਕਾਰਾ ਪ੍ਰਾਪਤ ਕਰ ਲਵੇ, ਤਾਂ ਉਹ ਜੀਵਨ-ਮੁਕਤ ਬਣ ਜਾਂਦਾ ਹੈ।

**ਸਾਂਖ ਦਰਸ਼ਨ** ਅਨੁਸਾਰ ਵੀ ਮਨੁੱਖੀ ਜੀਵਨ ਵਿਚ ਅਫ਼ਸੋਸ, ਕਸ਼ਟ, ਦੁੱਖ ਅਤੇ ਕਠਿਨਾਈਆਂ ਤੋਂ ਬਗ਼ੈਰ ਕੁਝ ਨਹੀਂ। ਜੀਵਨ ਵਿਚ ਹਰ ਕਦਮ ਉੱਤੇ ਦੁੱਖ ਅਤੇ ਕਠਿਨਾਈਆਂ ਹੀ ਮਿਲਦੀਆਂ ਹਨ। ਉਸ ਮਨੁੱਖ ਨੂੰ ਹੀ ਆਦਰਸ਼ਕ ਮਨੁੱਖ ਕਿਹਾ ਹੈ, ਜਿਹੜਾ ਇਨ੍ਹਾਂ ਦੁੱਖਾਂ ਕਲੇਸ਼ਾਂ ਤੋਂ ਛੁਟਕਾਰਾ ਪਾ ਕੇ ਆਤਮਾ ਨੂੰ ਬ੍ਰਹਮ ਨਾਲ ਮੇਲ ਕਰਾ ਦੇਵੇ।

**ਯੋਗ ਦਰਸ਼ਨ** ਅਨੁਸਾਰ ਉਹ ਦੂਜਿਆਂ ਦੇ ਦੁੱਖ-ਸੁੱਖ ਵਿਚ ਭਾਈਵਾਲ ਹੁੰਦਾ ਹੈ। ਇਥੇ ਜੀਵਨ-ਮੁਕਤ ਦੇ ਨਵਿਰਤ ਅਤੇ ਪ੍ਰਵਿਰਤ ਦੋਹਾਂ ਪੱਖਾਂ ਉੱਤੇ ਬਲ ਦਿੱਤਾ ਹੈ। ਉਹ ਪੂਰਨ ਤੌਰ 'ਤੇ ਅਪ੍ਰਭਾਵਿਤ ਰਹਿੰਦਾ ਹੋਇਆ ਵੀ ਸਮਾਜ ਤੋਂ ਵਿਰਕਤ ਨਹੀਂ ਹੁੰਦਾ ਅਤੇ ਆਪਣੇ ਮਾਨਸਿਕ ਸੰਤੁਲਨ ਨੂੰ ਕਿਸੇ ਤਰ੍ਹਾਂ ਗੁਆਏ ਬਿਨਾ ਹਰ ਇਕ ਪ੍ਰਵਿਰਤੀ ਵਿਚ ਭਾਗ ਲੈਂਦਾ ਹੋਇਆ ਪ੍ਰਤੀਤ ਹੁੰਦਾ ਹੈ। ਦੁਖੀ ਪੁਰਸ਼ਾਂ ਦੇ ਸਾਥ ਪਿਆਰ ਕਰਦਾ ਦੁਖੀਆਂ ਪੁਰ ਰਹਿਮ ਕਰਦਾ, ਦੁਸ਼ਟ ਪੁਰਸ਼ਾਂ ਤੋਂ ਦੂਰ ਰਹਿੰਦਾ ਅਤੇ ਉਸ ਦਾ ਚਿੱਤ ਨਿਰਮਲ ਹੁੰਦਾ ਹੈ।

**ਵੈਸ਼ੇਸ਼ਿਕ ਦਰਸ਼ਨ** ਅਨੁਸਾਰ ਜੀਵ (ਜੀਵਾਤਮਾ) ਇਕ ਬੇਮਿਸਾਲ ਤੱਤਵ ਹੈ, ਜੋ ਕਿ ਕਾਲ-ਚੱਕਰ, ਅਨੁਭਵ ਅਤੇ ਇੱਛਾ-ਮੁਕਤੀ ਆਦਿ ਵਿਸ਼ੇਸ਼ਤਾਈਆਂ ਦਾ ਧਾਰਨੀ ਹੈ। ਇਸ ਦਸ਼ਾ ਵਿਚ ਇਸ ਦੀਆਂ ਵਿਸ਼ੇਸ਼ਤਾਈਆਂ ਸੁੱਖ-ਦੁੱਖ ਅਤੇ ਇੱਛਾ ਆਦਿ ਹਨ। ਉਪਨਿਸ਼ਦ ਆਦਰਸ਼ਕ ਮਨੁੱਖ ਅਤੇ ਵੈਸ਼ੇਸ਼ਿਕ ਦਰਸ਼ਨ ਤੋਂ ਕਾਫ਼ੀ ਭਿੰਨ ਹੈ। ਉਹ ਵੀ ਸਦਾਚਾਰਕ ਤੌਰ 'ਤੇ ਉੱਚ ਗੁਣਾਂ ਦਾ ਧਾਰਨੀ ਹੁੰਦਾ ਹੈ ਅਤੇ ਖ਼ੁਸ਼ੀ ਤੇ ਗ਼ਮੀ ਤੋਂ ਅਭਿੱਜ ਹੁੰਦਾ ਹੈ। ਪੂਰਣਤਾ ਦੀ ਪੂਰਤੀ ਦੇ ਤੌਰ 'ਤੇ ਉਸ ਨੂੰ ਅਰਸਤੂ ਦੀ ਵਿਚਾਰਧਾਰਾ ਦਾ ਅਨੁਯਾਈ ਕਹਿ ਸਕਦੇ ਹਾਂ।

**ਅਦਵੈਤ ਦਰਸ਼ਨ** ਅਨੁਸਾਰ ਸਾਧਕ ਨੂੰ ਪਤਾ ਹੁੰਦਾ ਹੈ ਕਿ ਪਰਾਰਬੱਧ ਕਰਮਾਂ ਦੇ ਨਾਸ਼ ਹੋਏ ਬਿਨਾ ਉਹ ਜੀਵਨ-ਮੁਕਤ ਨਹੀਂ ਬਣ ਸਕਦਾ। ਮੁਕਤ ਅਵਸਥਾ ਵਿਚ ਜੀਵ ਬ੍ਰਹਮ ਨਾਲ ਅਭੇਦ ਹੋ ਕੇ ਜੀਵਨ-ਮੁਕਤ ਬਣ ਜਾਂਦਾ ਹੈ। ਉਸ ਨੂੰ ਇਹ ਦਸ਼ਾ ਪ੍ਰਭੂ ਦੀ ਮਿਹਰ ਸਦਕਾ ਹੀ ਪ੍ਰਾਪਤ ਹੁੰਦੀ ਹੈ, ਇਸ ਨੂੰ ਪ੍ਰਾਪਤ ਕਰਕੇ ਉਸ ਦੇ ਅਤੇ ਬ੍ਰਹਮ ਦੇ ਵਿਚਾਲੇ ਜੋ ਭੇਦ ਹੈ, ਉਹ ਖ਼ਤਮ ਹੋ ਜਾਂਦਾ ਹੈ।

ਭਾਰਤੀ ਦਰਸ਼ਨ ਧਾਰਾ ਦੀ ਇਕ ਅਹਿਮ ਪ੍ਰਾਪਤੀ ਗੁਰਮਤਿ ਵਿਚਾਰਧਾਰਾ ਹੈ। ਇਸ ਵਿਚਾਰਧਾਰਾ ਦੇ ਪ੍ਰੇਰਕ ਭਾਰਤੀ ਦਰਸ਼ਨ ਵਿਚੋਂ ਆਪਣਾ ਨਵਾਂ ਪ੍ਰਵਚਨ

ਉਸਾਰਦੇ ਹਨ। ਆਦਰਸ਼ਕ ਮਾਨਵ ਦੇ ਸੰਕਲਪ ਦਾ ਜੋ ਮਾਡਲ ਗੁਰਮਤਿ ਵਿਚਾਰਧਾਰਾ ਵਿਚੋਂ ਉਭਰਦਾ ਹੈ, ਉਹ ਭਾਰਤੀ ਦਰਸ਼ਨ ਦਾ ਰਚਨਾਤਮਕ ਵਿਸਥਾਰ ਮੰਨਿਆ ਜਾ ਸਕਦਾ ਹੈ।

ਗੁਰਮਤਿ ਵਿਚਾਰਧਾਰਾ ਦਾ ਮੁੱਖ ਪ੍ਰਯੋਜਨ ਮਨੁੱਖ ਨੂੰ ਉੱਚਾ ਸੁੱਚਾ ਅਧਿਆਤਮਿਕ ਅਤੇ ਸਦਾਚਾਰਕ ਜੀਵਨ ਸਿਖਾ ਕੇ ਅਸਲ ਵਿਚ ਆਦਰਸ਼ਕ ਮਨੁੱਖ ਬਣਾਉਣਾ ਹੈ। ਉਸ ਦੀ ਜਿਥੇ ਅਧਿਆਤਮਿਕ ਉਸਾਰੀ ਕਰਨੀ ਹੈ, ਉਥੇ ਸਦਾਚਾਰਕ ਤੌਰ 'ਤੇ ਵੀ ਉਸ ਨੂੰ ਮਨੁੱਖ ਦੇ ਆਮ ਪੱਧਰ ਤੋਂ ਉੱਚਾ ਉਠਾਉਣਾ ਹੈ। ਇਸ ਆਦਰਸ਼ਕ ਮਨੁੱਖ ਦੇ ਨਿਰਮਾਣ ਲਈ ਆਚਰਣਕ ਪਵਿੱਤਰਤਾ, ਆਤਮਿਕ ਪਵਿੱਤਰਤਾ ਅਤੇ ਮਾਨਸਿਕ ਸੰਤੁਲਨ ਉੱਤੇ ਜ਼ੋਰ ਦਿੱਤਾ ਗਿਆ ਹੈ। ਮਨੁੱਖ ਚਿੰਤਨਸ਼ੀਲ ਹੈ। ਇਸੇ ਲਈ ਉਹ ਆਦਿ ਤੋਂ ਪੂਰਣ ਜੀਵਨ ਲਈ ਪ੍ਰਯਤਨਸ਼ੀਲ ਰਹਿੰਦਾ ਹੈ। ਜਦੋਂ ਤੱਕ ਸਥਿਰ ਅਵਸਥਾ ਦੀ ਪ੍ਰਾਪਤੀ ਨਹੀਂ ਸਮਝਦਾ, ਉਦੋਂ ਤਕ ਉਹ ਪੂਰਣਤਾ ਪ੍ਰਾਪਤ ਨਹੀਂ ਕਰ ਲੈਂਦਾ। ਮਨੁੱਖ ਮਾਨਸਿਕ ਦਵੰਦ ਵਿਚ ਗ੍ਰੱਸਿਆ ਹੈ ਅਤੇ ਉਸ ਦੀ ਸੋਚਣ ਸ਼ਕਤੀ ਮੰਦ ਪੈ ਚੁੱਕੀ ਹੈ। ਉਹ ਦੁਨਿਆਵੀ ਬੁਰਾਈਆਂ ਵਿਚ ਜਕੜਿਆ ਹੋਇਆ ਹੈ ਅਤੇ ਇਨ੍ਹਾਂ ਤੋਂ ਛੁਟਕਾਰਾ ਪਾਉਣ ਲਈ ਅਤੇ ਆਦਰਸ਼ਕ ਮਨੁੱਖ ਦੀ ਮੰਜ਼ਲ ਉੱਤੇ ਪੁੱਜਣ ਲਈ ਦਿਨ-ਰਾਤ ਯਤਨ ਕਰ ਰਿਹਾ ਹੈ।

ਮਨੁੱਖ ਨੂੰ ਆਦਰਸ਼ਕ ਮਨੁੱਖ ਬਣਾਉਣ ਦਾ ਯਤਨ ਭਾਰਤੀ ਧਾਰਮਿਕ ਪਰੰਪਰਾ ਦਾ ਇਕ ਅਤਿ ਜ਼ਰੂਰੀ ਮਸਲਾ ਰਿਹਾ ਹੈ। ਆਦਰਸ਼ਕ ਮਨੁੱਖ ਬਣਨ ਲਈ ਵੱਖ-ਵੱਖ ਭਾਰਤੀ ਧਾਰਮਿਕ ਪਿੜ ਵਿਚ ਸਮੇਂ ਸਮੇਂ ਵੱਖ-ਵੱਖ ਧਰਮਾਂ ਦੇ ਸਾਧਨਾ ਮਾਰਗ ਪ੍ਰਚੱਲਿਤ ਰਹੇ ਹਨ। ਬੁੱਧ ਧਰਮ ਵਿਚ ਅਜਿਹੇ ਪੂਰਣ ਵਿਅਕਤੀ ਲਈ ਅਸ਼ਟਮਾਰਗ ਅਪਣਾਉਣ ਵਾਲੇ ਵਿਅਕਤੀ ਨੂੰ ਭਿਕਸ਼ੂ, ਜੈਨ ਧਰਮ ਵਿਚ ਮੁਨੀ ਅਤੇ ਯੋਗਮੱਤ ਵਿਚ ਉੱਚ ਅਵਸਥਾ ਨੂੰ ਪੁੱਜੇ ਵਿਅਕਤੀ ਲਈ 'ਨਾਥ' ਸ਼ਬਦ ਵਰਤਿਆ ਹੈ। ਗੀਤਾ ਵਿਚ ਸਥਿਤ ਪ੍ਰਗਯ, ਕਰਮ ਯੋਗ ਅਤੇ ਸੰਨਿਆਸੀ ਆਦਿ ਆਤਮਿਕ ਉੱਨਤੀ 'ਤੇ ਪੁੱਜੇ ਅਜਿਹੇ ਵਿਅਕਤੀ ਲਈ ਇਹ ਸ਼ਬਦ ਵਰਤੇ ਹਨ। ਜੋ ਪ੍ਰਾਣੀ ਮਨ ਵਿਚ ਸਥਿਤ ਸੰਪੂਰਨ ਕਾਮਨਾਵਾਂ ਦਾ ਤਿਆਗ ਕਰ ਦਿੰਦਾ ਹੈ ਅਤੇ ਆਤਮਿਕ ਤੌਰ 'ਤੇ ਸੰਤੁਸ਼ਟ ਹੋ ਜਾਂਦਾ ਹੈ, ਉਹ ਸਥਿਤ ਪ੍ਰਗਯ ਅਰਥਾਤ ਸਥਿਰ ਬੁੱਧੀ ਵਾਲਾ ਹੈ। ਸੂਫ਼ੀ ਮਤ ਵਿਚ ਇਨਸਾਨ ਕਾਮਲ ਦੀ ਕਲਪਨਾ ਸਰਬ ਉੱਚ ਹੈ ਅਤੇ ਮਨੁੱਖ ਤੇ ਪਰਮਾਤਮਾ ਇਕ ਪੂਰਨ ਮਨੁੱਖ ਦੇ ਰੂਪ ਵਿਚ ਇਕ ਹੋ ਜਾਂਦੇ ਹਨ। ਆਧੁਨਿਕ ਚਿੰਤਕ ਸ਼੍ਰੀ ਅਰਬਿੰਦ ਨੇ ਪੂਰਣ ਮਨੁੱਖ ਲਈ ਸੁਪਰਮੈਨ ਸ਼ਬਦ ਵਰਤਿਆ ਹੈ।

ਪਰਮਾਤਮਾ ਰੂਪੀ ਮਨੁੱਖ ਤੋਂ ਭਾਵ ਗੌਤਮ ਬੁੱਧ, ਈਸਾ ਮਸੀਹ ਆਦਿ ਪੂਰਣ ਮਨੁੱਖ ਹਨ, ਜੋ ਪਰਮ ਪਦ ਪ੍ਰਾਪਤ ਕਰ ਲੈਂਦੇ ਹਨ। ਪੂਰਣ ਮਨੁੱਖ ਉਸ ਵਿਅਕਤੀ ਨੂੰ ਕਹਿ ਸਕਦੇ ਹਾਂ, ਜਿਹੜਾ ਉਸ ਪ੍ਰਭੂ ਨਾਲ ਅਭੇਦ ਹੋ ਗਿਆ ਹੋਵੇ। ਸੂਫ਼ੀ ਸਿਧਾਂਤ ਅਨੁਸਾਰ ਪੂਰਣ ਮਨੁੱਖ ਨੂੰ ਅਲੀ ਜਾਂ ਵਲੀ ਕਹਿੰਦੇ ਹਨ। ਵਲੀ ਇਕ ਮੁਸਲਮਾਨ ਸੰਤ ਹੁੰਦਾ ਹੈ, ਜਿਹੜਾ ਪੈਗ਼ੰਬਰ ਜਾਂ ਰਸੂਲ ਤੋਂ ਅਧਿਆਤਮਿਕ ਪੱਧਰ 'ਤੇ ਅੱਗੇ ਹੋਵੇ। ਗੁਰੂ ਨਾਨਕ ਵੀ ਵਲੀ ਜਾਂ ਪੈਗ਼ੰਬਰ ਸ਼੍ਰੇਣੀ ਵਿਚ ਆਉਂਦੇ ਹਨ। ਉਹ ਵੀ ਧਾਰਮਿਕ ਦ੍ਰਿਸ਼ਟੀ ਤੋਂ ਸਿੱਖਾਂ ਦੇ ਪੈਗ਼ੰਬਰ ਸਨ।

ਆਦਰਸ਼ਕ ਮਨੁੱਖ ਜ਼ਰੂਰੀ ਤੌਰ 'ਤੇ ਇਕ ਤਰਸ ਵਾਲਾ, ਸਪੱਸ਼ਟ ਮਨ ਅਤੇ ਡੂੰਘੇ ਪ੍ਰਭਾਵ ਵਾਲਾ ਵਿਅਕਤੀ ਹੁੰਦਾ ਹੈ। ਜਦੋਂ ਸਪਿਰਿਟ ਦਾ ਪ੍ਰਕਾਸ਼ ਪਦਾਰਥ, ਜੀਵ ਅਤੇ ਬੁੱਧੀ ਵਿਚ ਹੋ ਜਾਂਦਾ ਹੈ ਤਾਂ ਉਸ ਵਿਚ ਮਨੁੱਖ ਉੱਚ ਸਤਰ, ਜੀਵ-ਚੇਤਨਤਾ ਅਤੇ ਪਰਮ ਚੇਤਨਤਾ ਵੱਲ ਪ੍ਰਗਤੀ ਕਰ ਸਕਦਾ ਹੈ। ਆਤਮਾ ਦਾ ਵਿਕਾਸ ਉਦੋਂ ਤਕ ਚੱਲਦਾ ਹੈ, ਜਦ ਤਕ ਮਨੁੱਖ ਉਸ ਅਵਸਥਾ ਵਿਚ ਨਹੀਂ ਪੁੱਜ ਜਾਂਦਾ, ਜਿਥੇ ਪੁੱਜ ਕੇ ਆਦਰਸ਼ਕ ਮਨੁੱਖ ਦੀ ਪਦਵੀ ਪ੍ਰਾਪਤ ਕਰਦਾ ਹੈ। ਅਧਿਆਤਮਕ ਯੋਗ ਦੀਆਂ ਤਿੰਨ ਸਟੇਜਾਂ ਦਾ ਵਰਣਨ ਕੀਤਾ ਗਿਆ ਹੈ। ਪਹਿਲੀ ਸਟੇਜ ਹੈ ਆਤਮ ਸਮਰਪਣ ਦਾ ਸੰਕਲਪ, ਦੂਸਰੀ ਸਟੇਜ ਹੈ ਆਪਣੇ ਆਪ ਨੂੰ ਪਾਸੇ ਕਰਕੇ ਆਪਣੇ ਅੰਦਰ ਦੈਵੀ ਸ਼ਕਤੀ ਦੀ ਖੇਡ ਨੂੰ ਵੇਖਣਾ ਅਤੇ ਤੀਸਰੀ ਸਟੇਜ ਸਭ ਨੂੰ ਪਰਮਾਤਮਾ ਦਾ ਰੂਪ ਸਮਝਣਾ ਹੈ। ਜਦੋਂ ਮਨੁੱਖ ਦੇ ਆਪੇ ਦੀ ਸੁਧਾਈ ਹੋ ਜਾਂਦੀ ਹੈ, ਮਨ ਦੀ ਮੈਲ ਲੱਥ ਜਾਂਦੀ ਹੈ, ਤਾਂ ਮਨ ਪਰਮ ਚੇਤਨਤਾ ਨੂੰ ਪਹੁੰਚ ਜਾਂਦਾ ਹੈ। ਹੁਣ ਵਿਅਕਤੀ ਦਾ ਪੁਨਰ ਨਿਰਮਾਣ ਹੁੰਦਾ ਹੈ ਅਤੇ ਮਨੁੱਖ ਆਤਮ ਵੇਦਾਂ ਦੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ। ਉਹ ਪੂਰਣ ਭਾਂਤ ਰੂਹਾਨੀ ਮਨੁੱਖ ਬਣ ਜਾਂਦਾ ਹੈ।

ਜੀਵਨ ਵਿਚ ਸਦਗੁਣ ਅਤੇ ਸੁਚੱਜੀਆਂ ਕੀਮਤਾਂ ਹੀ ਮਨੁੱਖ ਦੇ ਆਦਰਸ਼ਕ ਜੀਵਨ ਅਤੇ ਆਦਰਸ਼ਕ ਸਮਾਜ ਦੀ ਬੁਨਿਆਦ ਹਨ, ਜਿਹੜੀਆਂ ਆਦਰਸ਼ਕ ਮਨੁੱਖ ਬਣਨ ਲਈ ਆਧਾਰਸ਼ਿਲਾ ਦਾ ਕੰਮ ਕਰਦੀਆਂ ਹਨ। ਗੁਰਮਤਿ ਵਿਚਾਰਧਾਰਾ ਵਿਚ ਆਦਰਸ਼ਕ ਮਨੁੱਖ ਦੇ ਸੰਕਲਪ ਨੂੰ ਪੇਸ਼ ਕੀਤਾ ਗਿਆ ਹੈ ਜਿਸਦੇ ਚਰਿੱਤਰ ਤੋਂ ਪ੍ਰੇਰਨਾ ਲੈ ਕੇ ਹੋਰ ਮਨੁੱਖ ਵੀ ਆਪਣੇ ਜੀਵਨ ਨੂੰ ਸੁੱਚਾ ਅਤੇ ਉੱਤਮ ਬਣਾ ਸਕਦੇ ਹਨ।

ਸਿਧਾਂ ਦਾ ਆਦਰਸ਼ਕ ਮਨੁੱਖ ਅਜਿਹਾ ਵਿਅਕਤੀ ਸੀ, ਜੋ ਘਰ-ਬਾਰ ਅਤੇ ਸੰਸਾਰਕ ਜੀਵਨ ਦਾ ਤਿਆਗ ਕਰ ਦੇਣ, ਜੋ ਨਿਸ਼ਚਿਤ ਕਸਰਤਾਂ ਅਤੇ ਜਿਸਮਾਨੀ ਤਪੱਸਿਆਵਾਂ ਸਾਧ ਕੇ ਇਕ ਮਹਾਂ-ਸੰਨਿਆਸੀ ਦਾ ਅੰਗ ਬਣ ਜਾਵੇ। ਗੁਰਮਤਿ ਵਿਚਾਰਧਾਰਾ ਦੀ ਇਸ ਨਾਲ ਸਹਿਮਤੀ ਨਹੀਂ ਸੀ। ਉਸ ਅਨੁਸਾਰ ਆਦਰਸ਼ ਆਚਰਨ ਅਤੇ ਨਿਰਲੇਪਤਾ ਦਾ ਜੀਵਨ ਜਿਊਣਾ ਹੀ ਆਦਰਸ਼ਕ ਮਨੁੱਖ ਦੀ ਵਿਸ਼ੇਸ਼ਤਾ ਹੈ। ਜਿਵੇਂ ਜਲ ਵਿਚ ਰਹਿੰਦੇ ਹੋਏ ਕਮਲ ਦਾ ਫੁੱਲ ਨਿਰਲਿਪਤ ਰਹਿੰਦਾ ਹੈ ਅਤੇ ਮੁਰਗ਼ਾਬੀ ਨਦੀ ਦੇ ਪਾਣੀ ਵਿਚ ਤਰਦੀ ਵੀ ਅਣਭਿੱਜ ਰਹਿੰਦੀ ਹੈ, ਉਸੇ ਤਰ੍ਹਾਂ ਆਦਰਸ਼ਕ ਮਨੁੱਖ ਵੀ ਸੁਰਤ ਨੂੰ ਸ਼ਬਦ ਵਿਚ ਟਿਕਾ ਕੇ ਮਾਇਆ ਦੇ ਪ੍ਰਭਾਵ ਤੋਂ ਮੁਕਤ ਹੁੰਦਾ ਹੋਇਆ ਲਗਭਗ ਭਵਸਾਗਰ ਤਰ ਜਾਂਦਾ ਹੈ। ਜਿਵੇਂ :

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੈ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੈ॥**

*(ਆਦਿ ਗ੍ਰੰਥ, ਪੰਨਾ 938)*

ਗੁਰਮਤਿ ਵਿਚਾਰਧਾਰਾ ਅਨੁਸਾਰ ਆਦਰਸ਼ਕ ਮਨੁੱਖ ਕੇਵਲ ਆਪਣੀ ਉੱਨਤੀ ਅਥਵਾ ਮੁਕਤੀ ਨਾਲ ਸੰਤੁਸ਼ਟ ਨਹੀਂ, ਉਹ ਤਾਂ ਇਕ ਸਮਾਜਿਕ ਪ੍ਰਾਣੀ ਹੈ। ਉਹ ਆਪਣੇ ਜਨਮ ਨੂੰ ਤਦ ਹੀ ਸਫਲ ਸਮਝਦਾ ਹੈ, ਜੇਕਰ ਮੁਕਤੀ ਦੇ ਨਾਲ ਨਾਲ ਸੰਗਤ

ਅਤੇ ਕੁਲ ਨੂੰ ਵੀ ਭਵ-ਸਾਗਰ ਤਰਨ ਵਿਚ ਸਹਾਇਤਾ ਅਤੇ ਸਹਿਯੋਗ ਦੇ ਸਕੇ। ਗੁਰੂ ਜੀ ਫ਼ੁਰਮਾਉਂਦੇ ਹਨ:

**ਐਸੇ ਜਨ ਵਿਰਲੇ ਸੰਸਾਰੇ ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ ॥**
**ਆਪਿ ਤਰਹਿ ਸੰਗਤਿ ਕੁਲ ਤਾਰਹਿ ਤਿਨ ਸਫਲ ਜਨਮੁ ਜਗਿ ਆਇਆ ॥**

*(ਆਦਿ ਗ੍ਰੰਥ, ਪੰਨਾ 1039)*

ਆਦਰਸ਼ਕ ਮਨੁੱਖ ਤੋਂ ਭਾਵ ਨਿਮਰਤਾ, ਦਯਾ, ਪਰਮਾਤਮਾ ਪ੍ਰਤੀ ਸੱਚੀ ਸ਼ਰਧਾ, ਨੇਕੀ ਅਤੇ ਸੱਚੀ ਕਿਰਤ ਕਰਨ ਵਾਲਾ ਵਿਅਕਤੀ ਹੈ। ਗੁਰੂ ਸਾਹਿਬਾਂ ਨੇ ਇਸੇ ਤਰ੍ਹਾਂ ਕੀਤਾ ਅਤੇ ਸਿੱਖ ਨੇ ਵੀ ਇਸੇ ਤਰ੍ਹਾਂ ਕਰਨਾ ਹੈ। ਜਿਨ੍ਹਾਂ ਨੇ ਕਿਰਤੀਆਂ, ਕਾਮਿਆਂ ਨੂੰ ਪਾਦਰੀ ਅਤੇ ਪ੍ਰੋਹਿਤ ਸਿਰਜਿਆ ਅਤੇ ਜਿਹੜੇ ਮੰਦਰਾਂ ਦੀ ਮਹਾਨਤਾ ਦੱਸ ਦੱਸ ਕੇ ਬਹਿਸ਼ਤ ਦੋਜ਼ਖ਼ ਦੇ ਭਰਮਾਂ ਵਿਚ ਪਾਈ ਰੱਖਦੇ ਹਨ, ਉਥੇ ਉਨ੍ਹਾਂ ਨੂੰ ਤਸੱਲੀ ਦੇ ਕੇ ਗੁਰੂ ਜੀ ਸੱਚੇ ਸ਼ਬਦਾਂ ਵਿਚ ਆਦਰਸ਼ਕ ਮਨੁੱਖ ਬਣਨ ਦੀ ਪ੍ਰੇਰਨਾ ਇੰਜ ਦਿੰਦੇ ਹਨ:

**ਅਮਲੁ ਕਰਿ ਧਰਤੀ ਬੀਜੁ ਸਬਦੋ, ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ॥**
**ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ ॥**
**ਮਤੁ ਜਾਣ ਸਹਿ ਗਲੀ ਪਾਇਆ ॥** *(ਆਦਿ ਗ੍ਰੰਥ, ਪੰਨਾ 24)*

ਗੁਰਮਤਿ ਅਨੁਸਾਰ ਗੁਰੂ ਹੀ ਡੁੱਬਦਿਆਂ ਨੂੰ ਤਾਰਦਾ ਹੈ ਤੇ ਡਿੱਗਿਆਂ, ਢੱਠਿਆਂ ਦੀ ਸਾਰ ਲੈਂਦਾ ਹੈ। ਗੁਰੂ ਆਪਣੀ ਕਿਰਪਾ ਨਾਲ ਗਿਆਨ ਦਾ ਸੁਰਮਾ ਪਾ ਕੇ ਮਨ ਦੀਆਂ ਅੱਖਾਂ ਰੋਸ਼ਨ ਕਰਕੇ ਸਭ ਹਨੇਰੇ ਦੂਰ ਕਰਦਾ ਹੈ। ਗੁਰੂ ਅਰਜਨ ਸਾਹਿਬ ਦੇ ਮਹਾਂਵਾਕ ਅਨੁਸਾਰ:

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥**

*(ਆਦਿ ਗ੍ਰੰਥ, ਪੰਨਾ 293)*

ਆਪਣੇ ਮੂਲ ਦੀ ਪਛਾਣ ਕਰਕੇ ਜੀਵ ਸਾਰੀ ਸ੍ਰਿਸ਼ਟੀ ਵਿਚ ਮਨੁੱਖੀ ਜੀਵਨ ਦੀ ਮਹੱਤਤਾ ਤੋਂ ਜਾਣੂ ਹੋ ਜਾਂਦਾ ਹੈ। ਪ੍ਰਭੂ ਦੀ ਹਜ਼ੂਰੀ ਦਾ ਪਤਾ ਆਪਣੇ ਅੰਦਰ ਮਨ ਮੰਦਰ ਵਿਚ ਤਾਂ ਹੀ ਲੱਗਦਾ ਹੈ ਜੇ ਗੁਰੂ ਦੀ ਮਤਿ 'ਤੇ ਚੱਲਿਆ ਜਾਵੇ। ਇਸ ਮਨ ਵਿਚ ਹੀ ਸਭ ਕੁਝ ਹੈ, ਇਸ ਤੋਂ ਬਾਹਰ ਕੁਝ ਨਹੀਂ। ਇਹ ਸਰੀਰ ਇਕ ਧਰਮਸ਼ਾਲਾ ਹੈ ਜਿਸ ਵਿਚ ਰਚਣਹਾਰ ਪ੍ਰਭੂ ਨੇ ਆਪਣੇ ਜੋਤ ਦਾ ਪ੍ਰਕਾਸ਼, ਮਨ ਦੇ ਸ਼ੀਸ਼ੇ ਰਾਹੀਂ ਪ੍ਰਤੀਬਿੰਬਤ ਕਰਨ ਦਾ ਪ੍ਰਬੰਧ ਕੀਤਾ ਹੋਇਆ ਹੈ। ਸਿਰਫ਼ ਇਸ ਸ਼ੀਸ਼ੇ ਨੂੰ ਸਾਫ਼ ਕਰਨ ਦੀ ਲੋੜ ਹੈ:

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥** *(ਆਦਿ ਗ੍ਰੰਥ, ਪੰਨਾ 695)*

ਮਨ ਦੀ ਜਿੱਤ ਨੂੰ ਗੁਰੂ ਨਾਨਕ ਸਾਹਿਬ ਨੇ ਸਭ ਤੋਂ ਮਹਾਨ ਦੱਸਿਆ ਹੈ 'ਮਨਿ ਜੀਤੈ ਜਗੁ ਜੀਤੁ'। ਅਜਿਹੀ ਸੂਝ ਆਪੇ ਦੀ ਖੋਜ ਤੇ ਗਿਆਨ ਤੋਂ ਹੀ ਪ੍ਰਾਪਤ ਹੋ ਸਕਦੀ ਹੈ। ਫ਼ਰੀਦ ਜੀ ਪਰਮਾਤਮਾ ਵਲੋਂ ਮਨੁੱਖ ਨੂੰ ਸੂਚਨਾ ਕਰਦੇ ਹਨ ਕਿ ਹੇ ਮਨੁੱਖ! ਆਪਣੇ ਮਨ ਨੂੰ ਸੁਧਾਰ:

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥**

*(ਆਦਿ ਗ੍ਰੰਥ, ਪੰਨਾ 1382)*

ਇਕ ਆਦਰਸ਼ਕ ਸਮਾਜ ਦਾ ਪ੍ਰਾਣੀ ਸਰੀਰਕ, ਮਾਨਸਿਕ ਅਤੇ ਅਧਿਆਤਮਿਕ ਤੌਰ 'ਤੇ ਮਹਾਨ ਹੋਵੇ। ਐਸੇ ਸਮਾਜ ਦਾ ਮੈਂਬਰ ਇਕ ਨਮੂਨੇ ਦਾ ਆਦਮੀ ਜਾਂ ਇਕ ਸੱਚਾ ਸਿੱਖ ਹੋਵੇਗਾ। ਇਕ ਸੱਚਾ ਸਿੱਖ ਗੁਰਮੁਖ, ਸੰਤ, ਸਾਧ, ਜੀਵਨ ਮੁਕਤ ਜਾਂ ਬ੍ਰਹਮ ਗਿਆਨੀ ਕਿਹਾ ਜਾ ਸਕਦਾ ਹੈ ਕਿਉਂਕਿ ਗੁਰੂ ਜੀ ਦੇ ਆਦੇਸ਼ ਅਨੁਸਾਰ ਉਹ ਜੀਵਤ ਹੀ ਇਕ ਅਨੁਗਾਮੀ, ਇਕ ਸੰਤ, ਇਕ ਸਾਧੂ ਜਾਂ ਬ੍ਰਹਮ ਗਿਆਨੀ ਬਣ ਜਾਂਦਾ ਹੈ। ਇਕ ਸੱਚਾ ਸਿੱਖ ਇਕ ਆਦਰਸ਼ਕ ਪੁਰਸ਼ ਹੈ, ਜੋ ਕਿਸੇ ਆਦਰਸ਼ਕ ਸਮਾਜ ਦਾ ਉਚਿਤ ਅੰਗ ਹੋ ਸਕਦਾ ਹੈ। ਉਹ ਨੈਤਿਕ ਅਤੇ ਅਧਿਆਤਮਿਕ ਤੌਰ 'ਤੇ ਮਹਾਨ ਹੋ ਸਕਦਾ ਹੈ।

ਗੁਰਮਤਿ ਵਿਚਾਰਧਾਰਾ ਇਕ ਅਜਿਹੇ ਆਦਰਸ਼ਕ ਮਨੁੱਖ ਦਾ ਸੰਕਲਪ ਪੇਸ਼ ਕਰਦੀ ਹੈ, ਜੋ ਦੁੱਖ-ਸੁੱਖ, ਉਸਤਤ, ਨਿੰਦਾ ਅਤੇ ਮਾਨ-ਅਪਮਾਨ, ਹਰਖ, ਸੋਗ ਤੋਂ ਨਿਆਰਾ ਹੈ। ਉਹ ਕੇਵਲ ਇਕ ਪਰਮਾਤਮਾ ਨੂੰ ਮੰਨਦਾ ਹੈ ਅਤੇ ਉਸ ਇਕ ਤੋਂ ਬਿਨਾ ਕਿਸੇ ਹੋਰ ਸ਼ਕਤੀ ਵਿਚ ਵਿਸ਼ਵਾਸ ਨਹੀਂ ਰੱਖਦਾ। ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ :

**ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ॥** *(ਆਦਿ ਗ੍ਰੰਥ, ਪੰਨਾ 729)*

ਅਸਲ ਵਿਚ ਮੁਕਤੀ ਪ੍ਰਾਪਤ ਕਰਨਾ ਮਨੁੱਖੀ ਪੂਰਣਤਾ ਨੂੰ ਪ੍ਰਾਪਤ ਹੋਣਾ ਹੈ। ਇਸੇ ਨੂੰ ਹੀ 'ਜਪੁਜੀ' ਵਿਚ ਸਚਿਆਰ, 'ਸਿਧ ਗੋਸਟਿ' ਵਿਚ ਸੰਤ ਅਤੇ ਗੁਰਮੁਖ ਅਤੇ 'ਵਾਰ ਆਸਾ' ਵਿਚ ਦੇਵਤਾ ਕਿਹਾ ਹੈ। ਸਚਿਆਰ ਵਿਅਕਤੀ ਇਕ ਪਾਸੇ ਸਮਾਜਕ ਪ੍ਰਸੰਗ ਵਿਚ ਆਦਰਸ਼ ਵਿਅਕਤੀ ਬਣਨ ਦੀ ਇੱਛਾ ਕਰਦਾ ਹੈ ਅਤੇ ਦੂਜੇ ਪਾਸੇ ਅਧਿਆਤਮਿਕ ਵਾਦੀਆਂ ਦੀ ਸ਼ਬਦਾਵਲੀ ਵਿਚ ਪ੍ਰਭੂ ਦੇ ਦਰ 'ਤੇ ਕਬੂਲ ਹੁੰਦਾ ਹੈ। ਸਚਿਆਰ ਦਾ ਮੂਲ ਆਧਾਰ ਸੱਚ ਹੈ, ਜੋ 'ਸਤਿ' ਅਤੇ 'ਸੱਚ' ਦੇ ਦੋਹਾਂ ਰੂਪਾਂ ਵਿਚ ਵਰਤਿਆ ਗਿਆ ਹੈ। ਸਚਿਆਰ ਉਸ ਵਿਅਕਤੀ ਲਈ ਵਰਤਿਆ ਗਿਆ ਹੈ, ਜਿਸ ਨੂੰ ਆਤਮ ਗਿਆਨ ਹੋ ਚੁਕਿਆ ਹੈ ਅਰਥਾਤ ਜਿਸ ਨੂੰ ਪਰਮ ਸ਼ਕਤੀ ਦਾ ਪ੍ਰਤੱਖ ਗਿਆਨ ਹੋਇਆ ਹੈ। ਗੁਰਬਾਣੀ ਵਿਚ ਸਚਿਆਰ ਦੇ ਲੱਛਣ ਇਹ ਦੱਸੇ ਹਨ ਕਿ ਉਹ ਸੱਚ ਨੂੰ ਇਕੱਠਾ ਕਰਦਾ ਹੈ। ਸੱਚ ਬੋਲਦਾ ਹੈ ਅਤੇ ਨਿਰਮਲ ਅਤੇ ਉੱਜਲ ਨਾਮ ਨੂੰ ਅਲਾਪਦਾ ਹੈ :

**ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ॥**
**ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ॥** *(ਆਦਿ ਗ੍ਰੰਥ, ਪੰਨਾ 937)*

ਗੁਰਮਤਿ ਵਿਚਾਰਧਾਰਾ ਦਾ ਪ੍ਰਤੱਖ ਲਕਸ਼ ਮਨੁੱਖ ਨੂੰ ਜੋ ਮਨੁੱਖਤਾ ਤੋਂ ਡਿੱਗ ਕੇ ਵਿਨਾਸ਼ਤਾ ਵੱਲ ਜਾ ਰਿਹਾ ਸੀ, ਆਦਰਸ਼ਕ ਮਨੁੱਖ ਬਣਾਉਣਾ ਸੀ। ਅਜਿਹਾ ਮਨੁੱਖ ਜਿਸਦਾ ਜੀਵਨ ਕੂੜ ਦੀ ਪਾਲ ਡੇਗ ਕੇ ਸਚਿਆਰ ਬਣ ਜਾਵੇ, ਸੁਆਰਥ

ਕਾਰਨ ਸਮਾਜ਼ ਵਿਚ ਫੈਲੇ ਹੋਏ ਹਨੇਰੇ ਨੂੰ ਪਰਉਪਕਾਰ ਦਾ ਪਰਵਾਹ ਚਲਾ ਕੇ ਚਾਨਣ ਵਿਚ ਬਦਲ ਸਕੇ, ਪਸ਼ੂ ਤੋਂ ਮਨੁੱਖ ਅਤੇ ਮਨੁੱਖ ਆਦਰਸ਼ਕ ਮਨੁੱਖ ਬਣ ਜਾਵੇ। ਗੁਰੂ ਦਾ ਕਰਤੱਵ ਹੈ ਕਿ ਮਨੁੱਖ ਤੋਂ ਦੇਵਤਾ ਬਣਾਉਣਾ :

**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥**

*(ਆਦਿ ਗ੍ਰੰਥ, ਪੰਨਾ 462)*

ਗੁਰਮਤਿ ਵਿਚਾਰਧਾਰਾ ਅਨੁਸਾਰ ਉਹੀ ਮਨੁੱਖ ਉੱਤਮ ਹੈ ਜੋ ਸਦਾਚਾਰਕ ਤੌਰ 'ਤੇ ਉੱਤਮ ਹੈ। ਉਸੇ ਨੂੰ ਹੀ ਆਦਰਸ਼ਕ ਮਨੁੱਖ ਦੀ ਕਤਾਰ ਵਿਚ ਖੜਾ ਕਰ ਸਕਦੇ ਹਾਂ। ਜਿਸ ਵਿਚ ਮਿੱਠਾ ਬੋਲ, ਸੰਤੋਖ ਅਤੇ ਸੰਜਮਤਾ ਦੇ ਗੁਣ ਹੋਣ। ਜੋ ਮਨੁੱਖ ਸਦਾਚਾਰਕ ਤੌਰ 'ਤੇ ਉੱਚਾ ਹੋਵੇਗਾ, ਉਹ ਹੀ ਅਧਿਆਤਮਿਕ ਮੰਡਲਾਂ ਨੂੰ ਛੋਹ ਸਕਦਾ ਹੈ, ਆਦਰਸ਼ਕ ਮਨੁੱਖ ਦੀ ਪਦਵੀ ਧਾਰਣ ਕਰ ਸਕਦਾ ਹੈ। ਇਸੇ ਕਰਕੇ ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ :

**ਵਿਣੁ ਗੁਣ ਕੀਤੇ ਭਗਤਿ ਨ ਹੋਇ॥** *(ਆਦਿ ਗ੍ਰੰਥ, ਪੰਨਾ 4)*

ਗੁਰਮਤਿ ਵਿਚਾਰਧਾਰਾ ਨੇ ਮਨੁੱਖ ਦਾ ਆਦਰਸ਼ ਸਥਾਪਤ ਕਰਦਿਆਂ ਮਨੁੱਖ ਨੂੰ ਆਪਣੀ ਮੂਲ ਪ੍ਰਕ੍ਰਿਤੀ ਦਾ ਪੁਨਰ ਉਥਾਨ ਕਰਨ ਅਤੇ ਆਪਣੀ ਹੋਂਦ ਦੀਆਂ ਸਰਬ ਉੱਚ ਸੰਭਾਵਨਾਵਾਂ ਸਿੱਧ ਕਰਨ ਦੀ ਪ੍ਰੇਰਨਾ ਦਿੱਤੀ ਹੈ। ਮੁੱਢਲੇ ਮਨੁੱਖ ਅਤੇ ਆਦਰਸ਼ਕ ਮਨੁੱਖ ਵਿਚਲੀ ਨੈਤਿਕ ਅਧਿਆਤਮਿਕ ਵਿਥ ਇਸ ਗੱਲ ਦਾ ਪ੍ਰਮਾਣ ਹੈ ਕਿ ਇਸ ਵਿਚਾਰਧਾਰਾ ਨੇ ਇਕ ਐਸੀ ਸੰਭਾਵਨਾ ਭਰਪੂਰ ਮਨੁੱਖੀ ਪ੍ਰਕ੍ਰਿਤੀ ਦਾ ਸੰਕਲਪ ਸਾਹਮਣੇ ਰੱਖਿਆ ਹੈ ਕਿ ਆਦਰਸ਼ਕ ਮਨੁੱਖ, ਆਦਰਸ਼ਕ ਮਨੁੱਖ ਬਣ ਕੇ ਹੀ ਆਪਣੀ ਮਨੁੱਖਤਾ ਦੇ ਗੌਰਵ ਨੂੰ ਉਜਾਗਰ ਕਰ ਸਕਦਾ ਹੈ ਜਿਸ ਦੀ ਅਣਹੋਂਦ ਉਸ ਨੂੰ ਪਸ਼ੂ ਪੱਧਰ ਦੀ ਪਤਨਮਈ ਅਵਸਥਾ ਵਿਚ ਲੈ ਜਾਵੇਗੀ :

**ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ॥** *(ਆਦਿ ਗ੍ਰੰਥ, ਪੰਨਾ 1009)*

ਨਿਰਸੰਦੇਹ ਆਦਰਸ਼ਕ ਮਨੁੱਖ ਦੀ ਸਿਰਜਣਾ ਕਰਨਾ ਗੁਰਮਤਿ ਵਿਚਾਰਧਾਰਾ ਦਾ ਮੂਲ ਮਨੋਰਥ ਸੀ ਜਿਸ ਨੂੰ ਸਾਕਾਰ ਕਰਕੇ ਗੁਰੂ ਸਾਹਿਬਾਨ ਨੇ ਸਮਾਜ, ਧਰਮ ਅਤੇ ਸਮੁੱਚੀ ਲੁਕਾਈ ਦਾ ਕਲਿਆਣ ਕੀਤਾ ਹੈ। ਗੁਰਮਤਿ ਵਿਚਾਰਧਾਰਾ ਵਿਚ ਆਦਰਸ਼ਕ ਮਨੁੱਖ ਦਾ ਜੋ ਮਾਡਲ ਪ੍ਰਸਤੁਤ ਹੋਇਆ ਹੈ, ਉਸ ਮਾਡਲ ਦੀ ਪਿੱਠਭੂਮੀ ਵਿਚ ਭਾਰਤੀ ਦਰਸ਼ਨ ਦੀਆਂ ਪੈੜਾਂ ਟਿਕੀਆਂ ਹੋਈਆਂ ਹਨ। ਭਾਰਤੀ ਦਰਸ਼ਨ ਦੀ ਵਡਿਆਈ ਇਹ ਹੈ ਕਿ ਅਧਿਆਤਮਿਕ ਚਿੰਤਨ ਅਤੇ ਰਹੱਸ ਦੀਆਂ ਵਿਸਮਾਦੀ ਅਨੁਭੂਤੀਆਂ ਵਿਚ ਵੀ ਆਦਰਸ਼ਕ ਮਨੁੱਖ ਅਤੇ ਆਦਰਸ਼ਕ ਸਮਾਜ ਦੀ ਚਰਚਾ ਕੇਂਦਰ ਵਿਚ ਰਹੀ ਹੈ। ਇਹੀ ਕਾਰਣ ਹੈ ਕਿ ਭਾਰਤੀ ਦਰਸ਼ਨ ਵਿਚ ਮਨੁੱਖੀ ਸਰੋਕਾਰ ਬੜੇ ਮੁੱਲਵਾਨ ਮੰਨੇ ਗਏ ਹਨ।

# ਮਨੁੱਖੀ ਭੌਤਿਕਤਾ ਅਤੇ ਬਾਣੀ ਵਿਵੇਕ

ਮਨੁੱਖ ਦੇ ਭੌਤਿਕ ਜੀਵਨ ਦਾ ਚਿਤਰਨ ਗੁਰਮਤਿ ਵਿਚਾਰਧਾਰਾ ਨੇ ਉਸ ਦੇ ਮਾਨਸਿਕ ਅਤੇ ਆਤਮਿਕ ਜੀਵਨ ਨਾਲੋਂ ਨਿਖੇੜ ਕੇ ਨਹੀਂ ਕੀਤਾ, ਇਸ ਭੌਤਿਕ ਜੀਵਨ ਦੀ ਸਰਲ ਜਿਹੀ ਵਿਆਖਿਆ ਕਰਨ ਲਈ ਭੌਤਿਕ ਜੀਵਨ ਦਾ ਮਾਨਸਿਕ ਅਤੇ ਆਤਮਿਕ ਜੀਵਨ ਨਾਲ ਡੂੰਘਾ ਸੰਬੰਧ ਹੈ। ਮਨ ਅਤੇ ਆਤਮਾ ਤੋਂ ਵੱਖਰਾ ਇਹ ਭੌਤਿਕ ਜੀਵਨ ਗੁਰਮਤਿ ਵਿਚਾਰਧਾਰਾ ਲਈ ਕੋਈ ਮਹੱਤਵ ਨਹੀਂ ਰੱਖਦਾ। ਭੌਤਿਕ ਜੀਵਨ ਉਸ ਪਰਮ ਸਤਿ ਦੀ ਪ੍ਰਾਪਤੀ ਲਈ ਇਕ ਸਾਧਨ ਹੈ। ਉਸ ਪਰਮਾਤਮਾ ਦੀ ਪ੍ਰਾਪਤੀ ਆਤਮਿਕ ਸ਼ੁੱਧੀ ਦੁਆਰਾ ਹੀ ਹੋ ਸਕਦੀ ਹੈ। ਆਤਮਿਕ ਸ਼ੁੱਧੀ ਲਈ ਮਾਨਸਿਕ ਸ਼ੁੱਧੀ ਜ਼ਰੂਰੀ ਹੈ। ਮਾਨਸਿਕ ਸ਼ੁੱਧੀ ਭੌਤਿਕ ਜੀਵਨ ਵਿਚ ਚੰਗੇ ਅਮਲਾਂ ਤੋਂ ਪੈਦਾ ਹੁੰਦੀ ਹੈ, ਕਿਉਂਕਿ ਮਨੁੱਖ ਦਾ ਭੌਤਿਕ ਸਰੀਰ ਅਮਲ ਜਾਂ ਕਰਮ ਕਰਨ ਨਾਲ ਬਣਦਾ ਹੈ। ਇਸ ਲਈ ਇਸ ਸਰੀਰ ਨੂੰ ਧਰਤੀ ਅਰਥਾਤ ਸਾਰੇ ਅਧਿਆਤਮਕ ਜੀਵਨ ਦੀ ਨੀਂਹ ਮੰਨਿਆ ਹੈ ਅਤੇ ਜ਼ੋਰ ਇਸ ਗੱਲ ਉੱਤੇ ਦਿੱਤਾ ਗਿਆ ਹੈ ਕਿ ਇਸ ਸਰੀਰ ਨੂੰ ਸਾਧ ਕੇ ਚੰਗੇ ਅਮਲ ਵਿਚ ਲਾਉਣਾ ਚਾਹੀਦਾ ਹੈ ਕਿਉਂਕਿ ਚੰਗੇ ਮਾੜੇ ਮਨੁੱਖ ਦੀ ਪਰਖ ਉਸ ਦੇ ਅਮਲਾਂ ਉੱਤੇ ਹੋਣੀ ਹੈ। ਪਰਮ ਸਤਿ ਨੂੰ ਮਨ ਵਿਚ ਵਸਾ ਕੇ ਸੱਚੇ ਅਮਲ ਕਰਕੇ ਇਸ ਲਈ ਜ਼ਰੂਰੀ ਹਨ, ਕਿਉਂਕਿ ਪਰਮਾਤਮਾ ਦੇ ਦਰਬਾਰ ਵਿਚ ਚੰਗੇ ਹੋਣ ਦਾ ਫ਼ੈਸਲਾ ਅਮਲਾਂ ਉੱਤੇ ਹੋਣਾ ਹੈ ਅਤੇ ਜੇਕਰ ਅਮਲ ਚੰਗੇ ਨਾ ਹੋਏ, ਤਾਂ ਮੁਕਤੀ ਦੀ ਥਾਂ ਮੁੜ ਕੇ ਆਵਾਗਵਨ ਦੇ ਬੰਧਨ ਵਿਚ ਆਤਮਾ ਨੂੰ ਪ੍ਰਵੇਸ਼ ਕਰਨਾ ਪੈਂਦਾ ਹੈ। ਜਿਵੇਂ :

**ਆਪੀਨੈ੍ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥**
**ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥**

*(ਆਦਿ ਗ੍ਰੰਥ, ਪੰਨਾ 464)*

ਮਨੁੱਖ ਇਸ ਭੌਤਿਕ ਜੀਵਨ ਵਿਚ ਜੋ ਕੁਝ ਵੀ ਪ੍ਰਾਪਤ ਕਰਦਾ ਹੈ, ਉਹ ਕੁਝ ਵੀ ਉਸ ਦੇ ਨਾਲ ਨਹੀਂ ਜਾਂਦਾ। ਸਭ ਕੁਝ ਮੌਤ ਹੋਣ 'ਤੇ ਇਸ ਸੰਸਾਰ ਵਿਚ ਹੀ ਰਹਿ ਜਾਂਦਾ ਹੈ। ਇਹ ਸੰਸਾਰਕ ਪਦਾਰਥ ਜਾਂ ਵਸਤੂਆਂ ਪ੍ਰਾਣੀ ਦੀ ਮੌਤ ਪਿੱਛੋਂ ਉਸ ਦਾ ਸਾਥ ਛੱਡ ਦਿੰਦੀਆਂ ਹਨ ਅਤੇ ਇਥੇ ਹੀ ਰਹਿ ਜਾਂਦੀਆਂ ਹਨ :

**ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥**
**ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥**

*(ਆਦਿ ਗ੍ਰੰਥ, ਪੰਨਾ 155)*

ਮਨੁੱਖ ਦੇ ਨਾਲ ਉਹ ਅਮਲ ਹੀ ਜਾਣੇ ਹਨ, ਜੋ ਉਸ ਨੇ ਇਸ ਭੌਤਿਕ ਜੀਵਨ ਵਿਚ ਕੀਤੇ ਹਨ, ਭਾਵੇਂ ਇਹ ਕੰਮ ਚੰਗੇ ਹਨ ਜਾਂ ਮਾੜੇ। ਇਥੇ ਹੀ ਬਸ ਨਹੀਂ, ਗੁਰਮਤਿ ਵਿਚਾਰਧਾਰਾ ਨੇ ਇਸ ਗੱਲ ਉੱਪਰ ਵੀ ਜ਼ੋਰ ਦਿੱਤਾ ਹੈ ਕਿ ਭੌਤਿਕ ਜੀਵਨ ਦੇ ਨਾਲ ਨਾਲ ਮਾਨਸਿਕ ਅਤੇ ਆਤਮਿਕ ਜੀਵਨ ਵੀ ਜ਼ਰੂਰੀ ਹੈ। ਉਪਰੋਂ ਮਿੱਠਾ ਬੋਲਣ ਜਾਂ ਸਰੀਰ ਦੀ ਸਫ਼ਾਈ ਕਰ ਛੱਡਣੀ ਹੀ ਕਾਫ਼ੀ ਨਹੀਂ, ਸਗੋਂ ਆਤਮਿਕ ਪੱਧਰ ਦੀ ਸਫ਼ਾਈ ਵੀ ਜ਼ਰੂਰੀ ਹੈ। ਜਿਥੇ ਮਾਨਸਿਕ ਅਤੇ ਭੌਤਿਕ ਜੀਵਨ ਵਿਚ ਦੁਫੇੜ ਦਿਖਾਈ ਦਿੰਦਾ ਹੈ, ਉਸ ਦੀ ਗੁਰਮਤਿ ਵਿਚਾਰਧਾਰਾ ਨੇ ਸਪੱਸ਼ਟ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਜਿਵੇਂ :

**ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥...**
**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥** *(ਆਦਿ ਗ੍ਰੰਥ, ਪੰਨਾ 789)*

ਸਪੱਸ਼ਟ ਹੈ ਕਿ ਅਜਿਹੀ ਸਰੀਰਕ ਸ਼ੁੱਧੀ, ਜਿਸ ਨਾਲ ਮਾਨਸਿਕ ਜੀਵਨ ਵਿਚ ਕੋਈ ਫ਼ਰਕ ਨਹੀਂ ਪੈਂਦਾ, ਉਹ ਬੇਅਰਥ ਹੈ। ਗੁਰਮਤਿ ਵਿਚਾਰਧਾਰਾ ਅਜਿਹੀ ਸੁੱਚ ਨੂੰ ਪਾਖੰਡ ਆਖ ਕੇ ਅਰਥਹੀਣ ਦੱਸਦੀ ਹੈ :

**ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥**
**ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥** *(ਆਦਿ ਗ੍ਰੰਥ, ਪੰਨਾ 85)*

**ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥** *(ਆਦਿ ਗ੍ਰੰਥ, ਪੰਨਾ 61)*

ਗੁਰਮਤਿ ਵਿਚਾਰਧਾਰਾ ਨੇ ਹੰਕਾਰ ਵਿਚ ਮੱਤੇ ਪ੍ਰਾਣੀਆਂ ਨੂੰ, ਸੰਸਾਰਕ ਨਾਸ਼ਵਾਨ ਪਦਾਰਥਾਂ ਵਿਚ ਮੱਤੇ ਮਨੁੱਖ ਅਤੇ ਕਾਮ-ਵਾਸ਼ਨਾ ਵਿਚ ਮਸਤ ਮਨੁੱਖਾਂ ਨੂੰ ਪਸ਼ੂ-ਮਾਨਵ ਜਾਂ ਮਨਮੁਖ ਆਖਿਆ ਹੈ :

**ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ ॥**
**ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ ॥** *(ਆਦਿ ਗ੍ਰੰਥ, ਪੰਨਾ 1284)*

ਜਿਹੜੇ ਲੋਕ ਸੰਸਾਰਕ ਸੁਆਦਾਂ ਵਿਚ ਆਪਣਾ ਆਪਾ ਗੁਆ ਬੈਠਦੇ ਹਨ ਅਤੇ ਇਨ੍ਹਾਂ ਪਦਾਰਥਾਂ ਦੇ ਨਸ਼ੇ ਵਿਚ ਆਪਣੀ ਮੌਤ ਨੂੰ ਭੁੱਲ ਜਾਂਦੇ ਹਨ ਅਤੇ ਪਰਮਾਤਮਾ ਦੇ ਨਾਂ ਬਿਨਾਂ ਦੁਨੀਆਂ ਦੇ ਪਦਾਰਥਾਂ ਦਾ ਭੋਗ ਕਰਦੇ ਹਨ, ਉਨ੍ਹਾਂ ਨੂੰ ਗੁਰਮਤਿ ਵਿਚਾਰਧਾਰਾ ਨੇ ਮਨ ਦੇ ਨਹੀਂ ਸਗੋਂ ਤਨ ਦੇ ਢੋਂਗੀ ਵੀ ਆਖਿਆ ਹੈ, ਜਿਵੇਂ :

**ਖਸਮੁ ਵਿਸਾਰਿ ਕੀਏ ਰਸ ਭੋਗ ॥**
**ਤਾਂ ਤਨਿ ਉਠਿ ਖਲੋਏ ਰੋਗ ॥** *(ਆਦਿ ਗ੍ਰੰਥ, ਪੰਨਾ 1256)*

ਜਿਹੜਾ ਮਨੁੱਖ ਆਪਣੇ ਇਸ ਭੌਤਿਕ ਜੀਵਨ ਵਿਚ ਖਾਣ-ਪੀਣ ਪਹਿਨਣ ਝੂਠੀ ਸਰੀਰਕ ਸੁੱਚ ਅਤੇ ਆਪਣੇ ਤਨ ਦੇ ਸ਼ਿੰਗਾਰਨ ਵਿਚ ਮਸਤ ਹੈ, ਉਸ ਦੀਆਂ ਇਹ ਗੱਲਾਂ ਗੁਰਮਤਿ ਵਿਚਾਰਧਾਰਾ ਵਿਚ ਪ੍ਰਵਾਨ ਨਹੀਂ, ਕਿਉਂਕਿ ਇਹ ਸਭ ਗੱਲਾਂ ਪਰਮਾਤਮਾ ਦੇ ਨਾਂ ਬਿਨਾਂ ਵਿਅਰਥ ਹਨ :

**ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ ॥** *(ਆਦਿ ਗ੍ਰੰਥ, ਪੰਨਾ 16)*

ਇਹ ਜੀਵਨ ਦੀਆਂ ਖ਼ੁਸ਼ੀਆਂ ਹਮੇਸ਼ਾ ਲਈ ਨਹੀਂ ਕਿਉਂਕਿ ਜੀਵਨ ਵੀ ਹਮੇਸ਼ਾ ਨਹੀਂ। ਇਹ ਭੌਤਿਕ ਜੀਵਨ ਇਕ ਦਿਨ ਪਾਣੀ ਦੇ ਬੁਲਬੁਲੇ ਦੀ ਤਰ੍ਹਾਂ ਨਾਸ਼ ਹੋ ਜਾਣਾ ਹੈ। ਜੀਵਨ ਦੇ ਝੂਠੇ ਨਸ਼ੇ ਵਿਚ ਮਸਤ ਹੋ ਕੇ ਪ੍ਰਾਣੀ ਆਪਣੀ ਮੌਤ ਨੂੰ ਭੁਲਾ ਦਿੰਦਾ ਹੈ ਅਤੇ ਝੂਠੇ ਐਸ਼-ਪ੍ਰਸਤੀ ਦੇ ਕੰਮਾਂ ਵਿਚ ਆਪਣਾ ਜੀਵਨ ਵਿਅਰਥ ਗੁਆ ਦਿੰਦਾ ਹੈ। ਇਹ ਐਸ਼-ਪ੍ਰਸਤੀ ਦਾ ਜੀਵਨ ਥੋੜ੍ਹਾ ਚਿਰ ਹੈ। ਜਿਵੇਂ :

**ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ ॥**
**ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ ॥** *(ਆਦਿ ਗ੍ਰੰਥ, ਪੰਨਾ 15)*

ਭਾਰਤੀ ਚਿੰਤਨ ਵਿਚ ਸਥੂਲ ਸਰੀਰ ਦੇ ਨਾਲ ਇਕ ਸੂਖਮ ਸਰੀਰ ਦੀ ਕਲਪਨਾ ਵੀ ਕੀਤੀ ਗਈ ਹੈ, ਜੋ ਸਥੂਲ ਸਰੀਰ ਵਾਂਗ ਨਾਸ਼ਵਾਨ ਨਹੀਂ ਹੁੰਦਾ, ਸਗੋਂ ਵਾਰ ਵਾਰ ਜਨਮ ਲੈਂਦਾ ਹੈ। ਇਕ ਜਨਮ ਦੇ ਕਰਮਫਲ ਨੂੰ ਭੋਗਣ ਲਈ ਉਸ ਨੂੰ ਦੂਸਰਾ ਜਨਮ ਧਾਰਨਾ ਪੈਂਦਾ ਹੈ ਅਤੇ ਇਹ ਕ੍ਰਿਆ (ਸਿਲਸਿਲਾ) ਉਦੋਂ ਤਕ ਜਾਰੀ ਰਹਿੰਦੀ ਹੈ, ਜਦੋਂ ਤਕ ਉਸ ਨੂੰ ਦੂਸਰਾ ਜਨਮ ਧਾਰਨਾ ਪੈਂਦਾ ਹੈ ਅਤੇ ਇਹ ਸਿਲਸਿਲਾ ਉਦੋਂ ਤਕ ਜਾਰੀ ਰਹਿੰਦਾ ਹੈ, ਜਦੋਂ ਤਕ ਉਸ ਨੂੰ ਮੁਕਤੀ ਪ੍ਰਾਪਤ ਨਹੀਂ ਹੁੰਦੀ।

ਸਥੂਲ ਸਰੀਰ ਦੇ ਅੰਦਰ ਹਰ ਇਕ ਵਿਅਕਤੀ ਦੇ ਇਕ ਸੂਖਮ ਸਰੀਰ ਉਤਪੰਨ ਹੁੰਦਾ ਹੈ। ਇਸ ਸਰੀਰ ਦੁਆਰਾ ਇਹ ਅਗਿਆਨੀ ਮਨੁੱਖ ਆਪਣੇ ਕਰਮਾਂ ਦੇ ਫਲ ਨੂੰ ਅਨੁਭਵ ਕਰਦਾ ਹੈ। ਇਸ ਸੂਖਮ ਸਰੀਰ ਦੇ ਤਿੰਨ ਅੰਗ ਅੰਤਹਕਰਣ, ਇੰਦਰੀਆਂ ਅਤੇ ਪ੍ਰਾਣ ਹਨ। ਜੀਵ ਦੀ ਗਿਆਨ ਸ਼ਕਤੀ ਦੀ ਸਮੁੱਚਤਾ ਨੂੰ ਅੰਤਹਕਰਣ ਕਹਿੰਦੇ ਹਨ ਅਤੇ ਵਾਸ਼ਨਾ ਇਸ ਦੀ ਵ੍ਰਿਤੀ ਹੈ। ਵ੍ਰਿਤੀ ਦੇ ਭੇਦ ਵਜੋਂ ਅੰਤਹਕਰਣ ਦੇ ਚਾਰ ਰੂਪ ਹਨ—ਬੁੱਧੀ, ਅਹੰਕਾਰ, ਚਿੱਤ ਅਤੇ ਮਨ। ਇੰਦਰੀਆਂ ਦੀ ਗਿਣਤੀ ਦਸ ਹੈ। ਕੰਨ, ਚਮੜੀ, ਜੀਭ, ਅੱਖਾਂ ਅਤੇ ਨੱਕ ਇਹ ਪੰਜ ਗਿਆਨ ਇੰਦਰੀਆਂ ਹਨ। ਵਾਤ, ਹੱਥ, ਪੈਰ, ਗੁਦਾ, ਲਿੰਗ ਜਾਂ ਯੋਨੀ ਇਹ ਪੰਜ ਕਰਮ ਇੰਦਰੀਆਂ ਹਨ। ਗਿਆਨ ਇੰਦਰੀਆਂ ਜੀਵ ਦੀ ਉਹ ਸ਼ਕਤੀ ਹਨ, ਜਿਸ ਦੁਆਰਾ ਉਸ ਨੂੰ ਬਾਹਰਲੇ ਵਿਸ਼ਿਆਂ ਦਾ ਗਿਆਨ ਹੁੰਦਾ ਹੈ। ਕਰਮ ਇੰਦਰੀਆਂ ਉਹ ਸ਼ਕਤੀ ਹਨ ਜਿਸ ਦੁਆਰਾ ਜੀਵ ਬਾਹਰਲੇ ਵਿਸ਼ਿਆਂ ਦੇ ਭਿੰਨ-ਭਿੰਨ ਗੁਣਾਂ ਦਾ ਭਿੰਨ-ਭਿੰਨ ਰੂਪਾਂ ਵਿਚ ਅਨੁਭਵ ਕਰਦਾ ਹੈ। ਮਨ ਸਾਰੀਆਂ ਇੰਦਰੀਆਂ ਨਾਲ ਮਿਲ ਕੇ ਜੀਵ ਨੂੰ ਵਿਸ਼ਿਆਂ ਦਾ ਭੋਗ ਕਰਾਂਦਾ ਹੈ। ਉਹ ਸਦਾ ਇੰਦਰੀਆਂ ਨਾਲ ਘਿਰਿਆ ਰਹਿੰਦਾ ਹੈ। 'ਪ੍ਰਾਣ' ਸੂਖਮ ਸਰੀਰ ਦਾ ਕ੍ਰਿਆ ਸ਼ਕਤੀ ਪ੍ਰਧਾਨ ਅੰਸ਼ ਹੈ, ਜੋ ਵ੍ਰਿਤੀ ਭੇਦ ਕਰਕੇ ਪੰਜ ਪ੍ਰਕਾਰ ਦਾ ਹੁੰਦਾ ਹੈ— ਪ੍ਰਾਣ, ਅਪਾਨ, ਵਿਆਨ, ਉਦਾਨ ਅਤੇ ਸਮਾਨ। ਕਰਮ ਇੰਦਰੀਆਂ ਹੱਥ ਪੈਰ ਆਦਿ ਕ੍ਰਿਆਸ਼ੀਲ ਅਤੇ ਇਕ ਦੂਸਰੇ ਦੇ ਸਹਾਇਕ ਅਤੇ ਪ੍ਰੇਰਕ ਵੀ ਹਨ। ਉਦਾਹਰਣ ਲਈ ਜੇ ਹੱਥ ਕਿਸੇ ਵਸਤੂ ਨੂੰ ਗ੍ਰਹਿਣ ਕਰਨਾ ਚਾਹੁੰਦੇ ਹਨ ਤਾਂ ਉਹ ਮਨ ਦੁਆਰਾ ਪੈਰਾਂ ਨੂੰ ਉਥੇ ਚੱਲਣ ਲਈ ਪਰਵਿਰਤ ਕਰਦੇ ਹਨ। ਕਰਮ ਇੰਦਰੀਆਂ ਪਿੱਛੋਂ ਸੂਖਮ ਸਰੀਰ ਦੇ ਅੰਤਰਗਤ ਪ੍ਰਾਣ ਆਦਿ ਪੰਚ ਵਾਯੂ ਆਉਂਦੇ ਹਨ। ਜੇਕਰ ਵੇਖਿਆ ਜਾਵੇ ਤਾਂ ਪ੍ਰਾਣ ਸਭ ਦਾ ਮੂਲ ਹਨ। ਪ੍ਰਾਣ ਦਾ ਸੰਚਾਰ ਨਾਸਿਕਾ, ਹਿਰਦਾ, ਨਾਭੀ, ਪੈਰ ਤਥਾ ਅੰਗੂਠੇ ਵਿਚ ਹੁੰਦਾ ਹੈ।

ਸੂਖਮ ਸਰੀਰ ਦੀ ਉਤਪਤੀ ਦੇ ਸੰਬੰਧ ਵਿਚ ਕਿਹਾ ਗਿਆ ਹੈ ਕਿ ਗਿਆਨ ਇੰਦਰੀਆਂ ਤਵਕ, ਚਕਸ਼, ਰਸਨਾ ਅਤੇ ਘਰਾਣ ਆਕਾਸ਼ ਆਦਿ ਤੇ ਸਾਤਵਿਕ ਅੰਗਾਂ ਤੋਂ ਵੱਖ ਵੱਖ ਕਰਮ ਉਤਪੰਨ ਹੁੰਦੇ ਹਨ। ਇਹ ਇੰਦਰੀਆਂ ਗਿਆਨ ਦਾ ਪ੍ਰਕਾਸ਼ ਕਰਦੀਆਂ ਹਨ। ਇਸ ਲਈ ਇਨ੍ਹਾਂ ਨੂੰ ਗਿਆਨ ਇੰਦਰੀਆਂ ਕਿਹਾ ਗਿਆ ਹੈ। ਬੁੱਧੀ ਨੂੰ ਅੰਤਹਕਰਣ ਦੀ ਨਿਸ਼ਚੇਆਤਮਿਕ ਵ੍ਰਿਤੀ ਕਿਹਾ ਗਿਆ ਹੈ। ਵੇਦਾਂਤ ਪ੍ਰੀਭਾਸ਼ਾਕਾਰ ਨੇ ਵ੍ਰਿਤੀ ਦੇ ਚਾਰ ਭੇਦ ਕੀਤੇ ਹਨ। ਇਹ ਭੇਦ ਨਿਸਚੇ, ਗਰਭ, ਸੰਸਯ ਅਤੇ ਸਮਰਪਣ ਹਨ। ਇਨ੍ਹਾਂ ਵਿਚ ਨਿਸਚੇ ਦਾ ਆਧਾਰ ਬੁੱਧੀ, ਗਰਭ ਦਾ ਆਧਾਰ ਅਹੰਕਾਰ, ਸੰਸਯ ਦਾ ਆਧਾਰ ਮਨ ਅਰਥਾਤ ਸਮਰਪਣ ਦਾ ਆਧਾਰ ਚਿੱਤ ਹੈ। ਇਹ ਮਨ, ਬੁੱਧੀ, ਚਿੱਤ ਅਰਥਾਤ ਅਹੰਕਾਰ ਰੂਪ ਅੰਤਹਕਰਣ ਵੀ ਆਕਾਸ਼ ਆਦਿ ਸੂਖਮ ਭੂਤ ਵਿਚੋਂ ਵਰਤਮਾਨ ਸਮਿਲਤ ਸਾਤਵਿਕ ਅੰਸ਼ਾਂ ਤੋਂ ਉਤਪੰਨ ਹੁੰਦਾ ਹੈ।

ਗੁਰਮਤਿ ਵਿਚਾਰਧਾਰਾ ਵਿਚ ਸੂਖਮ ਸਰੀਰ ਦੇ ਪ੍ਰਤੀਕ ਹਉਮੈ (ਅਹੰਕਾਰ), ਮਨ, ਬੁੱਧੀ, ਸੁਰਤਿ ਆਦਿ ਹਨ। ਇਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਅਸੀਂ ਹਉਮੈ ਦਾ ਵਰਨਣ ਕਰਦੇ ਹਾਂ।

ਹਉਮੈ ਦਾ ਅੱਖਰੀ ਅਰਥ ਹੈ—ਮੈਂ-ਮੈਂ। ਗੁਰਮਤਿ ਵਿਚਾਰਧਾਰਾ ਨੇ ਇਸ ਦਾ ਪ੍ਰਯੋਗ ਦਾਰਸ਼ਨਿਕ ਅਰਥਾਂ ਵਿਚ ਕੀਤਾ ਅਤੇ ਨੈਤਿਕ ਅਰਥਾਂ ਵਿਚ ਵੀ। ਮਨੁੱਖ ਦੀ ਉੱਤਪਤੀ ਵੀ ਹਉਮੈ ਕਾਰਣ ਹੀ ਮੰਨੀ ਗਈ ਹੈ। ਜਿਵੇਂ :

**ਹਉ ਵਿਚਿ ਆਇਆ ਹਉ ਵਿਚਿ ਗਇਆ॥**
**ਹਉ ਵਿਚਿ ਜੰਮਿਆ ਹਉ ਵਿਚਿ ਮੁਆ॥** *(ਆਦਿ ਗ੍ਰੰਥ, ਪੰਨਾ 466)*

ਹਉਮੈ ਨੂੰ ਆਤਮਾ ਦੇ ਸ਼ੁੱਧ ਦਾ ਵਿਕਾਰੀ ਰੂਪ ਵੀ ਮੰਨਿਆ ਜਾਂਦਾ ਹੈ, ਜਿਸ ਕਰ ਕੇ ਮਨੁੱਖ ਆਪਣੇ ਆਪ ਨੂੰ ਉਸ ਪਰਮ-ਸੱਤਾ ਨਾਲੋਂ ਵੱਖਰਾ ਸਮਝਣ ਲੱਗ ਪੈਂਦਾ ਹੈ, ਜੋ ਵੇਦਾਂਤਿਕ ਸ਼ਬਦਾਵਲੀ ਵਿਚ ਵੀ ਜੀਵ ਦੀ ਅਗਿਆਨ ਅਵਸਥਾ ਦਾ ਪ੍ਰਮਾਣ ਹੈ। 'ਹਉਮੈ' ਮਨੁੱਖ ਦੀ ਮੂਲ ਪ੍ਰਕਿਰਤੀ ਦੀ ਲਖਾਇਕ ਹੈ। ਧਾਰਮਿਕ ਸ਼ਬਦਾਵਲੀ ਵਿਚ ਹਉਮੈ ਨੂੰ ਬੰਧਨ ਦੀ ਅਵਸਥਾ ਕਹਿ ਸਕਦੇ ਹਾਂ :

**ਹਉਮੈ ਬੰਧਨ ਬੰਧਿ ਭਵਾਵੈ॥** *(ਆਦਿ ਗ੍ਰੰਥ, ਪੰਨਾ 227)*

ਜਿਸ ਤੋਂ ਮੁਕਤੀ ਪ੍ਰਾਪਤ ਕਰਨਾ ਹੀ ਮਨੁੱਖੀ ਜੀਵਨ ਦਾ ਪਰਮ-ਉਦੇਸ਼ ਮੰਨਿਆ ਗਿਆ ਹੈ :

**ਹਉਮੈ ਖੋਇ ਕਰੇ ਸੀਗਾਰੁ॥**
**ਤਉ ਕਾਮਣਿ ਸੇਜੈ ਰਵੈ ਭਤਾਰੁ॥** *(ਆਦਿ ਗ੍ਰੰਥ, ਪੰਨਾ 357)*

ਪਰੰਤੂ ਹਉਮੈ ਨੂੰ ਕੇਵਲ ਬੁਰਾਈ ਦਾ ਪ੍ਰਤੀਕ ਹੀ ਨਹੀਂ ਸਮਝਣਾ ਚਾਹੀਦਾ, ਕਿਉਂਕਿ ਜਿਥੇ ਇਸ ਵਿਚ ਮਨੁੱਖ ਨੂੰ ਕੁਰਾਹੇ ਪਾਉਣ ਦੀ ਸ਼ਕਤੀ ਹੈ, ਉਥੇ ਮਨੁੱਖ ਦੀ ਸਚਿਆਰਤਾ ਦਾ ਆਧਾਰ ਵੀ ਇਹ ਹਉਮੈ ਹੈ। ਇਸੇ ਕਰਕੇ ਹੀ ਸ਼ਾਇਦ ਗੁਰੂ ਅੰਗਦ ਦੇਵ ਜੀ ਨੇ ਇਸ ਨੂੰ ਇਕ ਪਾਸੇ ਦੀਰਘ ਰੋਗ ਆਖਿਆ ਹੈ, ਤਾਂ ਦੂਜੇ ਪਾਸੇ 'ਦਾਰੂ' ਹੋਣ ਦਾ ਸੰਕੇਤ ਵੀ ਕੀਤਾ ਹੈ। ਜਿਵੇਂ :

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥** *(ਆਦਿ ਗ੍ਰੰਥ, ਪੰਨਾ 466)*

ਗੁਰਮਤਿ ਵਿਚਾਰਧਾਰਾ ਨੇ ਹਉਮੈ ਦੀ ਦਵੈਤ ਭਾਵਨਾ ਨਸ਼ਟ ਕਰਨ ਲਈ ਹੁਕਮ ਨੂੰ ਪਛਾਣਨ ਦੀ ਮਹੱਤਤਾ ਉੱਪਰ ਬਲ ਦਿੱਤਾ ਹੈ ਕਿਉਂਕਿ ਜੋ ਵਿਅਕਤੀ ਬ੍ਰਹਿਮੰਡੀ ਵਿਧਾਨ ਦੀ ਸਰਵ-ਵਿਆਪਕਤਾ ਦਾ ਬੋਧ ਕਰ ਲੈਂਦਾ ਹੈ, ਉਹ ਆਪਣੀ ਨਿਗੁਣੀ ਹਉਮੈ ਦੀ ਤੰਗ ਵਲਗਣ ਤਕ ਸੀਮਤ ਨਹੀਂ ਰਹਿ ਸਕਦਾ। ਜਿਵੇਂ :

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥** *(ਜਪੁਜੀ, ਪਉੜੀ 2)*

ਗੁਰਮਤਿ ਵਿਚਾਰਧਾਰਾ ਅਨੁਸਾਰ ਸੂਖਮ ਸਰੀਰ ਦਾ ਦੂਜਾ ਮਹੱਤਵ ਪੂਰਨ ਤੱਤ 'ਮਨ' ਹੈ। 'ਮਨ' ਸ਼ਬਦ ਸੰਸਕ੍ਰਿਤ ਦੇ 'ਮਨਸਾ' ਤੋਂ ਆਇਆ ਹੈ, ਜਿਸ ਦਾ ਅਰਥ ਸਮੇਂ-ਸਮੇਂ ਬਦਲਦਾ ਰਿਹਾ ਹੈ। ਰਿਗਵੇਦ ਵਿਚ ਇਹ ਸ਼ਬਦ ਆਤਮਾ ਦੇ ਬਹੁਤ ਨੇੜੇ ਸੀ। ਪਰੰਤੂ ਉਪਨਿਸ਼ਦਾਂ ਵਿਚ ਇਸ ਦੇ ਅਰਥਾਂ ਵਿਚ ਪਰਿਵਰਤਨ ਆ ਗਿਆ ਅਤੇ ਇਹ ਚਿੱਤ ਦਾ ਸਮਾਨ ਆਰਥਕ ਬਣ ਗਿਆ, ਜੋ ਇੱਛਾਵਾਂ, ਭਾਵਨਾਵਾਂ, ਸੰਕਲਪਾਂ ਅਤੇ ਵਿਕਲਪਾਂ ਦਾ ਕੇਂਦਰ ਹੈ।

ਮਨ ਦੇ ਸੰਬੰਧ ਵਿਚ ਜਿਹੜੀ ਸਭ ਤੋਂ ਵੱਡੀ ਸਮੱਸਿਆ ਚਰਚਾ ਦਾ ਵਿਸ਼ਾ ਰਹੀ ਹੈ, ਉਹ ਮਨ ਅਤੇ ਸਰੀਰ ਦਾ ਸੰਬੰਧ ਹੈ। ਸ਼ੁਰੂ ਤੋਂ ਲੈ ਕੇ ਹੁਣ ਤਕ ਮਨੁੱਖ ਨੂੰ ਪ੍ਰੀਭਾਸ਼ਤ ਕਰਨ ਲੱਗਿਆਂ ਸੋਚਵਾਨਾਂ, ਵਿਚਾਰਵਾਨਾਂ, ਦਾਰਸ਼ਨਿਕਾਂ ਅਤੇ ਸਾਇੰਸਦਾਨਾਂ ਦੀਆਂ ਦੋ ਸ਼੍ਰੇਣੀਆਂ ਹੋ ਜਾਂਦੀਆਂ ਰਹੀਆਂ ਹਨ। ਇਕ ਉਹ ਜਿਹੜੇ ਮਾਦੇ ਨੂੰ ਆਦਿ ਅਤੇ ਮਾਦੇ ਨੂੰ ਅੰਤ ਮੰਨਦੇ ਹਨ ਅਤੇ ਉਨ੍ਹਾਂ ਅਨੁਸਾਰ ਸ੍ਰਿਸ਼ਟੀ ਦਾ ਸਾਰਾ ਪਾਸਾਰਾ ਮਾਦੇ ਦੇ ਵਿਕਾਸ ਤੋਂ ਹੋਇਆ ਹੈ। ਦੂਜੇ ਉਹ ਹਨ, ਜਿਹੜੇ ਮਨ ਜਾਂ ਕਿਸੇ ਅਣਦਿੱਸਦੇ ਅਭੌਤਿਕ ਸਾਰ ਤੋਂ ਦੁਨੀਆਂ ਦੀ ਰਚਨਾ ਹੋਈ ਮੰਨਦੇ ਹਨ। ਸ਼ੁਰੂ ਦੇ ਦਾਰਸ਼ਨਿਕ ਮਨ ਨੂੰ ਕੋਈ ਵੱਖਰਾ ਸਾਰ (Substence) ਨਹੀਂ ਮੰਨਦੇ ਸਨ। ਉਸ ਦਾ ਕਾਰਨ ਸ਼ਾਇਦ ਇਹ ਸੀ ਕਿ ਦਰਸ਼ਨ ਦੇ ਉੱਨਤ ਨਾ ਹੋਣ ਕਾਰਨ ਆਰੰਭਕ ਮਨੁੱਖ ਨੂੰ ਆਪਣੇ ਆਪ ਵਿਚ ਅਤੇ ਹੋਰ ਰਹਿੰਦੀ ਦੁਨੀਆਂ ਵਿਚ ਕੋਈ ਫ਼ਰਕ ਨਜ਼ਰ ਨਹੀਂ ਸੀ ਆਉਂਦਾ।

ਮਨੁੱਖ ਜੇ ਆਪਣੇ ਆਪੇ ਬਾਰੇ ਚੇਤੰਨ ਹੋਇਆ ਵੀ ਹੈ ਤਾਂ ਬ੍ਰਹਿਮੰਡ ਦੇ ਵਿਕਾਸ ਦੀ ਲੰਬੀ ਲੜੀ ਦੇ ਨਾਲ ਨਾਲ ਹੋਇਆ ਹੈ। ਆਰੰਭਕ ਮਨੁੱਖ ਦੇ ਸਾਹਮਣੇ ਕੇਵਲ ਦੋ ਵਸਤੂਆਂ ਹੀ ਉਸ ਦੇ ਵਿਚਾਰ ਦਾ ਵਿਸ਼ਾ ਸਨ। ਇਕ ਤਾਂ ਉਸ ਦੀ ਕੁਦਰਤ ਅਤੇ ਦੂਜੀ ਇਸ ਦੀ ਕੁਦਰਤ ਪਿੱਛੇ ਛੁਪੀ ਅਣਦਿਸਦੀ ਸ਼ਕਤੀ। ਹੌਲੀ-ਹੌਲੀ ਜਦ ਮਨੁੱਖ ਨੂੰ ਇਹ ਦਿਸਦੀ ਸ੍ਰਿਸ਼ਟੀ ਵਿਚ ਕਿਸੇ ਤਰਤੀਬ, ਕਿਸੇ ਕਾਨੂੰਨ ਜਿਹੇ ਨਿਯਮ ਦੀ ਹੋਂਦ ਮਹਿਸੂਸ ਹੋਣੀ ਸ਼ੁਰੂ ਹੋਈ ਤਾਂ ਉਸਦੇ ਮਨ ਨੂੰ ਦੁਨੀਆਂ ਜਾਂ ਬ੍ਰਹਿਮੰਡ ਨੂੰ ਨਿਯਮ ਬੱਧ ਕਰਨ ਵਾਲੇ ਨਿਯਮ ਦੇ ਰੂਪ ਵਿਚ ਦੇਖਣਾ ਸ਼ੁਰੂ ਕਰ ਦਿੱਤਾ। ਇਸ ਤੋਂ ਬਾਅਦ ਜਦ ਹੌਲੀ-ਹੌਲੀ ਰੱਬ ਦਾ ਸੰਕਲਪ ਮਨੁੱਖੀ ਮਨ ਨੇ ਬਣਾ ਲਿਆ, ਤਾਂ ਮਨ ਨੂੰ ਰੱਬ ਨਾਲ ਇਕ ਸੁਰ ਕਰ ਦਿੱਤਾ ਗਿਆ। ਐਸਪੀਕੋਂ ਕਲਸ ਨੇ ਰੱਬ ਨੂੰ ਹੀ ਮਨ ਮੰਨਿਆ ਹੈ।

ਮਨ ਨੂੰ ਪਰਿਭਾਸ਼ਤ ਕਰਨ ਲਈ ਆਰੰਭਕ ਦਾਰਸ਼ਨਿਕਾਂ ਨੇ ਜਿਤਨੇ ਵੀ ਵਿਚਾਰ ਦਿੱਤੇ ਹਨ, ਉਨ੍ਹਾਂ ਸਾਰਿਆਂ ਵਿਚ ਬੌਧਿਕਤਾ ਅਤੇ ਤਰਕਸ਼ੀਲਤਾ ਨਾਲੋਂ ਭਾਵੁਕਤਾ ਵਧੇਰੇ ਪ੍ਰਧਾਨ ਹੈ। ਪੁਰਾਣੇ ਯੂਨਾਨੀ ਫ਼ਿਲਾਸਫ਼ਰ ਅਨੇਜਾਗੋਰਸ ਨੇ ਮਨ ਬਾਰੇ ਕਾਫ਼ੀ ਭਾਵੁਕ ਪ੍ਰੀਭਾਸ਼ਾ ਦਿੱਤੀ ਹੈ। ਉਸ ਨੇ ਇਸ ਨੂੰ ਅਨੰਤ ਤੇ ਸਵੈ ਨਿਯੰਤਰਤ ਮੰਨਿਆ ਹੈ, ਜਿਹੜੀ ਕਿ ਦੁਨੀਆਂ ਦੀ ਸਭ ਤੋਂ ਵੱਡੀ ਤਾਕਤ ਹੈ।

ਅਰਸਤੂ ਨੇ ਪਹਿਲੀ ਵਾਰੀ ਮਨ ਬਾਰੇ ਬਣੇ ਸਾਰ ਦੇ ਸੰਕਲਪ ਤੋਂ ਬਗ਼ਾਵਤ ਕੀਤੀ ਸੀ। ਉਸ ਅਨੁਸਾਰ ਸ੍ਰਿਸ਼ਟੀ ਵਿਚ ਸ਼ੁਧ ਵਿਚਾਰ ਦੀ ਕੋਈ ਵਸਤੂ ਨਹੀਂ। ਹਰ ਘਟਨਾ, ਹਰ ਕਰਮ, ਹਰ ਵਿਚਾਰ ਇਕ ਆਕਾਰ ਵਿਚ ਬੱਝਿਆ ਹੋਇਆ ਹੈ।

ਅਰਸਤੂ ਦਾ ਇਹ ਸੰਕਲਪ ਪਦਾਰਥਵਾਦੀਆਂ ਜਾਂ ਯਥਾਰਥਵਾਦੀਆਂ ਨਾਲ ਮਿਲਦਾ ਹੈ। ਉਨ੍ਹਾਂ ਨੇ ਵੀ ਮਨ ਨੂੰ ਭੌਤਿਕ ਆਕਾਰ ਵਿਚ ਘਿਰਿਆ ਦੱਸਿਆ ਹੈ।

ਭਾਰਤੀ ਦਰਸ਼ਨ ਵਿਚ ਮਨ ਇਕ ਪ੍ਰਬਲ ਪਰੰਤੂ ਸੂਖਮ ਸ਼ਕਤੀ ਦੀ ਸ਼ਕਲ ਵਿਚ ਵਿਚਾਰਿਆ ਜਾਂਦਾ ਹੈ। ਇਹ 'ਪਿੰਡ' ਦਾ ਅਭੌਤਿਕ ਅੰਸ਼ ਹੈ, ਜਿਹੜਾ ਜੀਵ ਦੇ ਸੰਕਲਪਾਂ ਵਿਕਲਪਾਂ ਦਾ ਜ਼ਿੰਮੇਵਾਰ ਹੈ। ਲਗਭਗ ਸਾਰਿਆਂ ਦਰਸ਼ਨ ਸ਼ਾਸਤਰਾਂ ਅਤੇ ਧਰਮ ਸੰਪ੍ਰਦਾਵਾਂ ਨੇ ਮਨ ਸੰਬੰਧੀ ਵਿਚਾਰ ਪੇਸ਼ ਕੀਤੇ ਹਨ। ਉਪਨਿਸ਼ਦਾਂ ਵਿਚ ਵੀ ਮਨ ਦੀ ਚਰਚਾ ਹੈ। ਮਨ ਸਾਰੀਆਂ ਇੰਦਰੀਆਂ ਦਾ ਆਗੂ ਹੈ, ਮਨ ਦਾ ਸਹਿਯੋਗ ਨਾ ਹੋਵੇ, ਤਾਂ ਨਾ ਕੰਨ ਸੁਣਦੇ ਹਨ ਅਤੇ ਨਾ ਅੱਖਾਂ ਵੇਖਦੀਆਂ ਹਨ। ਮਨੁੱਖ ਮਨ ਨਾਲ ਹੀ ਵੇਖਦਾ ਹੈ, ਮਨ ਨਾਲ ਹੀ ਸੁਣਦਾ ਹੈ, ਮਨ ਨਾਲ ਸਪਰਸ਼ ਕਰਦਾ ਹੈ। ਗੀਤਾ ਵਿਚ ਕਿਹਾ ਗਿਆ ਹੈ ਕਿ ਜਿਵੇਂ ਹਵਾ ਸੁਗੰਧੀ ਨੂੰ ਉਸ ਦੀ ਥਾਂ ਤੋਂ ਆਪਣੇ ਨਾਲ ਹੀ ਲੈ ਜਾਂਦੀ ਹੈ, ਇਸੇ ਤਰ੍ਹਾਂ ਆਤਮਾ ਮਨ ਅਤੇ ਇੰਦਰੀਆਂ ਨੂੰ ਪਹਿਲੇ ਸਰੀਰ ਵਿਚੋਂ ਕੱਢ ਕੇ ਅਗਲੇ ਸਰੀਰ ਵਿਚ ਆਪਣੇ ਨਾਲ ਲੈ ਜਾਂਦੀ ਹੈ।

ਨਿਆਇ ਦਰਸ਼ਨ ਵਿਚ 'ਮਨ' ਨੂੰ ਇਕ ਜਾਣਨਯੋਗ ਪਦਾਰਥ ਦੱਸਿਆ ਗਿਆ ਹੈ। ਵੈਸ਼ੇਸ਼ਿਕ ਦਰਸ਼ਨ ਵਿਚ ਇਹ (ਮਨ) ਨੌਵੀਂ ਨਿੱਤ-ਸੱਤਾ ਅਰਥਾਤ ਦ੍ਰਵ (ਦ੍ਰਵਯ) ਹੈ। ਸਾਂਖ ਦਰਸ਼ਨ ਵਿਚ ਵਿਸ਼ਵ-ਵਿਆਪੀ ਮਨ ਹੈ। ਯੋਗ ਦਰਸ਼ਨ ਵਿਚ ਵਿਅਕਤੀਗਤ ਮਨ ਹੈ, ਜੋ ਵਿਚਾਰ ਤੇ ਵਿਵੇਕ ਦਾ ਕੇਂਦਰ ਹੈ।

ਮਨ ਮਨੋਵਿਗਿਆਨ ਦਾ ਵੀ ਬੜਾ ਮਹੱਤਵਪੂਰਨ ਵਿਸ਼ਾ ਹੈ। ਮਨੋਵਿਗਿਆਨੀ ਮਨੁੱਖ ਸਰੀਰ ਦੀਆਂ ਸਾਰੀਆਂ ਬਿਮਾਰੀਆਂ ਦਾ ਵੱਡਾ ਕਾਰਨ ਮਨ ਨੂੰ ਦੱਸਦੇ ਹਨ। ਸਰੀਰ ਦੇ ਇਲਾਜ ਲਈ ਮਨ ਦੇ ਇਲਾਜ ਨੂੰ ਪਹਿਲ ਦਿੱਤੀ ਹੈ। ਮਨ ਦੀ ਮਜ਼ਬੂਤੀ ਨਾਲ ਹੀ ਸਰੀਰ ਮਜ਼ਬੂਤ ਹੈ। ਧਰਤੀ 'ਤੇ ਮਹਾਨ ਮਨੁੱਖ ਹੈ ਅਤੇ ਮਨੁੱਖ ਵਿਚ ਸਭ ਤੋਂ ਮਹਾਨ ਮਨ ਹੈ।

ਗੁਰੂ ਨਾਨਕ ਜੀ ਨੇ ਮਨ ਦੀ ਉਤਪੱਤੀ ਪੰਜ ਤੱਤਾਂ ਆਕਾਸ਼, ਪਵਣ, ਅਗਨੀ, ਜਲ ਅਤੇ ਪ੍ਰਿਥਵੀ ਤੋਂ ਮੰਨੀ ਹੈ।

**ਇਹ ਮਨੁ ਪੰਚ ਤਤੁ ਤੇ ਜਨਮਾ॥** *(ਆਦਿ ਗ੍ਰੰਥ, ਪੰਨਾ 415)*

ਗੁਰਮਤਿ ਵਿਚਾਰਧਾਰਾ ਅਨੁਸਾਰ ਮਨ ਮੋਹ ਮਾਇਆ ਵਿਚ ਭਟਕਦਾ ਰਹਿੰਦਾ

ਹੈ। ਮਨ ਹਾਥੀ ਸਾਕਤ (ਸ਼ਕਤੀ ਨੂੰ ਪੂਜਣ ਵਾਲਾ) ਅਤੇ ਪਾਗਲ ਹੈ। ਮਾਇਆ ਮੋਹ ਦੇ ਜੰਗ ਵਿਚ ਫਾਥਾ ਹੋਇਆ ਭਟਕਦਾ ਫਿਰਦਾ ਹੈ।

**ਮਨੁ ਮੈਗਲੁ ਸਾਕਤੁ ਦੇਵਾਨਾ॥**
**ਬਨ ਖੰਡਿ ਮਾਇਆ ਮੋਹਿ ਹੈਰਾਨਾ॥** *(ਆਦਿ ਗ੍ਰੰਥ, ਪੰਨਾ 415)*

ਜਪੁਜੀ ਵਿਚ ਮਨ ਨੂੰ ਸੰਸਾਰ ਦੀ ਸਭ ਤੋਂ ਵੱਡੀ ਸ਼ਕਤੀ ਦੱਸਿਆ ਗਿਆ ਹੈ, ਜੋ ਇਸ ਨੂੰ ਜਿੱਤ ਸਕਦਾ ਹੈ, ਉਹ ਸਾਰੇ ਸੰਸਾਰ ਦਾ ਜੇਤੂ ਬਣ ਸਕਦਾ ਹੈ। ਜਿਵੇਂ:

**...ਮਨਿ ਜੀਤੈ ਜਗੁ ਜੀਤੁ॥** *(ਜਪੁਜੀ, ਪਉੜੀ 28)*

ਗੁਰਮਤਿ ਵਿਚਾਰਧਾਰਾ ਨੇ ਵੀ ਮਨ ਨੂੰ ਮਾਰਨ ਉਪਰ ਜ਼ੋਰ ਦਿੱਤਾ ਹੈ। ਖੋਟੀਆਂ ਅਤੇ ਚੰਚਲ ਬਿਰਤੀਆਂ ਤੋਂ ਰੋਕਣ ਲਈ ਕਿਹਾ ਹੈ। ਹੰਕਾਰ ਨੂੰ ਤਿਆਗਣਾ ਵੀ ਮਨ ਮਾਰਨਾ ਹੈ। ਇਸ ਲਈ ਖ਼ੁਦੀ (ਹਉਮੈ) ਦੂਰ ਕਰਨ ਨੂੰ ਮਨ ਮਾਰਨਾ, ਮਨ ਨੂੰ ਵੱਸ ਕਰਨਾ ਆਦਿ ਸ਼ਬਦਾਂ ਦੁਆਰਾ ਬਿਆਨ ਕੀਤਾ ਹੈ।

ਮਨ ਦੀ ਚੰਚਲਤਾ ਦਾ ਕਈ ਤਰ੍ਹਾਂ ਵਰਣਨ ਕੀਤਾ ਗਿਆ ਹੈ। ਗੀਤਾ ਵਿਚ ਵੀ ਮਨ ਦੀਆਂ ਚਾਰ ਪ੍ਰਵਿਰਤੀਆਂ ਦਾ ਉਲੇਖ ਕੀਤਾ ਗਿਆ ਹੈ। ਮਨ ਚੰਚਲ ਹੈ, ਪਰਮਾਰਥੀ ਹੈ, ਬਲਵਾਨ ਅਤੇ ਦ੍ਰਿੜ੍ਹ ਹੈ। ਇਨ੍ਹਾਂ ਵਿਚ ਚੰਚਲਤਾ ਸਭ ਤੋਂ ਪ੍ਰਮੁੱਖ ਹੈ। ਗੁਰੂ ਨਾਨਕ ਸਾਹਿਬ ਨੇ ਸਪੱਸ਼ਟ ਸ਼ਬਦਾਂ ਵਿਚ ਮਨ ਨੂੰ ਚੰਚਲ ਕਿਹਾ ਹੈ:

**ਮਨੁ ਚੰਚਲੁ ਬਿਧਿ ਨਾਹੀ ਜਾਣੈ॥** *(ਆਦਿ ਗ੍ਰੰਥ, ਪੰਨਾ 415)*

ਮਨ ਨੂੰ ਮਾਰਨ ਦਾ ਵਿਚਾਰ ਜੋ ਗੁਰਬਾਣੀ ਵਿਚ ਹੈ, ਉਸ ਤੋਂ ਭਾਵ ਮਨ ਦੀਆਂ ਵਾਸ਼ਨਾਵਾਂ ਨੂੰ ਮਾਰਨਾ ਜਾਂ ਉਸ ਉੱਤੇ ਕਾਬੂ ਪਾਉਣਾ ਹੈ। ਮਨ ਦੀ ਅਗਵਾਈ ਕਬੂਲ ਕਰਨ ਵਾਲਾ ਵਿਅਕਤੀ ਭਟਕਣ ਤੋਂ ਸਿਵਾਏ ਹੋਰ ਕੀ ਪ੍ਰਾਪਤ ਕਰਨ ਦੀ ਆਸ ਰੱਖ ਸਕਦਾ ਹੈ। ਇਹ ਕਦੇ ਵੀ ਜੀਵਨ ਦੇ ਪਰਮਾਰਥ (ਮੋਖ) ਦੀ ਪ੍ਰਾਪਤੀ ਨਹੀਂ ਕਰ ਸਕਦਾ ਅਤੇ ਸਦਾ ਜਨਮ ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ।

ਗੁਰਮਤਿ ਵਿਚਾਰਧਾਰਾ ਅਨੁਸਾਰ ਮਨ ਮਨੁੱਖ ਦਾ ਨਿਪਟ ਵੈਰੀ ਨਹੀਂ, ਸਗੋਂ ਇਹ ਅਥਾਹ ਸ਼ਕਤੀ ਸਰੋਤ ਅਤੇ ਕੀਮਤੀ ਵਸਤੂ ਹੈ। ਇਸ ਦੀ ਤੁਲਨਾ ਕੀਮਤੀ ਹੀਰਿਆਂ ਨਾਲ ਕੀਤੀ ਹੈ:

**ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ ਪਤਿ ਪਾਇ॥** *(ਆਦਿ ਗ੍ਰੰਥ, ਪੰਨਾ 22)*

ਸੂਖਮ ਸਰੀਰ ਦੇ ਦੂਸਰੇ ਤੱਤਾਂ ਵਿਚ ਇਕ ਤੱਤ ਬੁੱਧੀ ਹੈ। ਬੁੱਧੀ ਅੰਤਹਕਰਣ ਦਾ ਦੂਜਾ ਵਿਸ਼ੇਸ਼ ਭਾਗ ਹੈ। ਬੁੱਧੀ ਅੰਤਹਕਰਣ ਦਾ ਉਹ ਭੇਦ ਹੈ, ਜਿਸ ਤੋਂ ਵਿਚਾਰ ਅਤੇ ਨਿਸਚਾ ਹੁੰਦਾ ਹੈ। ਬੁੱਧੀ ਦੇ ਦੋ ਅਰਥ ਹਨ—ਪ੍ਰਗਿਆ ਅਤੇ ਬੋਧਿ। ਪਹਿਲੇ ਅਰਥ ਵਿਚ ਅੰਤਹਕਰਣ ਉਹ ਭੇਦ ਹੈ, ਜਿਸ ਦੁਆਰਾ ਜੀਵ ਪਦਾਰਥਾਂ ਦਾ ਨਿਸਚਾ ਕਰਕੇ ਕੰਮਾਂ ਕਾਜਾਂ ਵਿਚ ਲੱਗਦਾ ਹੈ। ਦੂਜੇ ਅਰਥਾਂ ਵਿਚ ਬੁੱਧੀ ਜੀਵ ਦੇ ਅੰਤਹਕਰਣ ਦੀ ਉਹ ਸ਼ਕਤੀ ਹੈ, ਜਿਸ ਦੁਆਰਾ ਉਹ ਸੂਖਮ ਅਰਥਾਂ ਨੂੰ ਸਮਝਣ ਵਿਚ ਸਮਰੱਥ ਹੁੰਦਾ ਹੈ।

ਇੰਦਰੀਆਂ ਅਤੇ ਮਨ ਤੋਂ ਉਚੇਰੀ ਬੁੱਧੀ ਹੈ। ਇਸ ਨੂੰ ਸਰੀਰ ਰੂਪੀ ਰੱਥ ਦਾ ਮਾਲਕ ਵੀ ਕਿਹਾ ਹੈ। ਇਹ ਮਨੁੱਖ ਨੂੰ ਪਸ਼ੂ ਤੋਂ ਵੱਖਰਿਆਉਂਦੀ ਹੈ ਅਤੇ ਸੱਚ, ਝੂਠ, ਚੰਗੇ-ਮੰਦੇ ਦਾ ਨਿਤਾਰਾ ਕਰਦੀ ਹੈ। ਇੰਦਰੀਆਂ, ਮਨ ਰਾਹੀਂ ਜੋ ਪ੍ਰਾਪਤ ਹੁੰਦਾ ਹੈ, ਉਸ ਨੂੰ ਵਿਸ਼ੇਸ਼ ਆਸ਼ੇ ਲਈ ਵਰਤਦੀਆਂ ਹਨ।

ਬੁੱਧੀ ਸਤਿ ਅਤੇ ਅਸਤਿ ਦਾ ਵਿਚਾਰ ਕਰਨ ਵਾਲੀ ਸ਼ਕਤੀ ਦਾ ਨਾਮ ਹੈ। ਉਚੇਰੀ ਸਤਿ ਦੀ ਖੋਜ ਕਰਦੀ ਹੈ, ਬ੍ਰਹਮ-ਗਿਆਨ ਦੀ ਪ੍ਰਾਪਤੀ ਲਈ ਸਹਾਈ ਹੁੰਦੀ ਹੈ। ਇਹ ਕੇਂਦਰੀ ਸੂਚਨਾ ਅਸਥਾਨ ਹੈ। ਇੰਦਰੀਆਂ ਇਥੇ ਇਤਲਾਹ ਦਿੰਦੀਆਂ ਹਨ।

ਭਾਰਤੀ ਦਰਸ਼ਨ ਸਾਹਿਤ ਵਿਚ ਬੁੱਧੀ ਬਾਰੇ ਕੁਝ ਕੁ ਵਿਚਾਰ ਅਵੱਸ਼ ਹੋਇਆ ਹੈ। ਆਤਮਾ ਸਭ ਵਿਚ ਛੁਪੀ ਹੋਈ ਹੈ, ਪਰੰਤੂ ਨਜ਼ਰ ਕੇਵਲ ਰਿਸ਼ੀਆਂ ਨੂੰ ਸੂਖਮ ਬੁੱਧੀ ਰਾਹੀਂ ਹੀ ਆਉਂਦੀ ਹੈ। ਗੀਤਾ ਵਿਚ ਬੁੱਧੀ ਦੀ ਖ਼ਾਸ ਮਹਾਨਤਾ ਦੱਸੀ ਗਈ ਹੈ ਅਤੇ ਇਸ ਨੂੰ ਬੁੱਧੀ-ਯੋਗ ਕਿਹਾ ਗਿਆ ਹੈ। ਗੀਤਾ ਵਿਚ ਬੁੱਧੀ ਦੀਆਂ ਤਿੰਨ ਕਿਸਮਾਂ ਦੱਸੀਆਂ ਗਈਆਂ ਹਨ—ਸਾਤਵਿਕ, ਰਾਜਸਕ ਅਤੇ ਤਾਮਸਕ। ਬੁੱਧੀ ਦੀ ਸਹਾਇਤਾ ਬਿਨਾਂ ਮਨੋਬਿਰਤੀਆਂ ਅੰਨ੍ਹੀਆਂ ਹਨ। ਮਨੁੱਖ ਦਾ ਕੋਈ ਕੰਮ ਸ਼ੁੱਧ ਤਾਂ ਹੀ ਹੋ ਸਕਦਾ ਹੈ, ਜਦ ਕਿ ਬੁੱਧੀ ਸ਼ੁੱਧ ਹੈ। ਸਾਂਖ ਮੱਤ ਅਨੁਸਾਰ ਪੁਰਸ਼ ਅਤੇ ਪ੍ਰਕਿਰਤੀ ਦੇ ਮੇਲ ਤੋਂ ਬੁੱਧੀ ਦਾ ਜਨਮ ਹੋਇਆ ਹੈ। ਇਸ ਨੂੰ 'ਮਹਤ' ਕਿਹਾ ਗਿਆ ਹੈ। ਸਾਂਖ ਦਰਸ਼ਨ ਵਿਚ ਮਨ, ਅਹੰਕਾਰ ਅਤੇ ਬੁੱਧੀ ਤਿੰਨ ਅੰਦਰੂਨੀ ਗਿਆਨ ਦੇ ਸਾਧਨ ਹਨ। ਸਾਂਖਯ ਦੇ ਮਹੱਤਵ ਤੱਤ ਨੂੰ ਅੰਤਰੀਵੀ ਦ੍ਰਿਸ਼ਟੀ ਤੋਂ ਬੁੱਧੀ ਕਿਹਾ ਜਾਂਦਾ ਹੈ।

ਪਰੰਤੂ ਜੇ ਮਨ ਦੀ ਪੱਛਮੀ ਪਰਿਭਾਸ਼ਾ ਨੂੰ ਸਾਹਮਣੇ ਰੱਖਿਆ ਜਾਏ ਤਾਂ ਬੁੱਧੀ ਮਨ ਦੀ ਸੋਚਣ ਸ਼ਕਤੀ ਹੈ। ਮਨੁੱਖੀ ਦਿਮਾਗ਼ ਵਿਚ ਸਥਿਤ ਹੋ ਕੇ ਇਹ ਸਹੀ ਗਿਆਨ ਅਖਵਾਉਂਦੀ ਹੈ। ਮਨੁੱਖ ਦਾ ਕ੍ਰਿਆਸ਼ੀਲ ਜਗਤ ਤਾਂ ਮਨ ਅਤੇ ਬੁੱਧੀ ਦੀ ਖੇਡ ਹੈ ਹੈ। ਵਿਗਿਆਨਕ ਦ੍ਰਿਸ਼ਟੀਕੋਣ ਤੋਂ ਬੁੱਧੀ ਉਸ ਨੂੰ ਕਹਿੰਦੇ ਹਨ, ਜਿਹੜੀ ਪ੍ਰੀਖਿਆ ਦੁਆਰਾ ਮਾਪੀ ਜਾਵੇ। ਅਸਲ ਵਿਚ ਬੁੱਧੀ ਸਿੱਖਣ ਦੀ ਯੋਗਤਾ ਹੈ। ਕੁਝ ਪ੍ਰਸਿੱਧ ਮਨੋਵਿਗਿਆਨੀਆਂ ਨੇ ਇਸ ਨੂੰ ਜੀਵਨ ਦੀ ਨਵੀਨ ਸਮੱਸਿਆਵਾਂ ਦੇ ਸਮਾਯੋਜਨ ਦੀ ਯੋਗਤਾ ਕਿਹਾ ਹੈ। ਇਸ ਲਈ ਬੁੱਧੀ ਉਹ ਯੋਗਤਾ ਹੈ, ਜਿਸ ਦੇ ਦੁਆਰਾ ਮਨੁੱਖ ਤੇਜ਼ੀ ਨਾਲ ਸਿੱਖਦਾ ਹੈ, ਨਵੀਨ ਪ੍ਰਸਥਿਤੀਆਂ ਤੋਂ ਜਲਦੀ ਹੀ ਸਮਾਯੋਜਨ ਸਥਾਪਤ ਕਰ ਲੈਂਦਾ ਹੈ ਅਰਥਾਤ ਕੁਸ਼ਲਤਾ ਪੂਰਵਕ ਚਿੰਤਨ ਕਰ ਸਕਦਾ ਹੈ।

ਗੁਰਮਤਿ ਵਿਚਾਰਧਾਰਾ ਅਨੁਸਾਰ ਬੁੱਧੀ ਉਹ ਨਹੀਂ ਜਿਸ ਨੂੰ ਵਾਦ-ਵਿਵਾਦ ਵਿਚ ਗਵਾਇਆ ਜਾਵੇ, ਸਗੋਂ ਬੁੱਧੀ ਦੁਆਰਾ ਅਸੀਂ ਪਰਮਾਤਮਾ ਨੂੰ ਸਿਮਰਦੇ ਹਾਂ ਅਤੇ ਇਸ ਦੁਆਰਾ ਹੀ ਅਸੀਂ ਇੱਜ਼ਤ ਪ੍ਰਾਪਤ ਕਰਦੇ ਹਾਂ। ਬੁੱਧੀ ਨਾਲ ਪੜ੍ਹ ਕੇ ਸੂਝ-ਬੂਝ ਪ੍ਰਾਪਤ ਕਰਦੇ ਹਾਂ। ਇਸ ਨਾਲ ਹੀ ਦਾਨ ਪੁੰਨ ਦੇ ਕੰਮ ਕਰਦੇ ਹਾਂ। ਇਹੋ ਅਸਲੀ ਰਾਹ ਹੈ ਅਤੇ ਬਾਕੀ ਸਭ ਸ਼ੈਤਾਨੀ ਗੱਲਾਂ ਹਨ।

**ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥**
**ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥** *(ਆਦਿ ਗ੍ਰੰਥ, ਪੰਨਾ 1245)*

ਜਪੁਜੀ ਵਿਚ ਦਸਿਆ ਗਿਆ ਹੈ ਕਿ ਮਨੁੱਖ ਅੰਦਰ ਉਚੇਰੀ ਬੁੱਧੀ ਉਦੋਂ ਪ੍ਰਗਟ ਹੁੰਦੀ ਹੈ, ਜਦੋਂ ਕਿ ਉਹ ਸ੍ਰਵਣ ਕਰਕੇ ਮੰਨਨ ਕਰਦਾ ਹੈ:

**ਮੰਨੈ ਸੁਰਤਿ ਹੋਵੈ ਮਨਿ ਬੁਧਿ ॥** *(ਜਪੁਜੀ, ਪਉੜੀ 13)*

ਜਦੋਂ ਤਕ ਬੁੱਧੀ ਮਨ ਦੇ ਅਧੀਨ ਹੁੰਦੀ ਹੈ, ਉਦੋਂ ਤਕ ਮਨੁੱਖ ਆਤਮਿਕ ਵਿਕਾਸ ਨਹੀਂ ਕਰ ਸਕਦਾ। ਚੰਚਲ ਮਤ ਤਿਆਗਣ ਨਾਲ ਹੀ ਵਿਸ਼ੇ-ਵਿਕਾਰਾਂ ਉੱਤੇ ਜਿੱਤ ਪ੍ਰਾਪਤ ਕੀਤੀ ਜਾ ਸਕਦੀ ਹੈ। ਮਨਮੁਖ ਦੀ ਮੌਤ ਕੂੜ ਵਿਚ ਵਿਆਪੀ ਰਹਿੰਦੀ ਹੈ ਅਤੇ ਨਿਤਾਪ੍ਰਤੀ ਪਾਪਾਂ ਵਿਚ ਵਾਧਾ ਹੁੰਦਾ ਰਹਿੰਦਾ ਹੈ। ਕਬੁੱਧ ਵਾਲੇ ਦਾ ਕੋਈ ਟਿਕਾਣਾ ਨਹੀਂ। ਇਹ ਕਬੁੱਧ ਗੁਰੂ ਸ਼ਬਦ ਦੀ ਵਿਚਾਰ ਨਾਲ ਮਿਟ ਜਾਂਦਾ ਹੈ:

**ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥** *(ਆਦਿ ਗ੍ਰੰਥ, ਪੰਨਾ 944)*

ਪ੍ਰਭੂ ਨੇ ਅਕਲ ਉੱਚੇ ਉੱਠਣ ਲਈ ਹੀ ਦਿੱਤੀ ਹੈ। ਸ਼ੁੱਧ ਅਤੇ ਗਿਆਨ ਭਰਪੂਰ ਬੁੱਧੀ ਨੂੰ ਬਿਬੇਕ ਕਿਹਾ ਗਿਆ ਹੈ। ਗੁਰਬਾਣੀ ਵਿਚ ਇਸ ਨਿਰਮਲ ਬੁੱਧੀ ਦਾ ਰਸ ਪੀਣ ਦਾ ਉਪਦੇਸ਼ ਦਿੱਤਾ ਗਿਆ ਹੈ। ਪੂਰੀ ਮਤਿ ਵਾਲੇ ਮਹਾਂਪੁਰਸ਼ ਹੀ ਕਰਨੀ ਵਾਲੇ ਹੁੰਦੇ ਹਨ:

**ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥**
*(ਆਦਿ ਗ੍ਰੰਥ, ਪੰਨਾ 25)*

ਅਜਿਹੀ ਮਤਿ ਤੋਂ ਬਿਨਾਂ ਸਭ ਚਤੁਰਾਈਆਂ ਵਿਅਰਥ ਹਨ। ਚਤੁਰਾਈ ਦੁਆਰਾ ਸਫਲਤਾ ਨਹੀਂ ਮਿਲਦੀ:

**ਚਤੁਰਾਈ ਨਹ ਚੀਨਿਆ ਜਾਇ ॥** *(ਆਦਿ ਗ੍ਰੰਥ, ਪੰਨਾ 221)*

ਸੰਸਾਰਕ ਚਤੁਰਾਈ ਪ੍ਰਾਣੀ ਦਾ ਕੁਝ ਸੰਵਾਰ ਨਹੀਂ ਸਕਦੀ। ਇਨ੍ਹਾਂ ਨਾਲ ਮਨ ਨੂੰ ਭਟਕਣਾ ਲੱਗਦੀ ਹੈ। ਇਹ ਸਭ ਝੂਠੀਆਂ ਹਨ:

**ਝੂਠੀ ਦੁਰਮਤਿ ਕੀ ਚਤੁਰਾਈ ॥** *(ਆਦਿ ਗ੍ਰੰਥ, ਪੰਨਾ 1345)*

ਚਿੱਤ ਅੰਤਹਕਰਣ ਦਾ ਇਕ ਭੇਦ ਹੈ। ਕੁਝ ਫ਼ਿਲਾਸਫ਼ਰਾਂ ਨੇ ਚਿੱਤ ਨੂੰ ਅੰਤਹਕਰਣ ਦੀ ਇਕ ਬਿਰਤੀ ਮੰਨਿਆ ਹੈ। ਇਸ ਤਰ੍ਹਾਂ ਚਿੱਤ ਅੰਦਰਲੀਆਂ ਇੰਦਰੀਆਂ ਵਿੱਚੋਂ ਇਕ ਹੈ। ਚਿੱਤ ਉਹ ਭੇਦ ਹੈ, ਜਿਸ ਕਰਕੇ ਸਮਰਣ (ਚੇਤਾ) ਹੁੰਦਾ ਹੈ। ਚਿੱਤ ਜੀਵ ਦੀ ਇੱਛਾ ਸ਼ਕਤੀ ਦਾ ਸਮੂਹ ਹੈ। ਇਹ ਭਾਵਾਂ ਦੀ ਧਾਰਣਾ ਦਾ ਆਸਰਾ ਹੈ।

ਭਾਰਤੀ ਦਰਸ਼ਨ ਵਿਚ ਚਿਤ ਤੇ ਚਿੱਤ ਦੋ ਸ਼ਬਦ ਹਨ। ਇਨ੍ਹਾਂ ਦੋਹਾਂ ਦਾ ਮੂਲ ਚਿੱਤ ਧਾਤੂ ਹੈ, ਜਿਸ ਦਾ ਅਰਥ ਹੈ ਵਿਚਾਰ ਕਰਨਾ, ਯਾਦ ਕਰਨਾ, ਚੇਤੇ ਕਰਨਾ। ਚਿਤ ਬ੍ਰਹਮ ਦਾ ਗੁਣਵਾਚਕ ਸ਼ਬਦ ਹੈ, ਜੋ ਸਤ, ਚਿਤ, ਆਨੰਦ, ਇਸ ਤ੍ਰੈਤ ਵਿਚ ਵਰਤਿਆ ਜਾਂਦਾ ਹੈ। ਇਉਂ ਚਿੱਤ ਦਾ ਅਰਥ ਹੈ ਚੇਤਨ ਸਰੂਪ ਪਰੰਤੂ ਚਿੱਤ ਜੀਵ ਦੇ ਸਰੀਰ ਦੇ ਅੰਦਰ ਬਹਿਣ ਵਾਲੀ ਇਕ ਇੰਦਰੀ ਹੈ, ਜਿਸ ਦਾ ਧਰਮ ਚੇਤੇ ਰੱਖਣਾ ਹੈ। ਇਸ ਤਰ੍ਹਾਂ ਚਿੱਤ ਵਿਅਕਤੀ ਚੇਤਨਾ ਹੈ, ਚਿੱਤ ਵਿਸ਼ਵ-ਵਿਆਪੀ ਚੇਤਨਾ ਹੈ।

ਯੋਗ ਦਰਸ਼ਨ ਵਿਚ 'ਚਿਤ' ਤੋਂ ਮਤਲਬ ਅੰਤਹਕਰਣ (ਮਨ, ਬੁੱਧੀ ਅਤੇ ਅਹੰਕਾਰ) ਹੈ। ਚਿੱਤ ਪ੍ਰਕ੍ਰਿਤਕ ਹੋਣ ਕਰਕੇ ਪਲ ਪਲ ਬਦਲਦਾ ਹੈ ਅਤੇ ਸਤੋ ਗੁਣ, ਰਜੋ ਗੁਣ ਅਤੇ ਤਮੋ ਗੁਣ ਦੇ ਆਧਾਰ 'ਤੇ ਤਿੰਨ ਤਰ੍ਹਾਂ ਦਾ ਹੈ। ਯੋਗ ਦਰਸ਼ਨ ਵਿਚ ਚਿੱਤ ਦੀਆਂ ਪੰਜ ਅਵਸਥਾਵਾਂ—ਕਸ਼ਿਪਤ, ਮੂਢ, ਵਿਕਸ਼ਿਪਤ, ਏਕਾਂਗ, ਨਿਰੁੱਧ ਅਤੇ ਪੰਜ ਬਿਰਤੀਆਂ—ਪ੍ਰਮਾਣ, ਵਿਪਰਯਯ, ਵਿਕਲਪ, ਨਿੰਦ੍ਰਾ, ਸਮ੍ਰਿਤਿ ਦੱਸੀਆਂ ਹਨ, ਪਰੰਤੂ ਜਾਪਦਾ ਹੈ ਕਿ ਪਤੰਜਲੀ ਨੇ ਚਿੱਤ ਦੀ ਵਰਤੋਂ ਮਨ ਦੇ ਅਰਥ ਵਿਚ ਹੀ ਕੀਤੀ ਹੈ। ਮਨ ਦੀਆਂ ਅਨੇਕ ਚਿਤਵਨੀਆਂ ਦਾ ਭੰਡਾਰ ਚਿੱਤ ਹੈ। ਇਸ ਵਿਚ ਮਨੁੱਖ ਦਾ ਪਿਛਲਾ ਅਤੇ ਹੁਣ ਦਾ ਸਾਰਾ ਗਿਆਨ ਸੰਚਿਤ ਹੈ। ਜਨਮ ਜਨਮਾਂਤਰਾਂ ਦੇ ਸਾਰੇ ਤਜਰਬੇ ਸੰਕੁਚਿਤ ਰੂਪ ਵਿਚ ਚਿੱਤ ਵਿਚ ਰਹਿੰਦੇ ਹਨ। ਇਹ ਤਜਰਬੇ ਜਾਗ੍ਰਤ ਅਵਸਥਾ ਦੇ ਹੁੰਦੇ ਹਨ ਅਤੇ ਸੁਪਨ ਅਵਸਥਾ ਵਿਚ ਵੀ ਇਹੋ ਭਿੰਨ-ਭਿੰਨ ਰੂਪ ਧਾਰਦੇ ਹਨ। ਚਿੱਤ, ਬੁੱਧੀ ਦੇ ਨੇੜੇ ਤੱਤ ਹੈ। ਕਈ ਵਾਰੀ ਸੰਤ ਬਾਣੀ ਪੜ੍ਹਦਿਆਂ ਮਨ ਅਤੇ ਚਿੱਤ ਦਾ ਇੱਕੋ ਹੋਣ ਦਾ ਭੁਲੇਖਾ ਪੈਂਦਾ ਹੈ। ਪਰੰਤੂ ਅਸਲ ਵਿਚ ਇਹ ਦੋਵੇਂ ਭਿੰਨ-ਭਿੰਨ ਹਨ। ਗੁਰਮਤਿ ਵਿਚਾਰਧਾਰਾ ਅਨੁਸਾਰ ਇਹ ਤੁਕਾਂ ਇਸ ਤੱਥ ਨੂੰ ਸਪੱਸ਼ਟ ਕਰਦੀਆਂ ਹਨ :

**ਮਨ ਮਹਿ ਮਨੂਆ ਚਿਤ ਮਹਿ ਚੀਤਾ॥**
**ਐਸੇ ਹਰਿ ਕੇ ਲੋਕ ਅਤੀਤਾ॥** *(ਆਦਿ ਗ੍ਰੰਥ, ਪੰਨਾ 1189)*

ਪਤੰਜਲੀ ਦੇ ਯੋਗ-ਦਰਸ਼ਨ ਦੇ ਸ਼ੁਰੂ ਵਿਚ ਹੀ ਚਿੱਤ ਦਾ ਵਰਣਨ ਮਿਲਦਾ ਹੈ। ਯੋਗ ਦੀ ਪਰਿਭਾਸ਼ਾ ਦੱਸਦਿਆਂ ਪਤੰਜਲੀ ਨੇ ਕਿਹਾ ਹੈ ਕਿ ਯੋਗ ਚਿੱਤ ਦੀਆਂ ਬਿਰਤੀਆਂ ਨੂੰ ਰੋਕਣ ਦਾ ਨਾਂ ਹੈ। ਇਥੇ ਚਿੱਤ ਭਾਵ ਪਸਾਰੇ ਵਿਚ ਪ੍ਰਾਣਾਂ, ਇੰਦਰੇ, ਮਨ, ਬੁੱਧੀ ਅਤੇ ਅਹੰਕਾਰ ਸ਼ਾਮਲ ਹਨ। ਪਰੰਤੂ ਗੁਰਬਾਣੀ ਦਾ ਚਿੱਤ ਅਦਵੈਤ ਵੇਦਾਂਤ ਵਾਂਗ ਹੀ ਮਨ, ਬੁੱਧੀ ਅਤੇ ਅਹੰਕਾਰ ਤੋਂ ਵੱਖਰਾ ਤੱਤ ਹੈ। ਜਦੋਂ ਮਨ ਕਿਸੇ ਵਸਤੂ ਨੂੰ ਵੇਖਦਾ ਹੈ ਤਾਂ ਉਸ ਦਾ ਸਰੂਪ ਧਾਰਨ ਕਰ ਲੈਂਦਾ ਹੈ ਅਤੇ ਉਸ ਨੂੰ ਬੁੱਧੀ ਦੇ ਹਵਾਲੇ ਕਰ ਦਿੰਦਾ ਹੈ। ਬੁੱਧੀ ਉਸ ਨੂੰ ਚਿੱਤ ਦੇ ਹਵਾਲੇ ਕਰ ਦਿੰਦੀ ਹੈ ਅਤੇ ਅਹੰਕਾਰ ਉਸ ਨੂੰ ਨਿੱਜ ਦ੍ਰਿਸ਼ਟੀ ਦੇ ਭੁਲੇਖੇ ਵਿਚ ਅਪਣਾ ਲੈਂਦਾ ਹੈ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਮਨ ਸਰਬ-ਵਿਆਪਕ ਹੈ। ਆਵਰਣ ਸ਼ਕਤੀ ਹਰ ਸ਼ੈਅ ਦੇ ਅਸਲੀ ਸਰੂਪ ਨੂੰ ਮਨ ਤੋਂ ਲੁਕਾ ਲੈਂਦੀ ਹੈ। ਵਿਕਸ਼ੇਪ ਸ਼ਕਤੀ ਦੇ ਕਾਰਨ ਮਨ ਤਾਕਤਾਂ ਨੂੰ ਧਾਰਨ ਕਰ ਲੈਂਦਾ ਹੈ।

ਮਨ ਤਾਂ ਚੰਚਲ ਹੈ ਹੀ, ਪਰੰਤੂ ਜਦੋਂ ਮਨ ਬੁੱਧੀ ਰਾਹੀਂ ਚਿੱਤ ਵਿਚ ਆਪਣੀ ਚੰਚਲਤਾ ਸੰਚਦਾ ਹੈ, ਤਾਂ ਚਿੱਤ ਵੀ ਚੰਚਲ ਹੁੰਦਾ ਹੈ :

**ਚੰਚਲੁ ਚੀਤੁ ਨ ਰਹਈ ਠਾਇ॥** *(ਆਦਿ ਗ੍ਰੰਥ, ਪੰਨਾ 932)*

ਜਦੋਂ ਮਾਇਆ ਦਾ ਪ੍ਰਭਾਵ ਤੀਬਰ ਹੋ ਜਾਂਦਾ ਹੈ ਤਾਂ ਚਿੱਤ ਵੀ ਮਲੀਨ ਹੋ ਜਾਂਦਾ ਹੈ :

**ਬਿਖੁ ਮਾਇਆ ਚਿਤੁ ਮੋਹਿਆ ਭਾਈ ਚਤੁਰਾਈ ਪਤਿ ਖੋਇ॥**
**ਚਿਤ ਮਹਿ ਠਾਕੁਰੁ ਸਚਿ ਵਸੈ ਭਾਈ ਜੇ ਗੁਰ ਗਿਆਨੁ ਸਮੋਇ॥**

*(ਆਦਿ ਗ੍ਰੰਥ, ਪੰਨਾ 637)*

ਪਰੰਤੂ ਜੇ ਗੁਰੂ ਦਾ ਗਿਆਨ ਸੰਚਦਾ ਹੈ, ਤਾਂ ਇਸ ਵਿਚ ਕਾਦਰ ਦਾ ਵਾਸਾ ਹੋ ਜਾਂਦਾ ਹੈ। ਜਿਨ੍ਹਾਂ ਦਾ ਮਨ ਹਿੰਸਕ ਰੁਚੀਆਂ ਦੇ ਨਾਲ ਮਲੀਨ ਹੋ ਜਾਂਦਾ ਹੈ, ਉਨ੍ਹਾਂ ਦਾ ਚਿੱਤ ਵੀ ਮਲੀਨ ਹੋ ਜਾਂਦਾ ਹੈ:

**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥**

*(ਆਦਿ ਗ੍ਰੰਥ, ਪੰਨਾ 140)*

ਮਨੁੱਖ ਦਾ ਨਿਸ਼ਾਨਾ ਹੀ ਇਹ ਹੋਣਾ ਚਾਹੀਦਾ ਹੈ ਕਿ ਚਿੱਤ ਵਿਚ ਪ੍ਰਭੂ ਦੀ ਯਾਦ ਸਮਾਈ ਰਹੇ:

**ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ॥**

*(ਆਦਿ ਗ੍ਰੰਥ, ਪੰਨਾ 990)*

ਸਥੂਲ ਸਰੀਰ ਦੀ ਉਤਪੱਤੀ ਅਕਾਸ਼, ਵਾਯੂ, ਮਿੱਟੀ, ਪਾਣੀ ਅਤੇ ਅਗਨੀ ਆਦਿ ਪੰਜ ਤੱਤਾਂ ਦੇ ਸੰਯੋਗ ਨਾਲ ਹੁੰਦੀ ਹੈ। ਸਾਧਾਰਣ ਰੂਪ ਵਿਚ ਇਸ ਨੂੰ ਸਰੀਰ ਕਿਹਾ ਜਾਂਦਾ ਹੈ। ਦੇਵਤਿਆਂ ਦਾ ਸਰੀਰ ਸਤੋ ਗੁਣ ਪ੍ਰਧਾਨ, ਰਜੋ ਗੁਣ ਪ੍ਰਧਾਨ ਅਤੇ ਮਨੁੱਖ ਦਾ ਸਰੀਰ, ਜਾਨਵਰਾਂ ਦਾ ਸਰੀਰ ਤਮੋ ਗੁਣ ਪ੍ਰਧਾਨ ਹੁੰਦਾ ਹੈ। ਸਥੂਲ ਸਰੀਰ ਨੌਂ ਦੁਆਰਾਂ ਵਾਲਾ ਹੁੰਦਾ ਹੈ। ਦੁਆਰ ਦਾ ਅਰਥ ਹੈ ਛੇਦ। ਇਹ ਇਸ ਪ੍ਰਕਾਰ ਹਨ—ਦੋ ਕੰਨ, ਦੋ ਨੇਤਰ, ਦੋ ਨਾਸਾਂ, ਮੂੰਹ, ਮਲ ਦੁਆਰ ਅਤੇ ਮੂਤਰ ਦੁਆਰ। ਸਥੂਲ ਸਰੀਰ ਉਤਪੱਤੀ ਸਥਾਨ ਦੀ ਦ੍ਰਿਸ਼ਟੀ ਤੋਂ ਚਾਰ ਪ੍ਰਕਾਰ ਦੇ ਹਨ—ਅੰਡਜ, ਜੇਰਜ, ਸੇਤਜ ਅਤੇ ਉਤਭੁਜ। ਅੰਡਜ—ਅੰਡਿਆਂ ਤੋਂ ਉਤਪੰਨ ਹੋਣ ਵਾਲੇ ਜਿਵੇਂ ਪੰਛੀ ਆਦਿ। ਜੇਰਜ—ਜੇਰ ਤੋਂ ਉਤਪੰਨ ਹੋਣ ਵਾਲੇ, ਜਿਵੇਂ ਪਸ਼ੂ ਅਤੇ ਮਨੁੱਖ ਆਦਿ। ਸੇਤਜ—ਪਸੀਨੇ ਤੋਂ ਪੈਦਾ ਹੋਣ ਵਾਲੇ ਜਿਵੇਂ ਜੂੰ ਆਦਿ। ਉਤਭੁਜ—ਭੂਮੀ ਨੂੰ ਫਾੜ ਕੇ ਪੈਦਾ ਹੋਣ ਵਾਲੇ ਜਿਵੇਂ ਘਾਹ ਅਤੇ ਰੁੱਖ ਆਦਿ। ਇਸ ਨੂੰ ਸਥੂਲ ਸਰੀਰ ਇਸ ਲਈ ਕਿਹਾ ਗਿਆ ਹੈ ਕਿ ਸਥੂਲ ਭੋਗਾਂ ਦਾ ਆਧਾਰ ਹੋਣ ਦੇ ਕਾਰਨ ਇਹ ਪ੍ਰਾਣੀ ਰੂਪ ਰਸ ਆਦਿ ਸਥੂਲ ਪਦਾਰਥਾਂ ਦਾ ਭੋਗ, ਨੇਤਰ ਅਰਥਾਤ ਰਸਨਾ ਆਦਿ ਦੁਆਰਾ ਕਰਦਾ ਹੈ। ਸਥੂਲ ਸਰੀਰ ਇੰਦਰੀਆਂ ਦੇ ਦੁਆਰਾ ਵਿਸ਼ਿਆਂ ਨੂੰ ਭੋਗਦਾ ਹੈ। ਜੀਵ ਵੀ ਜਨਮ ਜਨਮਾਂਤਰਾਂ ਦਾ ਆਪਣੇ ਸਥੂਲ ਸਰੀਰ ਦਾ ਤਿਆਗ ਕਰ ਦਿੰਦਾ ਹੈ ਪਰੰਤੂ ਪੁਨਰ ਜਨਮ ਦੇ ਸੰਸਕਾਰਾਂ ਦਾ ਤਿਆਗ ਨਹੀਂ ਕਰ ਸਕਦਾ। ਸਰਵ-ਉੱਚ ਆਤਮਾ ਜੋ ਸਾਰੀ ਸ਼ਕਤੀ ਦਾ ਆਧਾਰ ਹੈ ਇਸ ਸਥੂਲ ਸਰੀਰ ਵਿਚ ਸਥਿਤ ਹੈ। ਮਨੁੱਖੀ ਸਰੀਰ ਪ੍ਰਾਣ, ਮਨ, ਬੁੱਧੀ ਅਤੇ ਆਤਮਾ ਦਾ ਮੇਲ ਹੈ।

ਇਨ੍ਹਾਂ ਤੱਤਾਂ ਦੇ ਮਿਲਣ ਨਾਲ ਦੇਹ ਬਣਦੀ ਹੈ। ਇਹ ਹੱਡ ਮਾਸ ਅਤੇ ਨਾੜੀ ਦਾ ਪਿੰਜਰ ਹੈ। ਜੋ ਕੋਈ ਸਰੀਰ ਵਿਗਿਆਨੀ ਇਸ ਨੂੰ ਚੀਰ ਫਾੜ ਕੇ ਵੇਖੇਗਾ ਤਾਂ ਉਸ ਨੂੰ ਚਮੜੀ ਦੇ ਹੇਠਾਂ ਹੱਡੀਆਂ ਅਤੇ ਮਾਸ, ਖ਼ੂਨ, ਨਾੜੀਆਂ ਤੋਂ ਬਿਨਾਂ ਹੋਰ ਕੁਝ

ਨਹੀਂ ਮਿਲੇਗਾ। ਸੂਖਮ ਕੋਸ਼ਾਂ ਉੱਤੇ ਉਸ ਦੀ ਪਕੜ ਨਹੀਂ। ਜਦੋਂ ਸਥੂਲ ਸਰੀਰ ਦਾ ਅੰਤ ਹੋ ਜਾਂਦਾ ਹੈ ਤਾਂ ਉਹ ਸੂਖਮ ਸਰੀਰ ਦੇ ਰੂਪ ਵਿਚ ਇਸ ਨੂੰ ਛੱਡ ਜਾਵੇਗਾ।

ਸਥੂਲ ਸਰੀਰ ਦਾ ਆਧਾਰ ਅੰਨ ਹੀ ਮੰਨਿਆ ਜਾਂਦਾ ਹੈ। ਇਸ ਲਈ ਇਸ ਨੂੰ ਅਸੀਂ ਅੰਨਮਯ ਕੋਸ਼ ਕਹਿੰਦੇ ਹਾਂ। ਸਥੂਲ ਸਰੀਰ ਦੀ ਹੋਂਦ ਜਨਮ ਲੈਣ ਤੋਂ ਪਹਿਲਾਂ ਨਹੀਂ ਸੀ ਅਤੇ ਮਰਨ ਤੋਂ ਪਿਛੋਂ ਇਸਦੀ ਹੋਂਦ ਮੁੱਕ ਜਾਵੇਗੀ। ਅੰਨ ਤੋਂ ਬਗ਼ੈਰ ਦੇਹੀ ਸਥਿਰ ਨਹੀਂ ਰਹਿ ਸਕਦੀ। ਜਿਹੜੇ ਲੋਕ ਅੰਨ ਖਾਣ ਤੋਂ ਬਿਨਾਂ ਜੀਉਂਦੇ ਰਹਿਣ ਦੀ ਘੋਸ਼ਣਾ ਕਰਦੇ ਹਨ, ਉਹ ਪਾਖੰਡੀ ਹਨ। ਅੰਨ ਨਾ ਖਾਣ ਨਾਲ ਸਾਰਾ ਸੁਆਦ ਹੀ ਮਾਰਿਆ ਜਾਂਦਾ ਹੈ। ਜਿਵੇਂ :

**ਅੰਨੁ ਨ ਖਾਇਆ ਸਾਦੁ ਗਵਾਇਆ॥** *(ਆਦਿ ਗ੍ਰੰਥ, ਪੰਨਾ 467)*

ਗੁਰਮਤਿ ਵਿਚਾਰਧਾਰਾ ਦੇ ਅਧਿਐਨ ਤੋਂ ਸਪੱਸ਼ਟ ਹੈ ਕਿ ਮਨੁੱਖ ਦੇ ਭੌਤਿਕ ਪੱਧਰ ਅਰਥਾਤ ਸਰੀਰ ਦਾ ਆਧਾਰ ਪਦਾਰਥ ਨਹੀਂ, ਚੇਤਨਾ ਹੈ। ਗੁਰਮਤਿ ਵਿਚਾਰਧਾਰਾ ਨੇ ਮਨੁੱਖੀ ਸਰੀਰ ਅਤੇ ਉਸ ਦੇ ਭੌਤਿਕ ਜੀਵਨ ਨੂੰ ਅਧਿਆਤਮਕ ਮਾਰਗ ਵਿਚ ਮਹੱਤਵਪੂਰਨ ਸਥਾਨ ਦਿੱਤਾ ਹੈ। ਇਸ ਵਿਚਾਰਧਾਰਾ ਵਿਚ ਸਿੱਧੇ ਜਾਂ ਅਸਿੱਧੇ ਢੰਗ ਨਾਲ ਵਿਅਕਤੀ ਦੇ ਭੌਤਿਕ ਜਨਮ, ਉਸ ਦੀ ਸਰੀਰਕ ਬਣਤਰ, ਉਸ ਦੀ ਉਮਰ, ਉਸ ਦੀਆਂ ਭੌਤਿਕ ਲੋੜਾਂ ਅਤੇ ਉਨ੍ਹਾਂ ਨੂੰ ਤ੍ਰਿਪਤ ਕਰ ਕੇ ਸਾਧਨਾਂ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਦੇ ਸਰੀਰ ਦੇ ਭੌਤਿਕ ਪੱਧਰ ਉੱਤੇ ਮਨੁੱਖ ਦੇ ਸੰਕਲਪ ਨੂੰ ਸਮਝਣ ਲਈ ਇਨ੍ਹਾਂ ਪੱਖਾਂ ਉੱਤੇ ਵਿਸਥਾਰ ਨਾਲ ਵਿਚਾਰ ਕੀਤਾ ਹੈ। ਜਿਥੋਂ ਤਕ ਮਨੁੱਖ ਦੇ ਸਥੂਲ ਸਰੀਰ ਦਾ ਸੰਬੰਧ ਹੈ, ਗੁਰਮਤਿ ਵਿਚਾਰਧਾਰਾ ਵਿਗਿਆਨਕ ਤੱਥਾਂ ਦੇ ਬਹੁਤ ਨੇੜੇ ਪ੍ਰਤੀਤ ਹੁੰਦੀ ਹੈ।

ਇਸ ਦਾ ਪਤਾ ਸਾਨੂੰ ਇਥੋਂ ਲੱਗਦਾ ਹੈ ਕਿ ਪਾਣੀ, ਹਵਾ, ਅਗਨੀ, ਧਰਤੀ ਤੇ ਆਕਾਸ਼ ਨੂੰ ਬਹੁਤ ਸਾਰੇ ਫ਼ਿਲਾਸਫ਼ਰਾਂ ਨੇ ਵੀ ਪੰਜ ਭੌਤਿਕ ਵਸਤਾਂ ਦਾ ਮੂਲ ਮੰਨਿਆ ਹੈ। ਗੁਰਮਤਿ ਵਿਚਾਰਧਾਰਾ ਨੇ ਪੰਜ ਤੱਤਾਂ ਤੋਂ ਸਰੀਰ ਦੀ ਬਣਤਰ ਮੰਨੀ ਹੈ, ਜੋ ਇਸ ਤੱਥ ਨੂੰ ਇਕ ਸੁੰਦਰ ਕਾਵਿ ਰੂਪਕ ਸੂਤਰਾਂ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ :

**ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ॥**
*(ਆਦਿ ਗ੍ਰੰਥ, ਪੰਨਾ 1036)*

ਮਨੁੱਖ ਦੇ ਸਰੀਰ ਦੀ ਬਣਤਰ ਬਾਰੇ ਇਸ ਵਿਚਾਰਧਾਰਾ ਨੇ ਬੜੇ ਸੋਹਣੇ ਸ਼ਬਦਾਂ ਵਿਚ ਵਰਨਣ ਕੀਤਾ ਹੈ। ਮਨੁੱਖ ਦੀ ਭੌਤਿਕ ਬਣਤਰ ਵਿਚ ਨੌਂ ਦਰਵਾਜ਼ੇ ਪ੍ਰਗਟ ਕੀਤੇ ਹਨ ਅਤੇ ਦਸਵਾਂ ਦੁਆਰ ਗੁਪਤ ਰੱਖਿਆ ਹੈ :

**ਨਉ ਦਰਵਾਜੇ ਦਸਵਾ ਦੁਆਰੁ॥**
**ਬੁਝੁ ਰੇ ਗਿਆਨੀ ਏਹੁ ਬੀਚਾਰੁ॥** *(ਆਦਿ ਗ੍ਰੰਥ, ਪੰਨਾ 152)*

ਇਹ ਵਿਆਖਿਆ ਸਾਂਖ-ਸ਼ਾਸਤਰ ਅਨੁਸਾਰ ਕੀਤੀ ਜਾ ਸਕਦੀ ਹੈ ਕਿਉਂਕਿ ਸਾਂਖ ਸ਼ਾਸਤਰ ਵਿਚ ਪੰਜ ਗਿਆਨ ਇੰਦਰੀਆਂ, ਪੰਜ ਕਰਮ ਇੰਦਰੀਆਂ ਅਤੇ ਇਕ

ਮਸਤਕ ਨੂੰ ਮਨੁੱਖ ਦੀ ਸਰੀਰਕ ਬਣਤਰ ਵਿਚ ਕਾਫ਼ੀ ਮਹੱਤਤਾ ਦਿੱਤੀ ਹੈ ਕਿਉਂਕਿ ਸਾਂਖ ਸ਼ਾਸਤਰ ਅਨੁਸਾਰ ਜੋੜ ਗਿਆਰਾਂ ਬਣ ਜਾਂਦਾ ਹੈ ਅਤੇ ਕਰਮ ਇੰਦਰੀਆਂ ਨੂੰ 'ਦਰਵਾਜੇ' ਸ਼ਬਦ ਵਧੇਰੇ ਚੰਗੀ ਤਰ੍ਹਾਂ ਪ੍ਰਗਟ ਨਹੀਂ ਕਰਦਾ। ਇਸ ਲਈ ਗੁਰਬਾਣੀ ਵਿਚ ਦੋ ਅੱਖਾਂ, ਦੋ ਨਾਸਾਂ, ਦੋ ਕੰਨ, ਇਕ ਮੂੰਹ, ਇਕ ਗੁਦਾ ਅਤੇ ਇਕ ਜਨਨ ਇੰਦਰੀ ਨੂੰ ਹੀ ਨੌਂ ਦਰਵਾਜ਼ੇ ਮੰਨਿਆ ਗਿਆ ਹੈ ਪਰੰਤੂ ਦਸਵਾਂ ਦੁਆਰ ਇਸ ਵਿਚਾਰਧਾਰਾ ਨੇ ਵੀ ਮਸਤਕ ਹੀ ਮੰਨਿਆ ਹੈ।

ਗੁਰਮਤਿ ਵਿਚਾਰਧਾਰਾ ਨੇ ਮਨੁੱਖ ਦੇ ਸਰੀਰ ਦੀਆਂ ਪੰਜ ਕਰਮ ਇੰਦਰੀਆਂ ਨੂੰ ਵੀ ਅੱਖੋਂ ਉਹਲੇ ਨਹੀਂ ਕੀਤਾ। ਇਸ ਵਿਚਾਰਧਾਰਾ ਨੇ ਦੱਸਿਆ ਹੈ ਕਿ ਇਸ ਸਰੀਰ ਵਿਚ ਵੇਖਣ ਦਾ ਕੰਮ ਅੱਖਾਂ ਕਰਦੀਆਂ ਹਨ ਅਤੇ ਬੋਲਣ ਦਾ ਕੰਮ ਜੀਭ ਕਰਦੀ ਹੈ। ਸੁਣਨ ਦਾ ਕੰਮ ਕੰਨਾਂ ਤੋਂ ਲਿਆ ਜਾਂਦਾ ਹੈ ਅਤੇ ਚੱਲਣ ਦਾ ਕੰਮ ਪੈਰਾਂ ਤੋਂ ਲਿਆ ਜਾਂਦਾ ਹੈ। ਕਿਰਤ ਕਰਨ ਦਾ ਕੰਮ ਹੱਥ ਕਰਦੇ ਹਨ। ਮਨੁੱਖ ਦੇ ਸਰੀਰ ਦੀ ਬਣਤਰ ਵਿਚ ਮਨੁੱਖੀ ਸਰੀਰ ਕਿਰਤ ਅਤੇ ਬਿੰਬ ਹੈ। ਇਹ ਸਰੀਰ ਇਸਤਰੀ ਪੁਰਖ ਦੇ ਸੰਜੋਗ ਕਾਰਨ ਪ੍ਰਾਪਤ ਹੁੰਦਾ ਹੈ। ਜਿਵੇਂ:

**ਮਿਲਿ ਮਾਤ ਪਿਤਾ ਪਿੰਡੁ ਕਮਾਇਆ॥** *(ਆਦਿ ਗ੍ਰੰਥ, ਪੰਨਾ 989)*

ਅਤੇ ਪ੍ਰਤੱਖ ਰੂਪ ਵਿਚ ਇਹ ਸਾਰੀ ਮਾਸ ਦੀ ਰਚਨਾ ਹੈ:

**ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ॥** *(ਆਦਿ ਗ੍ਰੰਥ, ਪੰਨਾ 1289)*

ਸਰੀਰ ਦੀ ਪ੍ਰਧਾਨ ਵਿਸ਼ੇਸ਼ਤਾ ਇਹ ਹੈ ਕਿ ਇਹ ਨਾਸ਼ਵਾਨ ਹੈ। ਇਸ ਦਾ ਰੂਪ ਅਤੇ ਜੋਬਨ ਕਾਲ ਦੇ ਪ੍ਰਭਾਵ ਕੋਲੋਂ ਬਚ ਨਹੀਂ ਸਕਦਾ:

1. **ਛੀਜੈ ਜੋਬਨੁ ਜਰੂਆ ਸਿਰਿ ਕਾਲੁ॥**
   **ਕਾਇਆ ਛੀਜੈ ਭਈ ਸਿਬਾਲੁ॥** *(ਆਦਿ ਗ੍ਰੰਥ, ਪੰਨਾ 932)*
2. **ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ॥**
   *(ਆਦਿ ਗ੍ਰੰਥ, ਪੰਨਾ 1013)*

ਇਹ ਸਰੀਰ ਉਸ ਵਾਹਿਗੁਰੂ ਦਾ ਮਹਿਲ ਜਾਂ ਮੰਦਰ ਹੈ, ਜਿਸ ਵਿਚ ਪਾਰਬ੍ਰਹਮ ਦੀ ਜੋਤ ਬਿਰਾਜਮਾਨ ਹੈ। ਉਸ ਨੇ ਆਪ ਹੀ ਇਸ ਦੀ ਰਚਨਾ ਕੀਤੀ ਹੈ ਅਤੇ ਉਸ ਦੇ ਸ਼ਬਦ ਦੁਆਰਾ ਹੀ ਦਿਮਾਗ਼ ਦੇ ਦੁਆਰ ਖੁੱਲ੍ਹਦੇ ਹਨ, ਜਿਥੇ ਪਰਮਾਤਮਾ ਦਾ ਵਾਸਾ ਹੈ।

ਹਰ ਜੀਵਤ ਪ੍ਰਾਣੀ ਨੂੰ ਜੀਵ ਕਿਹਾ ਜਾਂਦਾ ਹੈ। ਸੰਸਾਰ ਵਿਚ ਭਿੰਨ-ਭਿੰਨ ਆਕਾਰ ਦੇ ਜੀਵ ਦੇਖਣ ਵਿਚ ਆਉਂਦੇ ਹਨ। ਪਾਣੀ ਵਿਚ ਵੀ ਅਨੇਕ ਤਰ੍ਹਾਂ ਦੇ ਜੀਵ ਹਨ ਅਤੇ ਧਰਤੀ ਉਪਰ ਵੀ ਅਨੇਕ ਤਰ੍ਹਾਂ ਦੇ ਜੀਵ ਹਨ। ਆਮ ਤੌਰ 'ਤੇ 'ਜੀਵ' ਸ਼ਬਦ ਦੇ ਨਾਲ 'ਜੀਵ ਜੰਤੂ' ਸ਼ਬਦ ਦਾ ਪ੍ਰਯੋਗ ਹੋਇਆ ਹੈ। ਜੰਤੂ (ਜਣਿਤ) ਪੈਦਾ ਹੋਏ ਪ੍ਰਾਣੀ ਜਾਂ ਜੰਤੂ ਨੂੰ ਕਹਿੰਦੇ ਹਨ। ਇਸ ਲਈ ਜੀਵ ਜੰਤੂ ਜਾਂ ਜੰਤ ਪੈਦਾ ਹੁੰਦੇ ਹਨ। ਅੰਡਜ ਖਾਣੀ ਦੇ ਜੀਵ ਅੰਡਿਆਂ ਵਿਚੋਂ ਪੈਦਾ ਹੁੰਦੇ ਹਨ। ਜਿਨ੍ਹਾਂ ਜੀਵਾਂ

ਦੀ ਉਤਪੱਤੀ ਜੇਰ ਨਾਲ ਸੰਬੰਧਿਤ ਹੈ, ਉਹ ਜੇਰਜ ਖਾਣੀ ਦੇ ਜੀਵ ਕਹੇ ਜਾਂਦੇ ਹਨ। ਸੇਤਜ ਖਾਣੀ ਦੇ ਜੀਵ ਸੇਤ ਜਾਂ ਪਸੀਨੇ ਵਿਚੋਂ ਪੈਦਾ ਹੁੰਦੇ ਹਨ। ਉਤਭੁਜ ਖਾਣੀ ਦੇ ਜੀਵ ਬਨਸਪਤੀ ਤੋਂ ਪੈਦਾ ਹੁੰਦੇ ਹਨ। ਉਤਪੱਤੀ ਦੀ ਦ੍ਰਿਸ਼ਟੀ ਤੋਂ ਜੀਵ ਚਾਰ ਪ੍ਰਕਾਰ ਦੇ ਹਨ—ਅੰਡਜ, ਜੇਰਜ, ਸੇਤਜ ਅਤੇ ਉਤਭੁਜ। ਭੋਗ, ਭੂਮੀ ਜਾਂ ਨਿਵਾਸ ਸਥਾਨ ਦੀ ਦ੍ਰਿਸ਼ਟੀ ਤੋਂ ਜੀਵਾਂ ਦੇ ਤਿੰਨ ਵਰਗ ਹਨ—ਜਲਵਾਸੀ, ਥਲਵਾਸੀ ਅਤੇ ਨਭਵਾਸੀ। ਜੀਵ ਦੀਆਂ ਚਾਰ ਅਵਸਥਾਵਾਂ ਮੰਨੀਆਂ ਗਈਆਂ ਹਨ—ਜਾਗ੍ਰਿਤ, ਸਵਪਨ, ਸੁਖਪਤੀ ਅਤੇ ਤੁਰੀਆ। ਪਹਿਲੀਆਂ ਤਿੰਨ ਅਵਸਥਾਵਾਂ ਅਭਿਮਾਨੀ ਜੀਵ ਦੀਆਂ ਹਨ ਅਤੇ ਚੌਥੀ ਅਭਿਮਾਨ-ਮੁਕਤ ਜੀਵ ਦੀ ਹੈ।

ਭਿੰਨ-ਭਿੰਨ ਜੀਵਾਂ ਦੀ ਕੁਲ ਗਿਣਤੀ ਚੌਰਾਸੀ ਲੱਖ ਹੈ ਅਤੇ ਇਹ ਪੈਦਾ ਹੋ ਕੇ ਸਵਾਸ ਲੈਂਦੇ ਕਹੇ ਜਾਂਦੇ ਹਨ। ਜਿਵੇਂ:

**ਲਖ ਚਉਰਾਸੀਹ ਜੀਅ ਉਪਾਏ ਭਾਣੈ ਸਾਹ ਲਵਾਇਦਾ॥**

*(ਆਦਿ ਗ੍ਰੰਥ, ਪੰਨਾ 1034)*

ਸਾਹ ਲੈਣ ਦੇ ਅਮਲ ਕਰਕੇ ਹੀ ਜੀਵ ਨੂੰ ਪ੍ਰਾਣੀ ਕਿਹਾ ਜਾਂਦਾ ਹੈ। ਜਾਤ, ਜਿਨਸ ਅਤੇ ਰੰਗ ਕਰਕੇ ਇਕ ਸ਼੍ਰੇਣੀ ਦੇ ਜੀਵਾਂ ਦਾ ਦੂਜੀ ਸ਼੍ਰੇਣੀ ਦੇ ਜੀਵਾਂ ਨਾਲੋਂ ਢੇਰ ਅੰਤਰ ਹੈ। ਪੈਦਾ ਹੋਏ ਜੀਵਾਂ ਅਤੇ ਜੰਤਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ:

**ਕੇਤੇ ਤੇਰੇ ਜੀਅ ਜੰਤ...॥** *(ਆਦਿ ਗ੍ਰੰਥ, ਪੰਨਾ 18)*

ਬੇਅੰਤ ਜੀਵ ਪਾਣੀ ਵਿਚ ਰਹਿੰਦੇ ਹਨ, ਜਿਨ੍ਹਾਂ ਦਾ ਆਧਾਰ ਪਾਣੀ ਹੀ ਹੈ:

**ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ॥**

*(ਆਦਿ ਗ੍ਰੰਥ, ਪੰਨਾ 59)*

ਧਰਤੀ ਉੱਤੇ ਰਹਿਣ ਵਾਲੇ ਜੀਵਾਂ ਦਾ ਵੀ ਸ਼ੁਮਾਰ ਨਹੀਂ। ਜੰਗਲਾਂ ਵਿਚ ਵਿਚਰਨ ਵਾਲੇ ਕਈ ਜੀਵ ਮਾਸ ਆਹਾਰੀ ਹਨ ਅਤੇ ਕਈ ਜੀਵਾਂ ਦਾ ਆਧਾਰ ਵੀ ਕੇਵਲ ਘਾਹ ਹੈ।

**ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ॥** *(ਆਦਿ ਗ੍ਰੰਥ, ਪੰਨਾ 144)*

ਧਰਤੀ ਉਪਰ ਰਹਿਣ ਵਾਲੇ ਅਨੇਕਾਂ ਜੀਵਾਂ ਦਾ ਆਧਾਰ ਮਿੱਟੀ ਹੈ। ਅਨੇਕਾਂ ਜੀਵ ਹਵਾ ਵਿਚ ਉੱਡਣ ਵਾਲੇ ਹਨ, ਜਿਨ੍ਹਾਂ ਨੂੰ ਪੰਛੀ ਕਿਹਾ ਜਾਂਦਾ ਹੈ। ਮਨ, ਬੁੱਧੀ, ਚਿੱਤ ਅਤੇ ਅਹੰਕਾਰ ਇਨ੍ਹਾਂ ਚਾਰਾਂ ਦਾ ਮੇਲ ਜੀਵ ਕਹਾਉਂਦਾ ਹੈ। ਜੀਵ ਪਰਮਾਤਮਾ ਦੀ ਸ੍ਰਿਸ਼ਟੀ ਦੀ ਸਭ ਤੋਂ ਚੇਤੰਨ ਸ਼ਕਤੀ ਹੈ। ਉਸ ਵਿਚ ਸੁੱਖ-ਦੁੱਖ ਅਨੁਭਵ ਕਰਨ ਦੀ ਅਦਭੁੱਤ ਸ਼ਕਤੀ ਅਤੇ ਚੇਤਨਾ ਹੈ। ਜੀਵ, ਜੀਉ ਅਤੇ ਜੀਅ ਦੇ ਅਰਥ ਜੀਵ ਆਤਮਾ, ਜਾਨ, ਜੀਵਨ, ਜ਼ਿੰਦਗੀ, ਪ੍ਰਾਣੀ, ਜੀਵਨ, ਮਨ, ਚਿੱਤ ਅਰਥ ਮਿਲਦੇ ਹਨ। ਮਨ, ਬੁੱਧੀ, ਇੰਦਰੀਆਂ ਅਤੇ ਸਰੀਰ ਨਾਲ ਸੰਬੰਧਿਤ ਆਤਮਾ ਜਾਨ, ਜੀਵਨ, ਜ਼ਿੰਦਗੀ, ਪ੍ਰਾਣੀ ਜੀਵਨ, ਮਨ, ਚਿੱਤ ਅਰਥ ਮਿਲਦੇ ਹਨ। ਮਨ, ਬੁੱਧੀ, ਇੰਦਰੀਆਂ ਅਤੇ ਸਰੀਰ ਨਾਲ ਸੰਬੰਧਤ ਆਤਮਾ ਜੀਵ ਹੈ। ਰੱਬ ਦੇ ਦ੍ਰਿਸ਼ਟਾਂਤ ਨਾਲ ਜੀਵ ਦੀ

ਵਿਆਖਿਆ ਕੀਤੀ ਗਈ ਹੈ। ਸਰੀਰ ਇਕ ਪ੍ਰਕਾਰ ਦਾ ਰੱਥ ਹੈ ਅਤੇ ਆਤਮਾ ਰਥਵਾਨ। ਜਿਹੜੇ ਮਨੁੱਖ ਬੁੱਧੀ ਰੂਪੀ ਚਾਲਕ ਰਾਹੀਂ, ਮਨ ਰੂਪੀ ਘੋੜਿਆਂ ਨੂੰ ਕਾਬੂ ਵਿਚ ਰੱਖ ਕੇ ਚਲਾਉਂਦੇ ਹਨ, ਉਹ ਗਿਆਨੀ ਮਨੁੱਖ ਹਨ। ਜੀਵ ਦੇ ਪੰਜ ਕੋਸ਼ ਅਤੇ ਤਿੰਨ ਸਰੀਰ ਦੱਸੇ ਗਏ ਹਨ। ਉਹ ਇਸ ਪ੍ਰਕਾਰ ਹਨ :

(1) ਅੰਨਮਯ ਕੋਸ਼ – ਸਥੂਲ ਸਰੀਰ (ੳ)
(2) ਪ੍ਰਾਣਮਯ ਕੋਸ਼
(3) ਮਨੋਮਯ ਕੋਸ਼
(4) ਵਿਗਿਆਨਮਯ ਕੋਸ਼ – ਸੂਖਮ ਸਰੀਰ (ਅ)
(5) ਆਨੰਦਮਯ ਕੋਸ਼ – ਕਾਰਣ ਸਰੀਰ (ੲ)

ਪੰਜ ਤੱਤ ਦਾ ਬਣਿਆ ਸਰੀਰ ਬਹੁਤ ਪ੍ਰਤੱਖ ਅਤੇ ਸਥੂਲ ਰੂਪ ਵਿਚ ਦਿਖਾਈ ਦਿੰਦਾ ਹੈ ਅਤੇ ਅੰਨ ਆਸ਼ਰਿਤ ਹੈ। ਇਸ ਲਈ ਇਸ ਨੂੰ ਸਥੂਲ ਸਰੀਰ ਜਾਂ ਅੰਨਮਯ ਕੋਸ਼ ਕਿਹਾ ਜਾਂਦਾ ਹੈ। ਇਸ ਅੰਦਰ ਪ੍ਰਾਣ, ਮਨ, ਬੁੱਧੀ ਅਤੇ ਕਰਮ ਸੂਖਮ ਚੀਜ਼ਾਂ ਹਨ। ਇਸ ਲਈ ਇਹ ਪ੍ਰਾਣਮਯ ਕੋਸ਼, ਮਨੋਮਯ ਕੋਸ਼ ਅਤੇ ਵਿਗਿਆਨਮਯ ਕੋਸ਼ ਨੂੰ ਜੀਵ ਜਾਂ ਸੂਖਮ ਸਰੀਰ ਕਿਹਾ ਜਾਂਦਾ ਹੈ, ਜਿਹੜਾ ਕਿ ਸਥੂਲ ਸਰੀਰ ਦੇ ਖ਼ਤਮ ਹੋਣ ਨਾਲ ਖ਼ਤਮ ਨਹੀਂ ਹੁੰਦਾ, ਸਗੋਂ ਆਪਣੇ ਕਰਮਾਂ ਅਨੁਸਾਰ ਨਵਾਂ ਸਥੂਲ ਸਰੀਰ ਧਾਰਨ ਕਰ ਲੈਂਦਾ ਹੈ। ਇਨ੍ਹਾਂ ਸਭ ਵਸਤਾਂ ਦੀ ਹੋਂਦ ਅਤੇ ਜੀਵਨ ਚੇਤਨਾ ਦਾ ਕਾਰਨ ਆਨੰਦ ਸਰੂਪ ਆਤਮਾ ਹੈ। ਇਸ ਲਈ ਇਸ ਆਨੰਦਮਯ ਕੋਸ਼ ਨੂੰ ਕਾਰਣ ਸਰੀਰ (Casual body) ਕਿਹਾ ਜਾਂਦਾ ਹੈ। ਜਦੋਂ ਜੀਵ ਆਪਣੇ ਸੰਕਲਪਾਂ ਵਿਕਲਪਾਂ ਉੱਤੇ ਕਾਬੂ ਪਾ ਕੇ ਆਪਣੀ ਆਨੰਦ ਸਰੂਪ ਆਤਮਾ ਦਾ ਗਿਆਨ ਪ੍ਰਾਪਤ ਕਰ ਲੈਂਦਾ ਹੈ ਤਾਂ ਉਸ ਨੂੰ ਆਪਣੇ ਕਰਮਾਂ ਦੇ ਪ੍ਰਤੀ ਕਰਮਾਂ ਤੋਂ ਮੁਕਤੀ ਮਿਲ ਜਾਂਦੀ ਹੈ ਅਤੇ ਉਹ ਪਰਮਾਤਮਾ ਸਰੂਪ ਬਣ ਜਾਂਦਾ ਹੈ। ਆਪ ਹੀ ਈਸ਼ਵਰ ਬਣ ਜਾਂਦਾ ਹੈ। ਆਤਮਾ ਅਸਲ ਵਿਚ ਪਰਮਾਤਮਾ ਦੀ ਹੀ ਅੰਸ਼ ਹੈ ਅਤੇ ਪਰਮਾਤਮਾ ਵਿਚ ਹੀ ਅਭੇਦ ਹੈ। ਜੈਨੀ 'ਜੀਵ' ਤੋਂ ਭਾਵ ਸਿਰਫ਼ 'ਆਤਮਾ' ਲੈਂਦੇ ਹਨ। ਇਹ ਆਤਮਾਵਾਂ ਅਨੇਕ ਹਨ ਅਤੇ ਆਨਾਦਿ ਹਨ। ਚੇਤਨਾ ਇਸ ਦਾ ਮੂਲ ਗੁਣ ਹੈ। ਮਨੁੱਖਾਂ ਵਿਚ ਇਹ ਚੇਤਨਾ ਸਭ ਤੋਂ ਵੱਧ ਹੈ। ਚੇਤਨਾ ਦੇ ਹਿਸਾਬ ਨਾਲ ਜੀਵ ਪੰਜ ਪ੍ਰਕਾਰ ਦੇ ਹਨ। ਮਨੁੱਖ ਸਭ ਤੋਂ ਉੱਤਮ ਜੀਵ ਹੈ ਕਿਉਂਕਿ ਇਸ ਦੀਆਂ ਪੰਜਾਂ ਇੰਦਰੀਆਂ ਤੋਂ ਉਪਰ ਮਨ ਦੀ ਛੇਵੀਂ ਸੂਖਸ਼ਮ ਇੰਦਰੀ ਵੀ ਹੈ। ਸਾਂਖ ਦਰਸ਼ਨ ਜੋ ਕਿ ਦੋ ਅਨਾਦਿ ਸ਼ਕਤੀਆਂ ਪੁਰਸ਼ ਅਤੇ ਪ੍ਰਕਿਰਤੀ ਮੰਨਦਾ ਹੈ, ਅਨੁਸਾਰ—ਪੁਰਸ਼ ਗਤੀਸ਼ੀਲ ਪ੍ਰਕਿਰਤੀ ਵਿਚ ਭਰਿਆ ਹੋਇਆ ਚੇਤਨ ਪਰ ਅਕਰਤਾ ਪੁਰਸ਼ ਜੀਵ ਹੈ। ਪੁਰਸ਼ ਅਨੇਕ ਹਨ। ਇਸ ਲਈ ਜੀਵ ਵੀ ਅਨੇਕ ਹਨ। ਵਾਮ ਮਾਰਗੀ ਚਾਰ ਵਾਕ ਆਤਮਾ ਦੀ ਹੋਂਦ ਨੂੰ ਨਹੀਂ ਮੰਨਦੇ। ਇਸ ਲਈ ਉਨ੍ਹਾਂ ਦੀ ਧਾਰਨਾ ਹੈ ਕਿ ਜੀਵ ਇਕ ਜੀਉਂਦਾ ਸਰੀਰ ਹੈ, ਜਿਸ ਵਿਚ ਚੇਤਨਾ ਦਾ ਗੁਣ ਹੈ। ਨਿਆਇ ਅਤੇ ਵਿਸ਼ੇਸ਼ਕਾਂ ਦਰਸ਼ਨ ਅਨੁਸਾਰ ਇਕ ਵਿਸ਼ੇਸ਼ ਤੱਤ ਦਾ ਨਾਮ ਜੀਵ ਹੈ। ਇਸ ਤੱਤ ਵਿਚ ਭਾਵਨਾਵਾਂ, ਜਜ਼ਬਾਤਾਂ ਅਤੇ ਖ਼ਿਆਲਾਂ ਦੇ ਗੁਣ ਹੁੰਦੇ ਹਨ।

ਬੁੱਧ ਦਾ ਵਿਚਾਰ ਹੈ ਕਿ ਜੀਵ ਇਕ ਅਜਿਹੀ ਆਤਮਾ ਹੈ, ਜਿਸਦੇ ਦੋ ਪੱਖ ਹਨ—(1) ਸ਼ੁੱਧ ਪੱਖ; ਅਤੇ (2) ਸੰਸਕਾਰਾਂ ਵਿਚ ਆਇਆ ਪੱਖ। ਇਹ ਦੋਨੋਂ ਪੱਖ ਆਪਸ ਵਿਚ ਇਸ ਤਰ੍ਹਾਂ ਅਭੇਦ ਹਨ ਕਿ ਇਨ੍ਹਾਂ ਨੂੰ ਵੱਖ ਵੱਖ ਨਹੀਂ ਕੀਤਾ ਜਾ ਸਕਦਾ। ਬੁੱਧ ਮੱਤ ਵੀ ਵੇਦਾਂਤ ਵਾਂਗ ਜੀਵ ਦੀਆਂ ਤਿੰਨ ਕਾਇਆਂ ਮੰਨਦਾ ਹੈ। ਨਾਮ ਭਿੰਨ ਹਨ।

(1) ਧਰਮ ਕਾਇਆ (ਸਥਿਰ ਅਸਲੀਅਤ)

(2) ਸਮਭੋਗਨਾ ਕਾਇਆ (ਆਨੰਦਮਯ ਸਰੀਰ)

(3) ਨਿਰਮਾਨ ਕਾਇਆ (ਮਨ ਦੀ ਭਟਕਣਾ)

ਜੇਕਰ ਵੇਦਾਂਤੀ ਵਿਚਾਰ ਨਾਲ ਮਿਲਾਣਾ ਹੋਵੇ ਤਾਂ ਧਰਮ ਕਾਇਆ ਨੂੰ ਅਸੀਂ ਸਥੂਲ ਸਰੀਰ, ਨਿਰਮਾਨ ਕਾਇਆ ਨੂੰ ਸੂਖਮ ਸਰੀਰ ਅਤੇ ਸਮਭੋਗਮਯ ਕਾਇਆ ਨੂੰ ਕਾਰਣ ਸਰੀਰ ਕਹਿ ਸਕਦੇ ਹਾਂ। ਸੰਕਰ ਦੇ ਅਦਵੈਤਵਾਦ ਅਨੁਸਾਰ ਜੀਵ ਅਤੇ ਬ੍ਰਹਮ ਵਿਚ ਕੋਈ ਅੰਤਰ ਨਹੀਂ। ਜੀਵ ਅਤੇ ਈਸ਼ਵਰ ਦਾ ਸੰਬੰਧ ਅੰਸ਼ ਅਤੇ ਅੰਸ਼ੀ ਦਾ ਦੱਸਿਆ ਗਿਆ ਹੈ। ਈਸ਼ਵਰ ਅੰਸ਼ੀ ਹੈ ਅਤੇ ਜੀਵ ਉਸ ਦਾ ਅੰਸ਼ ਹੈ, ਜਿਵੇਂ ਅਗਨੀ ਅੰਸ਼ੀ ਹੈ, ਚਿੰਗਾੜੀ ਉਸ ਦਾ ਅੰਸ਼ ਹੈ। ਰਾਮਾਨੁਜ ਅਨੁਸਾਰ ਜੀਵ ਅਨੰਤ ਹਨ ਅਤੇ ਇਕ ਦੂਜੇ ਤੋਂ ਭਿੰਨ ਹਨ। ਉਸ ਅਨੁਸਾਰ ਜੀਵ ਤਿੰਨ ਕਿਸਮ ਦੇ ਹਨ—ਨਿੱਤ, ਮੁਕਤ ਅਤੇ ਬਧ। ਨਿਤ ਜੀਵ ਕਰਮ ਅਤੇ ਪ੍ਰਕ੍ਰਿਤੀ ਤੋਂ ਮੁਕਤ ਹੋ ਕੇ ਆਨੰਦ ਭੋਗਦੇ ਹੋਏ ਬੈਕੁੰਠ ਵਿਚ ਨਿਵਾਸ ਕਰਦੇ ਹਨ। ਮੁਕਤ ਜੀਵ ਆਪਣੀ ਬੁੱਧੀ ਅਤੇ ਭਗਤੀ ਦੇ ਬਲ ਨਾਲ ਮੁਕਤੀ ਪ੍ਰਾਪਤ ਕਰਦੇ ਹਨ। ਬਧ ਜੀਵ ਆਪਣੇ ਅਗਿਆਨ ਅਤੇ ਸਵਾਰਥ ਦੇ ਵੱਸ ਸੰਸਾਰ ਵਿਚ ਹੀ ਵਿਚਰਦੇ ਰਹਿੰਦੇ ਹਨ।

ਮਾਧਵਾਚਾਰੀਆ ਦੇ ਦਵੈਤਵਾਦ ਅਨੁਸਾਰ ਜੀਵ ਈਸ਼ਵਰ ਅਧੀਨ ਮੰਨਿਆ ਗਿਆ ਹੈ। ਉਸ ਨੇ ਜੀਵਾਂ ਨੂੰ ਸਮੁੱਚੇ ਤੌਰ 'ਤੇ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਹੈ—ਮੁਕਤ ਯੋਗ, ਨਿੱਤ ਸੰਸਾਰੀ ਅਤੇ ਤਮੋਯੋਗ। ਦੇਵਤੇ ਮੁਕਤੀ ਯੋਗ ਹਨ। ਰਾਖਸ਼ਸ਼ ਤਮੋ ਜੀਵ ਅਤੇ ਇਨ੍ਹਾਂ ਦੋਹਾਂ ਵਿਚਲੇ ਆਮ ਮਨੁੱਖ ਨਿੱਤ-ਸੰਸਾਰੀ ਜੀਵ ਹਨ, ਜੋ ਪ੍ਰਿਥਵੀ ਸਵਰਗ ਅਤੇ ਨਰਕ ਆਦਿ ਵਿਚ ਰਹਿੰਦੇ ਹੋਏ ਦੁੱਖ-ਸੁੱਖ ਭੋਗਿਆ ਕਰਦੇ ਹਨ।

ਵਲਵ ਅਨੁਸਾਰ ਜੀਵ ਉੱਤੇ ਮਾਇਆ ਦਾ ਪ੍ਰਭਾਵ ਰਹਿੰਦਾ ਹੈ। ਉਹ ਸੰਸਾਰਕ ਧਰਮਾਂ ਨੂੰ ਦੁੱਖ ਸੁੱਖ ਸਮਝ ਕੇ ਆਪਣੇ ਕੀਤੇ ਕਰਮਾਂ ਕਾਰਨ ਅਨੇਕ ਜੂਨਾਂ ਵਿਚ ਭਟਕਦਾ ਰਹਿੰਦਾ ਹੈ। ਉਸ ਅਨੁਸਾਰ ਜੀਵ ਦੋ ਸ਼੍ਰੇਣੀਆਂ ਵਿਚ ਵੰਡੇ ਹੋਏ ਹਨ—ਦੈਵੀ ਅਤੇ ਅਸੁਰੀ। ਵੈਸ਼ਣਮਤੀਆਂ ਅਨੁਸਾਰ ਸਾਰੇ ਜੀਵ ਭਗਵਾਨ ਤੋਂ ਉਤਪੰਨ ਹੋਏ ਹਨ ਅਤੇ ਉਹੀ ਸਭ ਦਾ ਮਾਲਕ ਹੈ। ਸ਼ੰਕਰਾਚਾਰੀਆ ਤੋਂ ਇਲਾਵਾ ਬਾਕੀ ਸਾਰੇ ਦਾਰਸ਼ਨਿਕਾਂ ਨੇ ਜੀਵ, ਬ੍ਰਹਮ ਦੀ ਇਕ ਅੰਸ ਹੀ ਮੰਨਿਆ ਹੈ। ਗੁਰਮਤਿ ਵਿਚਾਰਧਾਰਾ ਨੇ ਜੀਵ ਨੂੰ ਨਿਰੋਲ ਬਾਹਰਮੁਖੀ ਦ੍ਰਿਸ਼ਟੀਕੋਣ ਤੋਂ ਹੀ ਨਹੀਂ ਦੇਖਿਆ ਅਤੇ ਬਿਆਨਿਆ, ਸਗੋਂ ਇਸ ਵਿਚਾਰਧਾਰਾ ਨੇ ਜੀਵ ਨੂੰ ਅੰਤਰਮੁਖੀ ਦ੍ਰਿਸ਼ਟੀਕੋਣ ਤੋਂ ਵੀ ਵੇਖਿਆ। ਬਾਹਰਮੁਖੀ ਦ੍ਰਿਸ਼ਟੀਕੋਣ ਤੋਂ ਜੀਵ ਇਕ ਪ੍ਰਕਾਰ ਦੀ ਇਕ 'ਬਣਤ' ਹੈ, ਜਿਹੜੀ ਜੀਉ (ਆਤਮਾ) ਨੂੰ ਤਨ (ਸਰੀਰ) ਵਿਚ ਸਾਜਣ ਨਾਲ ਹੋਂਦ ਵਿਚ ਆਉਂਦੀ ਹੈ। ਇਹ

ਜੀਵ (ਜਾਂ ਬਣਤ) ਗਿਆਨ ਇੰਦਰੀਆਂ ਰਾਹੀਂ ਦੁਨੀਆਂ ਨੂੰ ਮਾਣਦਾ ਹੈ ਅਤੇ ਕਰਮ ਇੰਦਰੀਆਂ ਨਾਲ ਕੰਮ ਕਰਕੇ ਆਪਣੀ ਪਾਲਣਾ ਕਰਦਾ ਹੈ:

**ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥**
**ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ॥**
**ਪੈਰੀ ਚਲੈ ਹਥੀ ਕਰਣਾ ਦਿਤਾ ਪੈਨੇ ਖਾਇ॥** *(ਆਦਿ ਗ੍ਰੰਥ, ਪੰਨਾ 138)*

ਇਸ ਜੀਵ ਦੀ ਸਿਰਜਨਾ ਲਈ ਬ੍ਰਹਮ ਪੰਚ ਤੱਤ ਸਰੀਰ ਦੀ ਸਿਰਜਨਾ ਆਪਣੇ ਸੁੰਨ ਸਰੂਪ ਵਿਚੋਂ ਹੀ ਕਰਕੇ ਦੇਹ ਅਤੇ ਆਤਮਾ ਦਾ ਸੰਜੋਗ ਕਰਕੇ ਇਸ ਨੂੰ ਕਰਮਾਂ ਵਿਚ ਲਾਉਣ ਲਈ ਪਰਮਾਤਮਾ ਜੀਵ ਦੇ ਮੱਥੇ ਉੱਤੇ ਬੁਰੇ ਅਤੇ ਭਲੇ ਦੋਵੇਂ ਤਰ੍ਹਾਂ ਦੇ ਲੇਖ ਲਿਖ ਦਿੰਦਾ ਹੈ:

**ਪੰਚ ਤਤੁ ਸੁੰਨਹੁ ਪਰਗਾਸਾ॥ ਦੇਹ ਸੰਜੋਗੀ ਕਰਮ ਅਭਿਆਸਾ॥**
**ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ॥**
*(ਆਦਿ ਗ੍ਰੰਥ, ਪੰਨਾ 1038)*

ਜੀਵ ਦੇ ਸੰਕਲਪ ਨੂੰ ਪੂਰੀ ਤਰ੍ਹਾਂ ਸਪੱਸ਼ਟਤਾ ਨਾਲ ਸਮਝਾਉਣ ਲਈ ਗੁਰੂ ਸਾਹਿਬ ਇਕ ਨਗਰੀ ਦਾ ਦ੍ਰਿਸ਼ਟਾਂਤ ਦਿੰਦੇ ਹਨ, ਜਿਵੇਂ:

**ਦੇਹੀ ਨਗਰੀ ਨਉ ਦਰਵਾਜੇ॥ ਸਿਰਿ ਸਿਰਿ ਕਰਣੈਹਾਰੈ ਸਾਜੇ॥**
**ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ॥**
*(ਆਦਿ ਗ੍ਰੰਥ, ਪੰਨਾ 1039)*

ਇਸ ਅਨੁਸਾਰ ਸਰੀਰ ਇਕ ਪ੍ਰਕਾਰ ਦੀ ਨਗਰੀ ਹੈ ਅਤੇ ਪਰਮਾਤਮਾ ਆਪ ਆਪਣੇ ਆਤਮਾ ਰੂਪ ਵਿਚ ਇਸ ਨਗਰੀ ਦਾ ਰਾਜਾ ਹੈ। ਇਸ ਸੰਸਾਰ ਰੂਪੀ ਨਗਰੀ ਦੇ ਇੰਦਰੀਆਂ ਅਤੇ ਮਨ ਰੂਪੀ ਦਸ ਦਰਵਾਜ਼ੇ ਹਨ। ਨੌਂ ਦਰਵਾਜ਼ੇ—ਦੋ ਨਾਸਾਂ, ਮੂੰਹ, ਦੋ ਅੱਖਾਂ, ਦੋ ਕੰਨ, ਭਗ ਅਤੇ ਗੁਦਾ ਤਾਂ ਖੁੱਲ੍ਹੇ ਰਹਿੰਦੇ ਹਨ ਅਤੇ ਦਸਵਾਂ ਮਨ ਰੂਪੀ ਦਰਵਾਜ਼ਾ ਬੰਦ ਰਹਿੰਦਾ ਹੈ, ਜਿਸ ਦੇ ਪਿੱਛੇ ਸੱਚੇ ਰਾਜੇ ਦਾ ਨਿਵਾਸ ਹੈ। ਇਸ ਨਗਰ ਵਿਚ ਹੈ ਕੀ? ਇਸ ਨੂੰ ਹੋਰ ਵਧੇਰੇ ਸਪੱਸ਼ਟ ਕਰਨ ਲਈ ਗੁਰਮਤਿ ਵਿਚਾਰਧਾਰਾ ਫ਼ੁਰਮਾਉਂਦੀ ਹੈ, ਜਿਵੇਂ:

**ਕਾਇਆ ਨਗਰੁ ਨਗਰ ਗੜ ਅੰਦਰਿ॥**
**ਸਾਚਾ ਵਾਸਾ ਪੁਰਿ ਗਗਨੰਦਰਿ॥**
**ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ॥੧॥**
**ਅੰਦਰਿ ਕੋਟ ਛਜੇ ਹਟਨਾਲੇ॥**
**ਆਪੇ ਲੇਵੈ ਵਸਤੁ ਸਮਾਲੇ॥**
**ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥**
**ਭੀਤਰਿ ਕੋਟ ਗੁਫਾ ਘਰ ਜਾਈ॥**
**ਨਉ ਘਰ ਥਾਪੇ ਹੁਕਮਿ ਰਜਾਈ॥**
**ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥੩॥**
*(ਆਦਿ ਗ੍ਰੰਥ, ਪੰਨਾ 1033)*

ਸੋ ਕਾਇਆ ਨਗਰ ਦੇ ਕਿਲ੍ਹੇ ਵਿਚ ਸੱਚਾ ਪਰਮਾਤਮਾ ਆਪ ਆਪਣੇ ਅਸਥਿਰ ਅਤੇ ਨਿਰਮਲ ਰੂਪ ਵਿਚ ਵਿਆਪਕ ਹੋ ਕੇ ਆਪਣੇ ਆਪ ਹੀ ਸਿਰਜਣਾ ਕਰ ਰਿਹਾ ਹੈ। ਇਸ ਨਗਰ ਵਿਚ ਇੰਦਰੀਆਂ, ਮਨ ਅਤੇ ਸੰਸਕਾਰਾਂ ਰੂਪੀ ਛੱਜੇ ਹਟ ਨਾਲੇ ਹਨ ਅਤੇ ਜਿਥੇ ਉਹ ਆਪ ਹੀ ਨਾਮ, ਧਨ ਖ਼ਜ਼ਾਨੇ ਰੂਪ ਵਿਚ ਰੱਖ ਕੇ ਇਸ ਨੂੰ ਹਉਮੈ ਰਾਹੀਂ ਆਪਣੇ ਹੀ ਆਪ ਨੂੰ ਜੀਵ ਕੋਲੋਂ ਪੱਕੀ ਤਰ੍ਹਾਂ ਛੁਪਾ ਦਿੰਦਾ ਹੈ। ਇਸ ਨਾਮ ਨਿਧ ਨੂੰ ਜੀਵ ਗੁਰੂ ਦੇ ਸ਼ਬਦ ਨਾਲ ਹੀ ਪ੍ਰਾਪਤ ਕਰ ਸਕਦਾ ਹੈ। ਨੌਂ ਇੰਦਰੀਆਂ ਰੂਪੀ ਘਰਾਂ ਵਿਚ ਵੀ ਉਹ ਆਪ ਹੀ ਵੱਸਦਾ ਹੈ। ਬਾਹਰੀ ਵਿਸ਼ਵ ਨਾਲ ਕਰਮਾਂ ਦਾ ਵਪਾਰ ਕਰਦਾ ਹੈ। ਦਸਵੇਂ ਘਰ ਵਿਚ ਉਸ ਦਾ 'ਬਸੇਰਾ' ਅਲਖ ਰੂਪ ਵਿਚ ਹੈ। ਇਥੇ ਪਰਮਾਤਮਾ ਆਪਣੇ ਆਪ ਹੀ ਆਪਣੀ ਕਿਰਪਾ ਨਾਲ ਹਉਮੈ ਵਿਚ ਆਏ ਆਪਣੇ ਆਪ ਨੂੰ ਅਸਲੀਅਤ ਦਾ ਗਿਆਨ ਕਰਵਾ ਦਿੰਦਾ ਹੈ।

ਸੋ ਜੀਵ ਆਪਣੇ ਆਪ ਵਿਚ ਪੂਰਣ ਹੈ ਅਤੇ ਜੋ ਇਕ ਜੀਵ ਦੇ ਪਿੰਡ ਵਿਚ ਹੈ, ਉਹੀ ਬ੍ਰਹਿਮੰਡ ਹੈ। ਜੀਵ ਵਿਚ ਆਤਮਾ ਮਨ, ਤਨ ਅਤੇ ਇੰਦਰੀਆਂ ਦੇ ਸੰਬੰਧਾਂ ਨੂੰ ਸਪੱਸ਼ਟ ਕਰਨ ਲਈ ਗੁਰਮਤਿ ਵਿਚਾਰਧਾਰਾ ਕੁਝ ਦ੍ਰਿਸ਼ਟਾਂਤ ਹੋਰ ਵੀ ਵਰਤਦੀ ਹੈ। ਇਕ ਦ੍ਰਿਸ਼ਟਾਂਤ ਅਨੁਸਾਰ ਤਨ ਇਕ ਹੱਟੀ ਹੈ, ਜਿਥੇ ਮਨ ਆਤਮਾ ਰੂਪੀ ਸ਼ਾਹੂਕਾਰ ਕੋਲੋਂ ਚੇਤਨਾ ਦਾ ਧਨ ਲੈ ਕੇ ਆਪਣੇ ਆਪਣੇ ਗਿਆਨ ਦਾ ਧਨ ਲੈ ਇੰਦਰੀਆਂ ਰੂਪੀ ਨੌਕਰ ਰਾਹੀਂ ਚੰਗੇ ਮੰਦੇ ਕਰਮਾਂ ਦਾ ਵਪਾਰ ਕਰਦਾ ਹੈ ਅਤੇ ਚੰਗੇ ਮੰਦੇ ਸੰਸਕਾਰ ਇਕੱਤਰ ਕਰਦਾ ਹੈ:

**ਤਨੁ ਹਟੜੀ ਇਹੁ ਮਨੁ ਵਣਜਾਰਾ॥ ਨਾਨਕ ਸਹਜੇ ਸਚੁ ਵਾਪਾਰਾ॥**

*(ਆਦਿ ਗ੍ਰੰਥ, ਪੰਨਾ 942)*

ਇਕ ਹੋਰ ਦ੍ਰਿਸ਼ਟਾਂਤ ਕੇਵਲ ਮਨ ਅਤੇ ਇੰਦਰੀਆਂ ਦਾ ਸਰੀਰ ਦੇ ਨਾਲ ਸੰਬੰਧ ਪ੍ਰਗਟ ਕਰਦਾ ਹੈ। ਇਸ ਅਨੁਸਾਰ ਸਰੀਰ ਇਕ ਪ੍ਰਕਾਰ ਦਾ ਦਰੱਖ਼ਤ ਹੈ। ਇਸ ਉੱਤੇ ਇਕ ਵੱਡਾ ਪੰਛੀ-ਮਨ ਅਤੇ ਪੰਜ ਛੋਟੇ ਪੰਛੀ ਗਿਆਨ ਇੰਦਰੀਆਂ ਬੈਠੇ ਹਨ। ਇਹ ਸੰਸਾਰ ਰੂਪੀ ਬਾਗ਼ਾਂ ਵਿਚ ਆਪਣੀ ਆਪਣੀ ਚੋਗ ਚੁਗਦੇ ਹਨ। ਜਦੋਂ ਤਕ ਇਹ ਪੰਛੀ ਆਪਸ ਵਿਚ ਮਿਲ ਕੇ ਤੱਤ ਚੁਗਦੇ ਹਨ ਤਾਂ ਜੀਵਨ ਇਕ ਸੰਤੁਲਨ ਰੌਅ ਵਿਚ ਤੁਰਦਾ ਜਾਂਦਾ ਹੈ, ਪਰੰਤੂ ਜਦੋਂ ਇਕ ਦੂਜੇ ਦਾ ਕਹਿਣਾ ਮੰਨਣ ਦੀ ਥਾਂ ਲਾਲਚ ਵਿਚ ਆ ਕੇ ਆਪੇ ਪਾਪ ਕਰਦੇ ਹਨ, ਤਾਂ ਮਾਇਆ ਜਾਲ ਵਿਚ ਫਸ ਜਾਂਦੇ ਹਨ ਅਤੇ ਆਪਣੇ ਆਪ ਨੂੰ ਹੀ ਦੁਖੀ ਕਰ ਲੈਂਦੇ ਹਨ:

**ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥**
**ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ॥**
**ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥**
**ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥** *(ਆਦਿ ਗ੍ਰੰਥ, ਪੰਨਾ 934)*

ਇਕ ਥਾਂ ਗੁਰੂ ਜੀ ਕਠ ਉਪਨਿਸ਼ਦ ਵਾਲੀ ਰਥ ਦੀ ਉਪਮਾ ਵੀ ਵਰਤਦੇ ਹਨ ਕਿ ਸਰੀਰ ਇਕ ਰਥ ਹੈ ਅਤੇ ਆਤਮਾ ਰਥਵਾਹ ਹੈ, ਜਿਵੇਂ:

**ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ ॥**

*(ਆਦਿ ਗ੍ਰੰਥ, ਪੰਨਾ 470)*

ਸਰੀਰ ਹੀ ਆਤਮਾ ਨੂੰ ਜੀਵ ਰੂਪ ਦਿੰਦਾ ਹੈ ਅਤੇ ਆਪ ਮਾਇਆ ਹੋਣ ਦੇ ਨਾਤੇ ਮਾਇਆ ਦੇ ਤਿੰਨ ਗੁਣਾਂ ਨਾਲ ਸੰਬੰਧਤ ਹੋ ਕੇ ਵੀ ਜਗਤ ਵਿਚ ਕਰਮਸ਼ੀਲ ਹੁੰਦਾ ਹੈ ਅਤੇ ਦੁੱਖ ਸੁੱਖ, ਸੋਗ ਸੰਤਾਪ ਅਨੁਭਵ ਕਰਦਾ ਹੈ, ਜਿਵੇਂ:

**ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ ॥**
**ਇਸ ਨੋ ਵਿਆਪੈ ਸੋਗ ਸੰਤਾਪੁ ॥** *(ਆਦਿ ਗ੍ਰੰਥ, ਪੰਨਾ 1343)*

ਇਹ ਸਰੀਰ ਜਿਹੋ ਜਿਹੇ ਕਰਮ ਕਮਾਉਂਦਾ ਹੈ, ਜੀਵ ਆਤਮਾ ਉਹੋ ਜਿਹੀ ਹੋ ਜਾਂਦੀ ਹੈ। ਚੰਗੇ ਕਰਮਾਂ ਨਾਲ ਚੰਗੀ ਅਤੇ ਗੁਣਵਾਨ ਹੋ ਜਾਂਦੀ ਹੈ ਅਤੇ ਮੰਦੇ ਕੰਮਾਂ ਨਾਲ ਮੰਦੀ ਅਤੇ ਔਗੁਣ ਭਰੀ ਹੋ ਜਾਂਦੀ ਹੈ, ਜਿਵੇਂ:

**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥** *(ਆਦਿ ਗ੍ਰੰਥ, ਪੰਨਾ 470)*

ਆਤਮਾ ਇਕ ਪ੍ਰਕਾਰ ਨਾਲ ਸਰੀਰ ਦੀ ਭੋਗਤਾ ਹੈ, ਜਿਹੜੀ ਦਿਨ ਰਾਤ ਸਰੀਰ ਨੂੰ ਭੋਗਦੀ ਹੈ ਅਤੇ ਅਜੀਬ ਰੰਗ ਰਲੀਆਂ ਮਾਣਦੀ ਹੈ ਪਰੰਤੂ ਜਦੋਂ ਪਰਮਾਤਮਾ ਦਾ ਸੱਦਾ ਆਉਂਦਾ ਹੈ ਤਾਂ ਆਤਮਾ ਸਰੀਰ ਨੂੰ ਬਿਨਾਂ ਕਿਸੇ ਸਲਾਹ ਦੇ ਹੀ ਛੱਡ ਕੇ ਚਲੀ ਜਾਂਦੀ ਹੈ ਅਤੇ ਸਰੀਰ ਸੁਕ ਸੜ ਜਾਂਦਾ ਹੈ। ਇਸ ਸਰੀਰ ਦੇ ਖ਼ਤਮ ਹੋਣ ਨਾਲ ਆਤਮਾ ਉਪਰ ਕੋਈ ਅਸਰ ਨਹੀਂ ਹੁੰਦਾ। ਆਤਮਾ ਆਪਣੇ ਮਨ ਅਤੇ ਇੰਦਰੀਆਂ ਦੁਆਰਾ ਕੀਤੇ ਗਏ ਕੰਮਾਂ ਸੰਸਕਾਰਾਂ ਵਿਚ ਬੰਨ੍ਹੀ ਹੋਈ ਹੈ ਅਤੇ ਪਰਮਾਤਮਾ ਨੂੰ ਲੇਖਾ ਦੇ ਕੇ ਹੁਕਮ ਅਨੁਸਾਰ ਹੋਰ ਸਰੀਰ ਧਾਰਨ ਕਰ ਲੈਂਦੀ ਹੈ।

# ਬਾਣੀ ਚਿੰਤਨ ਦਾ ਅਧਿਆਤਮੀ ਪਰਿਪੇਖ
## (ਪੰਜ ਖੰਡਾਂ ਦੇ ਸੰਦਰਭ ਵਿਚ)

ਬਾਣੀ ਚਿੰਤਨ ਦੇ ਅਧਿਆਤਮੀ ਪਰਿਪੇਖ ਉਪਰ ਵਿਚਾਰ ਵਿਮਰਸ਼ ਕਰਨ ਤੋਂ ਪਹਿਲਾਂ ਇਹ ਸਮਝ ਲੈਣਾ ਜ਼ਰੂਰੀ ਹੈ ਕਿ ਇਹ ਉਹ ਰੱਬੀ ਚਿੰਤਨ ਹੈ ਜੋ ਇੱਕੋ ਵੇਲੇ ਲੌਕਿਕ ਵੀ ਹੈ ਅਤੇ ਪਾਰਲੌਕਿਕ ਵੀ। ਲੌਕਿਕਤਾ ਦੇ ਝਰੋਖੇ ਵਿਚੋਂ ਪਾਰਲੌਕਿਕਤਾ ਅਤੇ ਪਾਰਲੌਕਿਕਤਾ ਦੇ ਬਿੰਬ ਵਿਚੋਂ ਲੌਕਿਕ ਸਰੋਕਾਰਾਂ ਨੂੰ ਵਿਚਾਰਿਆ ਗਿਆ ਹੈ। ਇਹੀ ਰਹੱਸ ਹੈ ਕਿ ਬਾਣੀ ਚਿੰਤਨ ਦੇ ਅਧਿਆਤਮੀ ਪਰਿਪੇਖ ਉਪਰ ਚਰਚਾ ਕਰਦਿਆਂ ਅਸੀਂ ਦੇਖਿਆ ਹੈ ਕਿ ਅਧਿਆਤਮੀ ਮਾਰਗ ਦੇ ਜਿਨ੍ਹਾਂ ਪੰਜ ਖੰਡਾਂ ਵਿਚੋਂ ਜਗਿਆਸੂ ਗੁਜ਼ਰਦਾ ਹੈ, ਉਨ੍ਹਾਂ ਖੰਡਾਂ ਵਿਚ ਅਧਿਆਤਮ ਦੇ ਭੇਦ ਉਘਾੜਦਿਆਂ ਬਾਣੀਕਾਰਾਂ ਨੇ ਧਰਮ ਦੀ ਛੁਹ ਨੂੰ ਵੀ ਕੇਂਦਰ ਵਿਚ ਰੱਖਿਆ ਹੈ। ਇੰਜ ਵੀ ਕਿਹਾ ਜਾ ਸਕਦਾ ਹੈ ਕਿ ਜਗਿਆਸੂ ਅਧਿਆਤਮ ਦੀ ਉਚੇਰੀ ਪਾਰਗਾਮੀ ਅਵਸਥਾ ਪ੍ਰਾਪਤ ਕਰ ਕੇ ਵੀ ਇਸ ਧਰਤੀ ਧਰਮਸਾਲ ਨਾਲ ਆਪਣਾ ਸਰੋਕਾਰ ਬਣਾਈ ਰੱਖਦਾ ਹੈ। ਇਹੀ ਬਾਣੀ ਦੇ ਅਧਿਆਤਮ ਦੀ ਵਡਿਆਈ ਹੈ।

ਬਾਣੀ ਵਿਵੇਕ ਅਨੁਸਾਰ ਪਰਮਾਤਮਾ ਤੋਂ ਵਿਛੜੀ ਆਤਮਾ ਸਦਾ ਹੀ ਉਸ ਅਨੰਤ ਸੋਮੇ ਨਾਲ ਮਿਲਣ ਲਈ ਤਾਂਘ ਰੱਖਦੀ ਹੈ, ਪਰੰਤੂ ਇਹ ਮਿਲਾਪ ਤੁਰੰਤ ਨਹੀਂ ਹੋ ਸਕਦਾ। ਮਨੁੱਖ ਨੂੰ ਉਦੇਸ਼ ਦੀ ਪ੍ਰਾਪਤੀ ਲਈ ਅਨੇਕ ਪੜਾਵਾਂ ਵਿਚੋਂ ਲੰਘਣਾ ਪੈਂਦਾ ਹੈ। ਇਹ ਪੜਾਅ ਮਨੁੱਖੀ ਜੀਵਨ ਦੇ ਵਿਕਾਸ ਦੇ ਸੂਚਕ ਹੁੰਦੇ ਹਨ। ਇਕ ਪੜਾਅ ਉੱਤੇ ਪੁੱਜਿਆਂ ਦੂਜੇ ਪੜਾਅ ਲਈ ਤਾਂਘ ਜਾਗਦੀ ਹੈ। ਪਹਿਲੇ ਪੜਾਅ ਦੀ ਸਫਲਤਾ ਦੂਜੇ ਪੜਾਅ ਉੱਤੇ ਜਾਣ ਲਈ ਉਤਸ਼ਾਹ ਦਿੰਦੀ ਹੈ ਅਤੇ ਜਦੋਂ ਮਨੁੱਖ ਆਪਣੀ ਮੰਜ਼ਿਲ ਉੱਪਰ ਪੁੱਜ ਜਾਂਦਾ ਹੈ ਤਾਂ ਉਸ ਨੂੰ ਆਪਣੀ ਜਿੱਤ ਕਰਕੇ ਇਕ ਅਨੋਖੀ ਮਸਤੀ ਦਾ ਅਨੁਭਵ ਹੁੰਦਾ ਹੈ। ਅਸਲ ਵਿਚ ਮੰਜ਼ਿਲ ਦੀ ਪ੍ਰਾਪਤੀ ਇਕ ਅਕਹਿ ਆਨੰਦ ਦੀ ਪ੍ਰਾਪਤੀ ਹੈ, ਜਿਸ ਨੂੰ ਪ੍ਰਾਪਤ ਕਰ ਕੇ ਮਨੁੱਖ ਮਸਤੀ ਵਿਚ ਝੂਮ ਉਠਦਾ ਹੈ ਪਰੰਤੂ ਇਹ ਆਤਮਿਕ ਪ੍ਰਾਪਤੀ ਇਕ ਵਾਰੀ ਹੀ ਜਾਦੂਗਰੀ ਨਾਲ ਪ੍ਰਾਪਤ ਨਹੀਂ ਹੁੰਦੀ, ਸਗੋਂ ਲਗਾਤਾਰ ਮਿਹਨਤ ਦਾ ਨਤੀਜਾ ਹੈ। "ਅਸੀਂ ਉੱਚ ਗਿਆਨ ਇੱਕੋ ਸਾਹੇ ਹਾਸਲ ਨਹੀਂ ਕਰ ਸਕਦੇ। ਇਹ ਤਰਤੀਬ ਜਤਨ ਅਤੇ ਮਨ ਦੀ ਡੂੰਘਾਈ ਦਾ ਪ੍ਰਤੀਫਲ ਹੈ।"

ਸੰਸਾਰਕ ਖੇਤਰ ਵਿਚ ਅਸੀਂ ਵਿਕਾਸ ਦੇ ਸਿਧਾਂਤ ਨੂੰ ਮੰਨਦੇ ਹਾਂ, ਉਸੇ ਤਰ੍ਹਾਂ ਆਤਮ-ਖੇਤਰ ਵਿਚ ਵੀ ਆਤਮ-ਵਿਕਾਸ ਦਾ ਸਿਧਾਂਤ ਹੈ। ਮਨੁੱਖ ਜੀਵਨ ਦੀ ਸਭ

ਤੋਂ ਪ੍ਰਬਲ ਇੱਛਾ ਆਤਮਿਕ ਪੱਖ ਉੱਤੇ ਚੱਲ ਕੇ ਅੰਤਮ ਪੜਾਅ ਉੱਤੇ ਪੁੱਜਣਾ ਚਾਹੁੰਦਾ ਹੈ। ਇਹ ਸਥਾਨ ਮੁਕਤੀ ਦਾ ਹੈ ਅਤੇ ਇਸ ਪੜਾਅ ਤੱਕ ਪੁੱਜਣ ਲਈ ਗੁਰਮਤਿ ਵਿਚਾਰਧਾਰਾ ਅਨੁਸਾਰ ਵੀ ਆਤਮਾ ਨੂੰ ਮੂਲ ਤੱਤ ਨਾਲ ਅਭੇਦ ਹੋਣ ਲਈ ਪੰਜ ਪੜਾਵਾਂ ਵਿਚੋਂ ਲੰਘਣਾ ਪੈਂਦਾ ਹੈ। ਇਨ੍ਹਾਂ ਪੰਜਾਂ ਪੜਾਵਾਂ ਨੂੰ ਜਪੁਜੀ ਵਿਚ ਪੰਜ ਖੰਡਾਂ ਦਾ ਨਾਂ ਦਿੱਤਾ ਗਿਆ ਹੈ। ਇਹ ਪੰਜ ਖੰਡ ਜਾਂ ਪੜਾਅ ਆਤਮਿਕ ਪ੍ਰਗਤੀ ਦੇ ਪੰਜ ਦਰਜੇ ਹਨ। ਇਨ੍ਹਾਂ ਨੂੰ ਮੰਜ਼ਿਲ ਵੀ ਕਿਹਾ ਹੈ। "ਇਨ੍ਹਾਂ ਪੰਜ ਖੰਡਾਂ ਵਿਚ ਪਹਿਲੀ ਭੂਮਿਕਾ ਸਰੀਰ ਜਾਂ ਮੱਤ ਦੀ ਹੈ, ਦੂਜੀ ਮਨ ਦੀ ਅਤੇ ਤੀਜੀ ਬੁੱਧੀ ਦੀ, ਚੌਥੀ ਸੁਰਤ ਦੀ ਅਤੇ ਪੰਜਵੀਂ ਆਤਮਾ ਦੀ।" ਜੇਕਰ ਇਸ ਨੂੰ ਆਤਮਾ ਦੀ ਹੀ ਭੂਮਿਕਾ ਕਹਿ ਦਿੱਤਾ ਜਾਵੇ ਤਾਂ ਵਧੇਰੇ ਠੀਕ ਹੈ, ਕਿਉਂਕਿ ਇਹ ਆਤਮਿਕ ਪ੍ਰਗਤੀ ਦੇ ਪੜਾਅ ਹਨ। ਧਰਤੀ ਉਪਰ ਆਗਿਆਕਾਰਤਾ ਅਤੇ ਬਹਾਦਰੀ ਨਾਲ ਨਿਭਾਇਆ ਫ਼ਰਜ਼ ਸੱਚੇ ਗਿਆਨ ਦੀ ਪ੍ਰਾਪਤੀ ਕਰਾਉਂਦਾ ਹੈ। ਸੋ ਉਸ ਨੂੰ ਦੂਜਿਆਂ ਦੀ ਸਹਾਇਤਾ ਲਈ ਚੰਗੇਰੇ ਜਤਨ ਕਰਨ ਦੇ ਯੋਗ ਬਣਾਉਂਦਾ ਹੈ। ਇਸ ਸਾਧਨ ਨਾਲ ਉਹ ਗੁਰੂ ਦੀ ਕਿਰਪਾ ਜਿੱਤਦਾ ਹੈ, ਜੋ ਉਸ ਨੂੰ ਆਪਣੇ ਪਿਆਰੇ ਪਰਮ-ਸਤਿ ਨਾਲ ਮਿਲਾ ਦਿੰਦਾ ਹੈ। ਅਸਲ ਵਿਚ ਇਹ ਪੰਜ ਖੰਡ ਨਾਮ-ਮਾਰਗ ਦੇ ਪੰਜ ਪੜਾਅ ਹਨ। ਇਹ ਪਤਿਤ ਰਾਹ ਦੀਆਂ ਪਉੜੀਆਂ ਹਨ। ਇਹ ਨਿਜ ਮਹਿਲ ਦੀਆਂ ਮੰਜ਼ਿਲਾਂ ਹਨ। ਇਹ ਆਤਮਿਕ ਜੀਵਨ ਦੇ ਪ੍ਰਯਤਨ ਹਨ।

ਸਿੱਖ ਦਾ ਆਤਮਿਕ-ਜੀਵਨ ਦ੍ਰਿੜ੍ਹ ਸਾਧਨ, ਹੰਕਾਰ ਦੇ ਅਭਾਵ ਤਥਾ ਧਿਆਨ ਅਤੇ ਮਹਾਨਤਾ ਦੇ ਦੁਆਰਾ ਪ੍ਰਫੁਲਿਤ ਹੁੰਦਾ ਹੋਇਆ, ਉਸ ਦਾ ਤੱਤਵ ਅਨੁਭਵ ਉੱਚੀ ਤੋਂ ਉੱਚੀ ਅਵਸਥਾ ਤਕ ਜਾ ਪਹੁੰਚਦਾ ਹੈ, ਜਿਥੇ ਉਹ ਸੰਸਾਰ ਵਿਚ ਇਸ ਤਰ੍ਹਾਂ ਰਹਿੰਦਾ ਹੈ, ਜਿਸ ਤਰ੍ਹਾਂ ਚਿੱਕੜ ਭਰੇ ਤਲਾਬ ਵਿਚ ਕਲਮ ਫੁੱਲ ਆਪਣੀ ਸੁੰਦਰਤਾ ਅਰਥਾਤ ਸੁਗੰਧੀ ਨੂੰ ਚਿਕੜ ਤੋਂ ਨਿਰਲੇਪ ਰੱਖ ਕੇ ਫਲਦਾ ਫੂਲਦਾ ਹੈ। ਉਸ ਦਾ ਵਿਅਕਤਿਤਵ ਅਰਥਾਤ ਨਿੱਜੀਤਵ ਉਸ ਦੇ ਆਪਣੇ ਤੱਤਵ ਰੂਪ ਵਿਚ ਦਿਖਾਈ ਦੇਣ ਲੱਗਦਾ ਹੈ। ਉਸ ਨੂੰ ਗੁਰਮਤਿ ਵਿਚ ਆਤਮ-ਪਹਿਚਾਨਣਾ ਕਹਿੰਦੇ ਹਨ ਅਤੇ ਆਤਮਾ ਨੂੰ ਪਹਿਚਾਣਨਾ ਹੀ ਆਤਮਿਕ-ਵਿਕਾਸ ਦਾ ਅਸਲੀ ਨਤੀਜਾ ਹੈ। ਜਪੁਜੀ ਸਾਹਿਬ ਵਿਚ ਗੁਰੂ ਨਾਨਕ ਸਾਹਿਬ ਨੇ ਖੰਡ ਤੋਂ ਭਾਵ ਮੰਜ਼ਿਲਾਂ ਲਿਆ ਹੈ ਅਰਥਾਤ ਆਤਮਿਕ ਪ੍ਰਗਤੀ ਦੇ ਰਸਤੇ ਵਿਚ ਇਹ ਪੰਜ ਖੰਡ ਪੰਜ ਮੰਜ਼ਿਲਾਂ ਹਨ, ਜਿਨ੍ਹਾਂ ਨੂੰ ਪਾਰ ਕਰਦੀ ਹੋਈ ਆਤਮਾ ਆਪਣੇ ਅਸਲ ਘਰ ਵਿਚ ਪਹੁੰਚ ਜਾਂਦੀ ਹੈ।

## ਧਰਮ ਖੰਡ

'ਜਪੁਜੀ' ਵਿਚ ਦੱਸੇ ਖੰਡਾਂ ਵਿਚ ਸਭ ਤੋਂ ਪਹਿਲਾਂ ਧਰਮ-ਖੰਡ ਦਾ ਵਰਣਨ ਹੈ। ਇਹ ਮੰਜ਼ਿਲ ਵੱਲ ਵਧਣ ਦਾ ਦਰਜਾ ਹੈ। ਇਸ ਨੂੰ ਫ਼ਰਜ਼ ਦਾ ਦਰਜਾ ਇਸ ਲਈ ਕਿਹਾ ਹੈ ਕਿ ਇਥੇ ਧਰਮ ਕਮਾਣਾ ਅਤੇ ਨਿਯਮਾਂ ਦੀ ਪਾਲਣਾ ਕਰਨਾ ਹੈ। "ਧਰਮ ਖੰਡ ਫ਼ਰਜ਼ ਦਾ ਦਰਜਾ ਹੈ, ਜਿਸ ਵਿਚ ਧਰਮ ਵਾਲਾ ਜੀਵਨ ਉੱਚਾ ਹੁੰਦਾ

ਹੈ ਅਤੇ ਸੁਕਰਮਾਂ ਦੇ ਅਭਿਆਸ ਦੁਆਰਾ ਕੁਕਰਮਾਂ ਦਾ ਪੂਰਾ ਤਿਆਗ ਕੀਤਾ ਜਾਂਦਾ ਹੈ।" ਇਸ ਖੇਤਰ ਵਿਚ ਜਦੋਂ ਸੰਤ ਜਿੱਤ ਪ੍ਰਾਪਤ ਕਰ ਲੈਂਦਾ ਹੈ ਤੇ ਉਸ ਉਪਰ ਪ੍ਰਭੂ ਦੀ ਮਿਹਰ ਹੋ ਜਾਂਦੀ ਹੈ ਤਾਂ ਉਹ ਸੋਨਾ ਬਣ ਜਾਂਦਾ ਹੈ।

ਇਸ ਪਉੜੀ ਦੇ ਇਸ ਧਰਮ ਰੂਪੀ ਡੰਡੇ ਉੱਤੇ ਚੜ੍ਹਨਾ ਕੋਈ ਸੌਖਾ ਕੰਮ ਨਹੀਂ ਕਿਉਂਕਿ ਇਥੇ ਕਰਮ ਕਰਦੇ ਕੁਰਬਾਨੀ ਦੇਣੀ ਪੈਂਦੀ ਹੈ। ਸੰਤ ਜਨ ਇਸ ਕਰਮ-ਮਾਰਗ ਉੱਡੇ ਡਟੇ ਰਹਿੰਦੇ ਹਨ ਅਤੇ ਕਦੀ ਉਨ੍ਹਾਂ ਦੇ ਮਨ ਵਿਚ ਵਿਚਾਰ ਉਤਪੰਨ ਹੁੰਦਾ ਹੈ, ਉਹ ਵਿਚਾਰ ਹੈ ਕਿ ਪਰਮਾਤਮਾ ਸਦਾ ਰਹਿਣ ਵਾਲਾ ਹੈ ਅਤੇ ਉਸ ਦੀ ਕਚਹਿਰੀ ਵਿਚ ਵੀ ਸੱਚ ਹੀ ਵਰਤਦਾ ਹੈ। ਇਸ ਵਿਚਾਰ ਦੇ ਨਾਲ ਇਹ ਵੀ ਪਤਾ ਲੱਗਦਾ ਹੈ ਕਿ ਉਸ ਪਰਮਾਤਮਾ ਦੇ ਦਰਬਾਰ ਵਿਚ ਉਹੀ ਪ੍ਰਮਾਣਿਕ ਸ੍ਰੇਸ਼ਟ ਮਨੁੱਖ ਸ਼ੋਭਾ ਪਾਉਣਗੇ ਜਿਨ੍ਹਾਂ ਨੂੰ ਪਰਮਾਤਮਾ ਦੀ ਬਖ਼ਸ਼ਿਸ਼ ਦਾ ਚਿੰਨ੍ਹ ਪ੍ਰਾਪਤ ਹੋ ਗਿਆ ਹੈ।

ਇਹ ਖੰਡ ਸਭ ਤੋਂ ਸ੍ਰੇਸ਼ਟ ਖੰਡ ਹੈ। ਇਹ ਧਰਮ ਕਾਰਨ ਕਾਰਜ ਦੇ ਸਿਧਾਂਤ ਨੂੰ ਪੇਸ਼ ਕਰਦਾ ਹੈ। ਇਹ ਖੰਡ ਜੀਵ ਲਈ ਆਤਮਿਕ ਰਸਤੇ ਦੀ ਪਹਿਲੀ ਅਵਸਥਾ ਹੈ। ਇਥੇ ਪੁੱਜ ਕੇ ਮਨੁੱਖ ਇਹ ਵਿਚਾਰਨ ਲੱਗਦਾ ਹੈ ਕਿ ਉਹ ਇਥੇ ਧਰਮ ਕਮਾਉਣ ਆਇਆ ਹੈ। ਇਥੇ ਦੱਸਿਆ ਹੈ ਕਿ ਸੰਸਾਰ ਮਨੁੱਖੀ ਸ੍ਰਿਸ਼ਟੀ ਦੀ ਧਰਮਸ਼ਾਲਾ ਹੈ, ਜਿਸ ਵਿਚ ਪ੍ਰਾਣੀਆਂ ਨੂੰ ਨੈਤਿਕ ਅਰਥਾਤ ਅਧਿਆਤਮਕ ਸਾਧਨ ਦੇ ਮਾਧਿਅਮ ਤੋਂ ਸੱਚ ਦੀ ਖੋਜ ਕਰਨੀ ਹੈ।

'ਜਪੁਜੀ' ਅਨੁਸਾਰ ਪਰਮਾਤਮਾ ਨੇ ਕਾਲ ਤੇ ਸਥਲ ਵਿਚਕਾਰ ਧਰਤੀ ਦੀ ਸਥਾਪਨਾ ਕੀਤੀ ਹੈ, ਧਰਮਸਾਲ ਆਖ ਕੇ ਅਰਥਾਤ ਮੁਸਾਫ਼ਿਰਾਂ ਲਈ ਸਰਾਂ ਨਹੀਂ, ਸਗੋਂ ਧਰਮ ਕਮਾਉਣ ਦੀ ਥਾਂ ਹੈ। ਉਸ ਉੱਤੇ ਇਕ ਪਾਸੇ ਤਾਂ ਕਾਲ ਦਾ ਪ੍ਰਭਾਵ ਪੈਂਦਾ ਹੈ ਤੇ ਦੂਜੇ ਪਾਸੇ ਥਲ ਦਾ ਪ੍ਰਭਾਵ ਹੁੰਦਾ ਹੈ। ਸਾਡੇ ਸਭ ਲਈ ਧਰਮਾਚਰਣ ਵਜੋਂ ਧਰਮਸਾਲ ਦੇ ਰੂਪ ਵਿਚ ਪ੍ਰਿਥਵੀ ਥਾਪੀ ਗਈ ਹੈ ਅਰਥਾਤ ਇਥੇ ਧਰਮ ਕਮਾਉਣ ਲਈ ਹੀ ਸਾਨੂੰ ਜਨਮ ਮਿਲਿਆ ਹੈ। ਜਿਸ ਮਨੁੱਖ ਉੱਤੇ ਉਸ ਅਕਾਲ ਪੁਰਖ ਦੀ ਬਖ਼ਸ਼ਿਸ਼ ਹੋ ਜਾਂਦੀ ਹੈ, ਉਸ ਨੂੰ ਸਮਝ ਆ ਜਾਂਦੀ ਹੈ ਕਿ ਮਨੁੱਖ ਇਸ ਧਰਤੀ ਉੱਤੇ ਕੋਈ ਖ਼ਾਸ ਫ਼ਰਜ਼ ਨਿਭਾਉਣ ਆਇਆ ਹੈ। 'ਜਪੁਜੀ' ਦੀ 34ਵੀਂ ਪਉੜੀ ਵਿਚ ਚਿਤਾਵਨੀ ਦਿੱਤੀ ਗਈ ਹੈ ਕਿ ਚੰਗੇ ਮੰਦੇ ਕਰਮਾਂ ਜਾਂ ਖੋਟਿਆਂ ਖਰਿਆਂ ਦੀ ਪਰਖ ਪ੍ਰਭੂ ਦੇ ਦਰਬਾਰ ਵਿਚ ਹੀ ਹੁੰਦੀ ਹੈ ਅਤੇ ਉਨ੍ਹਾਂ ਦੇ ਆਧਾਰ 'ਤੇ ਹੀ ਮਰਨ ਉਪਰੰਤ ਮਨੁੱਖ ਦੀ ਗਤੀ ਨਿਸ਼ਚਿਤ ਹੁੰਦੀ ਹੈ:

**ਕਚ ਪਕਾਈ ਓਥੈ ਪਾਇ॥**
**ਨਾਨਕ ਗਇਆ ਜਾਪੈ ਜਾਇ॥** *(ਜਪੁਜੀ, ਪਉੜੀ 34)*

'ਧਰਮ' ਉਨ੍ਹਾਂ ਸ਼ੁਭ ਕਰਨੀਆਂ ਦਾ ਨਾਂ ਹੈ ਜਿਨ੍ਹਾਂ ਦੇ ਕਰਨ ਨਾਲ ਇਸ ਸੰਸਾਰ ਵਿਚ ਸ਼ੋਭਾ ਤੇ ਪਰਲੋਕ ਵਿਚ ਮੂੰਹ ਉਜਲਾ ਹੁੰਦਾ ਹੈ। ਅਸੀਂ ਜਿਸ ਧਰਤੀ ਵਿਚ ਵਿਚਰ ਰਹੇ ਹਾਂ, ਉਹ ਨਿਯਮਬੱਧ ਹੈ ਤੇ ਸੰਜਮ ਵਿਚ ਵਰਤ ਰਹੀ ਹੈ। ਜਿੰਨਾ ਚਿਰ ਅਸੀਂ ਬੇ-ਨਿਯਮੇ ਤੇ ਸੰਜਮਹੀਣ ਹਾਂ, ਉਨਾ ਚਿਰ ਸਾਡੀ ਚਾਲ ਧਰਤੀ ਦੀ ਚਾਲ

ਨਾਲ ਨਹੀਂ ਰਲ ਸਕਦੀ ਅਤੇ ਜੇ ਅਸੀਂ ਪਹਿਲੇ ਡੰਡੇ 'ਤੇ ਹੀ ਥਿੜਕਦੇ ਰਹੇ, ਸਥਿਰ ਨਾ ਹੋਏ ਤਾਂ ਮੰਜ਼ਿਲ ਵੱਲ ਕਿਵੇਂ ਵਧਾਂਗੇ ? ਗੁਰਮਤਿ ਦੁਆਰਾ ਹੀ ਮੰਜ਼ਿਲ ਦੀ ਸੋਝੀ ਆਉਂਦੀ ਹੈ ਕਿ ਪਰਮਾਤਮਾ ਦੇ ਗੁਣਾਂ ਨੂੰ ਆਪਣੇ ਹਿਰਦੇ ਵਿਚ ਵਸਾ ਕੇ, ਉਸ ਸੱਚੇ ਨਾਲ ਇਕ-ਮਿਕ ਅਥਵਾ ਗੁਣੀ-ਸਰੂਪ ਹੋਣਾ ਹੀ ਸਾਡਾ ਫ਼ਰਜ਼ ਅਥਵਾ ਧਰਮ ਹੈ। ਇਸੇ ਨੂੰ ਹੀ ਜਪੁਜੀ ਵਿਚ 'ਧਰਮ-ਖੰਡ' ਕਿਹਾ ਹੈ। ਧਰਮ ਵਿਚ ਦ੍ਰਿੜ੍ਹਤਾ, ਨਾਮ ਸਿਮਰਨ ਤੋਂ ਹੀ ਆਉਂਦੀ ਹੈ ਅਰਥਾਤ ਜੀਭ ਨਾਲ ਉਸ ਪ੍ਰਭੂ ਦੇ ਗੁਣਾਂ ਦਾ ਗਾਇਣ ਕਰਨਾ ਅਤੇ ਹਿਰਦੇ ਵਿਚ ਉਨ੍ਹਾਂ ਗੁਣਾਂ ਨੂੰ ਵਸਾਉਣਾ ਤਾਂ ਜੋ ਰਸਨਾ ਤੇ ਹਿਰਦੇ ਵਿਚ ਇਕਸੁਰਤਾ ਹੋ ਜਾਵੇ :

**ਅੰਤਰਿ ਗੁਰੁ ਆਰਾਧਣਾ, ਜਿਹਵਾ ਜਪਿ ਗੁਰ ਨਾਉ ॥**

*(ਆਦਿ ਗ੍ਰੰਥ, ਪੰਨਾ 517)*

ਜਦੋਂ ਜੀਵ ਪਰਮਾਤਮਾ ਦਾ ਨਾਂ ਸੁਣ ਕੇ, ਮੰਨ ਕੇ, 'ਨਿਧਿਆਸਨ' ਅਥਵਾ 'ਮਨ ਕੀਤਾ ਭਾਉ' ਵਾਲੀ ਅਵਸਥਾ 'ਤੇ ਪੁੱਜਦਾ ਹੈ ਤਾਂ 'ਪੰਚ' ਬਣ ਜਾਂਦਾ ਹੈ ਪਰ ਇਸ ਗੱਲ ਦਾ ਨਿਰਣਾ, ਜਿਵੇਂ ਕਿ ਪਹਿਲਾਂ ਦੱਸਿਆ ਹੈ, ਪ੍ਰਭੂ ਦੇ ਦਰਬਾਰ ਵਿਚ ਹੀ ਹੁੰਦਾ ਹੈ ਕਿ ਕਿਹੜਾ ਚੰਗਾ ਹੈ ਤੇ ਕਿਹੜਾ ਮੰਦਾ ਹੈ ? ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਈਂ ਜ਼ਿਕਰ ਆਇਆ ਹੈ ਕਿ 'ਸੱਚੀ ਧਰਤੀ' ਕਰਮ ਰੂਪ ਧਰਤੀ ਹੈ ਅਤੇ ਇਹੋ ਹੀ ਸੱਚੀ ਧਰਮਸਾਲ ਹੈ :

1. **ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ ॥**

*(ਆਦਿ ਗ੍ਰੰਥ, ਪੰਨਾ 308)*

2. **ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ ॥**

*(ਆਦਿ ਗ੍ਰੰਥ, ਪੰਨਾ 834)*

ਭਾਈ ਗੁਰਦਾਸ ਜੀ ਨੇ ਵੀ ਧਰਤੀ ਨੂੰ 'ਧਰਮ ਕਮਾਉਣ ਦੀ ਸੱਚੀ ਧਰਮਸਾਲਾ' ਕਿਹਾ ਹੈ :

**ਜਾਣਹੁ ਧਰਤੀ ਧਰਮ ਦੀ ਸਚੀ ਧਰਮਸਾਲਾ ॥**

ਸੋ ਆਦਰਸ਼ਕ ਮਨੁੱਖ ਦਾ ਪਹਿਲਾ ਪੱਖ ਧਰਮ-ਕਰਮ ਵਿਚ ਪੂਰਨ ਹੋਣਾ ਹੈ। ਇਸ ਖੰਡ ਦਾ ਸਭ ਤੋਂ ਸ੍ਰੇਸ਼ਟ ਧਰਮ ਤੇ ਕਰਮ ਇਹ ਹੈ—ਜਿਵੇਂ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ਤੀਜੀ ਅਸ਼ਟਪਦੀ ਵਿਚ 'ਪਰਮਾਤਮਾ ਦੇ ਨਾਮ ਜਪਣ ਅਤੇ ਪਵਿੱਤਰ ਆਚਰਣ ਬਣਾਉਣ ਨੂੰ' ਸਾਰੇ ਧਰਮਾਂ ਨਾਲੋਂ ਚੰਗਾ ਧਰਮ ਕਿਹਾ ਹੈ :

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥** *(ਆਦਿ ਗ੍ਰੰਥ, ਪੰਨਾ 266)*

ਇਸ ਮੰਜ਼ਿਲ ਦਾ ਵਰਣਨ ਕਰਦਿਆਂ ਗੁਰੂ ਨਾਨਕ ਦੇਵ ਜੀ ਪ੍ਰਾਣਧਾਰੀ ਜੀਵਾਂ ਦੀਆਂ ਅਣਗਿਣਤ ਜਾਤੀਆਂ ਅਤੇ ਦ੍ਰਿਸ਼ਟੀ-ਗੋਚਰ ਪਦਾਰਥਾਂ ਦੀ ਵਿਸ਼ਾਲ ਤੇ ਭਰਪੂਰ ਅਨੇਕਤਾ ਦਾ ਕਥਨ ਕਰਦੇ ਹਨ :

**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥**
**ਤਿਨ ਕੇ ਨਾਮ ਅਨੇਕ ਅਨੰਤ॥** *(ਜਪੁਜੀ, ਪਉੜੀ 34)*

ਸੱਚ ਦੀ ਖੋਜ ਵਿਚ ਲੱਗੇ ਮਨੁੱਖ ਲਈ ਜ਼ਰੂਰੀ ਹੈ ਕਿ ਉਹ ਜਾਣੇ ਕਿ ਉਸ ਦਾ ਚੌਗਿਰਦਾ ਨਿਯਮਬੱਧ ਹੈ ਅਤੇ ਇਸ ਦਾ ਅਧਿਐਨ ਵਿਗਿਆਨ ਦੁਆਰਾ ਹੋ ਸਕਦਾ ਹੈ। ਜਦੋਂ ਜੀਵ ਨੂੰ ਆਪਣੇ ਆਲੇ-ਦੁਆਲੇ ਦਾ ਪੂਰਣ ਭਾਂਤ ਅਨੁਭਵ ਹੋ ਜਾਂਦਾ ਹੈ ਤਾਂ ਉਹ ਅਗਲੇ ਪੜਾਅ ਵੱਲ ਵਧਦਾ ਹੈ।

## ਗਿਆਨ ਖੰਡ

ਗਿਆਨ-ਖੰਡ ਦੀ ਅਵਸਥਾ ਵਿਚ ਪਹੁੰਚਦਿਆਂ ਹੀ ਸਾਧਕ ਦਾ ਤਨ ਮਨ ਮਉਲ ਉਠਦਾ ਹੈ। ਉਹ ਮਹਿਸੂਸ ਕਰਦਾ ਹੈ ਕਿ ਉਸ ਦੀਆਂ ਅੱਖਾਂ ਅਗੋਂ ਇਕ ਹਨੇਰਾ ਹਟ ਗਿਆ ਹੈ। ਨਿਰੰਕਾਰ ਨਾਲ ਮਿਲਾਪ ਵਿਚ ਵਿਘਨ ਪਾਉਣ ਵਾਲੇ ਸਾਰੇ ਕਾਰਨ ਦੂਰ ਹੋ ਗਏ ਜਾਪਦੇ ਹਨ। ਹੁਣ ਉਹ ਦੈਵੀ ਨੂਰ ਦਾ ਆਨੰਦ ਬੇਰੋਕ ਮਾਣ ਸਕਦਾ ਹੈ। ਉਸ ਨੂੰ ਆਤਮਿਕ ਰਸ ਇੰਨਾ ਸਰਸ਼ਾਰ ਕਰਦਾ ਹੈ ਕਿ ਉਹ ਆਪਣੇ ਅੰਤਿਮ ਨਿਸ਼ਾਨੇ ਉੱਤੇ ਪਹੁੰਚ ਚੁੱਕਾ ਪ੍ਰਤੀਤ ਕਰਦਾ ਹੈ। ਪਰ ਗਿਆਨ-ਖੰਡ ਤਾਂ ਦੂਜਾ ਖੰਡ ਹੀ ਹੈ। ਪੂਰਨ ਸੰਜੋਗ ਹਾਲੇ ਬਹੁਤ ਅੱਗੇ ਹੈ। ਇਸ ਖੰਡ ਦਾ ਸੰਜੋਗ 'ਸਥਾਈ' ਨਹੀਂ, ਇਸ ਨੂੰ 'ਅਸਥਾਈ ਸੰਜੋਗ' ਕਿਹਾ ਜਾਏ ਤਾਂ ਬਿਹਤਰ ਹੈ। ਦਰਅਸਲ ਇਸ ਖੰਡ ਦੇ 'ਅਨੰਦੁ' ਨੂੰ ਮਾਨਣ ਲਈ ਸਾਧਕ ਦੇ ਮਨ ਵਿਚ ਜੋ ਲੋਭ ਪੈਦਾ ਹੋ ਜਾਂਦਾ ਹੈ, ਉਸ ਵਿਚੋਂ ਉਸ ਨੂੰ ਕੱਢਣਾ ਪੈਂਦਾ ਹੈ। ਦੈਵੀ ਆਨੰਦ ਭੀ ਇਕ ਰਾਹ ਤੋਂ ਖੁੰਝਾਉਣ ਵਾਲੀ ਵਸਤ ਹੈ। ਆਤਮਕ ਪਾਂਧੀ ਦਾ ਕਰਤੱਵ ਅੰਤਿਮ ਸੱਚ ਵੱਲ ਲਗਾਤਾਰ ਅੱਗੇ ਵਧੀ ਜਾਣਾ ਹੈ। ਉਸ ਨੂੰ ਨਿਰੰਕਾਰ ਨੂੰ ਪ੍ਰਾਪਤ ਕਰਕੇ ਹੀ ਸੰਤੁਸ਼ਟ ਹੋਣਾ ਚਾਹੀਦਾ ਹੈ; ਨਿਰੰਕਾਰ ਦੇ ਅਸਥਾਈ ਸੰਜੋਗ ਤੋਂ ਪ੍ਰਾਪਤ ਹੋਣ ਵਾਲੇ ਆਨੰਦ ਨਾਲ ਭੀ ਨਹੀਂ। ਪਰ ਗਿਆਨ-ਖੰਡ ਵਿਚ ਉਸ ਨੂੰ ਇਸ ਤਰ੍ਹਾਂ ਦੀ ਸੋਝੀ ਨਹੀਂ ਹੁੰਦੀ। ਇਸ ਖੰਡ ਵਿਚ ਉਹ ਅਨੰਦ ਮਾਣਨ ਵਿਚ ਖੀਵਾ ਹੋਇਆ ਰਹਿੰਦਾ ਹੈ। ਅਨੰਦ ਇਸ ਖੰਡ ਦੀ ਵਿਸ਼ੇਸ਼ਤਾ ਹੈ :

**ਗਿਆਨ ਖੰਡ ਮਹਿ ਗਿਆਨੁ ਪਰਚੰਡੁ॥**
**ਤਿਥੈ ਨਾਦ ਬਿਨੋਦ ਕੋਡ ਅਨੰਦੁ॥** *(ਜਪੁਜੀ, ਪਉੜੀ 36)*

ਗਿਆਨ-ਖੰਡ ਵਿਚ ਪ੍ਰਾਪਤ ਹੋਇਆ ਅਨੰਦ ਇਕ ਅੰਦਰ ਦੀ ਮਾਨਸਿਕ ਅਵਸਥਾ ਹੈ ਪਰ ਇਸ ਦਾ ਸੋਮਾ ਅੰਦਰ ਬਾਹਰ ਦੋਵੇਂ ਹੈ। ਗੁਰੂ ਨਾਨਕ ਦੇ ਵਰਤੇ ਸ਼ਬਦਾਂ 'ਨਾਦ ਬਿਨੋਦ ਕੋਡ' ਤੋਂ ਸੁਝਾਅ ਮਿਲਦਾ ਹੈ ਕਿ ਉਹ ਇਸ ਸੋਮੇ ਦੇ ਬਾਹਰਲੇ ਪੱਖ ਉੱਤੇ ਉਚੇਚਾ ਜ਼ੋਰ ਦੇਣਾ ਚਾਹੁੰਦੇ ਹਨ। ਗਿਆਨ-ਖੰਡੀ ਸਾਧਕ ਨੂੰ ਸਾਰੀ ਸ੍ਰਿਸ਼ਟੀ ਇਕ ਅਸਚਰਜ ਕੌਤਕ ਦੇ ਰੂਪ ਵਿਚ ਦਿੱਸਦੀ ਹੈ। ਉਹ ਇਸ ਨੂੰ ਇੰਜ ਦੇਖਦਾ ਹੈ ਜਿਵੇਂ ਕਲਾਕਾਰ ਕਿਸੇ ਸੁੰਦਰ ਵਸਤੂ ਨੂੰ ਦੇਖਦਾ ਹੈ। ਕਲਾਕਾਰ ਨੂੰ ਸੁੰਦਰਤਾ ਦਾ ਅਨੁਭਵ ਤਦ ਹੁੰਦਾ ਹੈ ਜਦ ਉਹ ਦਿੱਸਦੀ ਵਸਤ ਵਿਚ ਕਿਸੇ ਇੱਕਸੁਰਤਾ ਜਾਂ ਸੁਮੇਲ

ਨੂੰ ਪਛਾਣ ਲਵੇ। ਗਿਆਨ-ਖੰਡ ਵਿਚ ਪਹੁੰਚ ਰਹੱਸਵਾਦੀ ਲਈ ਵਿਸ਼ਵ ਇਕ ਬੇਸਿਰ ਪੈਰ ਹੋਂਦ ਨਹੀਂ ਰਹਿੰਦਾ, ਪੂਰੀ ਤਰ੍ਹਾਂ ਇਕਾਗਰ ਹੋਈ ਇਕਾਈ ਨਜ਼ਰ ਪੈਂਦਾ ਹੈ। ਸਾਰੇ ਵਿਸ਼ਵ ਪਿੱਛੇ ਇਕ ਐਸੀ ਲੁਪਤ ਤਾਰ ਦੇ ਦਰਸ਼ਨ ਕਰਨੇ ਜਿਹੜੀ ਇਸ ਦੇ ਵਿਭਿੰਨ ਭਾਗਾਂ ਨੂੰ ਇਕ ਲੜੀ ਵਿਚ ਪਰੋਂਦੀ ਹੈ, ਇਸ ਖੰਡ ਦੇ ਅਨੁਭਵ ਦਾ ਮੁੱਖ ਲੱਛਣ ਹੈ। ਕੁਦਰਤ ਵਿਚ ਵੱਸਦੇ ਕਾਦਰ ਦੇ ਦਰਸ਼ਨ ਗਿਆਨ-ਖੰਡ ਵਿਚ ਸਭ ਤੋਂ ਪਹਿਲਾਂ ਸ਼ੁਰੂ ਹੁੰਦੇ ਹਨ। ਇਹ ਖੰਡ ਕਾਦਰ ਦੀ ਕੁਦਰਤ ਦੇ ਨਵੇਂ ਅਨੁਭਵ ਦਾ ਖੰਡ ਹੈ।

ਗਿਆਨ-ਖੰਡ ਦਾ ਅਨੰਦ ਅਸਲ ਵਿਚ ਵਿਸਮਾਦਿਕ ਮਨੋਭਾਵਾਂ ਦਾ ਅਨੰਦ ਹੈ। ਵਿਸਮਾਦਿਕ ਮਨੋਭਾਵ ਸੁਹਜਵਾਦੀ ਮਨੋਭਾਵਾਂ ਨਾਲ ਬਹੁਤ ਮੇਲ ਖਾਂਦਾ ਹੈ। ਵਿਸਮਾਦ ਦੇ ਪ੍ਰਭਾਵ ਹੇਠ ਦਰਸ਼ਕ ਨੂੰ ਦ੍ਰਿਸ਼ ਬਹੁਤ ਵੱਡਾ ਤੇ ਆਪਾ ਬਹੁਤ ਛੋਟਾ ਪ੍ਰਤੀਤ ਹੁੰਦਾ ਹੈ। ਜਦੋਂ ਗੁਰੂ ਨਾਨਕ ਸ੍ਰਿਸ਼ਟੀ ਦੇ ਰੂ-ਬ-ਰੂ ਖੜੋ ਕੇ ਇਸ ਦੀ ਬੇਅੰਤਤਾ ਨੂੰ ਜਾਂਚਦੇ ਹਨ ਤਾਂ ਹੈਰਾਨ ਹੁੰਦੇ ਹਨ। ਜਦ ਉਹ ਇੰਨੀ ਮਹਾਨ ਸ੍ਰਿਸ਼ਟੀ ਵਿਚ ਵੱਸਦੇ ਨਿਰੰਕਾਰ ਦੀ ਮਹਾਨਤਾ ਦਾ ਅਨੁਮਾਨ ਲਾਉਣ ਦਾ ਜਤਨ ਕਰਦੇ ਹਨ ਤਾਂ ਇਸ ਜਤਨ ਵਿਚ ਅਸਫਲ ਹੋਣ ਉਤੇ ਆਪਣੀ ਬੁੱਧੀ ਦੀ ਤੁੱਛਤਾ ਸਵੀਕਾਰ ਕਰਦੇ ਹਨ। ਨਿਰੰਕਾਰ ਦੀ ਮਹਾਨਤਾ ਤੇ ਮਨੁੱਖ ਦੀ ਅਲਪਗਤਾ ਦਾ ਦੂਹਰਾ ਅਨੁਭਵ ਗਿਆਨ-ਖੰਡ ਵਿਚ ਜਾਗਦਾ ਹੈ। ਹੇਠਲੀਆਂ ਤੁਕਾਂ ਵਿਚ ਅਜਿਹੇ ਅਨੁਭਵ ਦੀ ਅਭਿਵਿਅਕਤੀ ਹੈ:

**ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ॥**
**ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ॥**
**ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥**
**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥**
**ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ॥**
**ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥**
**ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥**
**ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥** *(ਜਪੁਜੀ, ਪਉੜੀ 35)*

ਬੇਅੰਤਤਾ ਤੋਂ ਵਿਸਮਾਦ ਤੇ ਵਿਸਮਾਦ ਤੋਂ ਅਨੰਦ, ਇਹ ਗਿਆਨ-ਖੰਡ ਦਾ ਵਿਸ਼ਲੇਸ਼ਣ ਹੈ। ਗਿਆਨ-ਖੰਡ ਵਿਚ ਸਾਧਕ ਨਿਰੰਕਾਰ ਦਾ ਪ੍ਰੇਮ ਵਧੇਰੇ ਤੇ ਭੈਅ ਘੱਟ ਪ੍ਰਤੀਤ ਕਰਦਾ ਹੈ। ਵਿਸਮਾਦ ਦਾ ਪ੍ਰੇਮ ਨਾਲ ਸਿੱਧਾ ਸੰਬੰਧ ਹੈ। ਇਸ ਖੰਡ ਵਿਚ ਪਹੁੰਚ ਕੇ ਸਾਧਕ ਨੂੰ ਜਦ ਜ਼ੱਰੇ ਜ਼ੱਰੇ ਵਿਚੋਂ ਇਲਾਹੀ ਜਲਵੇ ਪੈਂਦੇ ਹਨ ਤਾਂ ਉਹ ਕਾਦਰ ਤੋਂ ਪਲ ਪਲ ਕੁਰਬਾਨ ਜਾਂਦਾ ਹੈ, ਜਿਵੇਂ:

**ਕੇਤਾ ਤਾਣੁ ਸੁਆਲਿਹੁ ਰੂਪੁ॥**
**ਕੇਤੀ ਦਾਤਿ ਜਾਣੈ ਕੌਣੁ ਕੂਤੁ॥**
**ਕੀਤਾ ਪਸਾਉ ਏਕੋ ਕਵਾਉ॥**
**ਤਿਸ ਤੇ ਹੋਏ ਲਖ ਦਰੀਆਉ॥**

**ਕੁਦਰਤਿ ਕਵਣ ਕਹਾ ਵੀਚਾਰੁ ॥**
**ਵਾਰਿਆ ਨ ਜਾਵਾ ਏਕ ਵਾਰ ॥** *(ਜਪੁਜੀ, ਪਉੜੀ 16)*

ਇਹ ਸਭ ਸਤਰਾਂ ਗਿਆਨ-ਖੰਡੀ ਅਨੁਭਵ ਦੀਆਂ ਸੂਚਕ ਹਨ। ਕੁਦਰਤ ਵਿਚ ਅਨੇਕ ਕੌਤਕ ਕਾਰਨਤਾ ਦੇ ਨਿਯਮ ਅਧੀਨ ਚੱਲ ਰਹੇ ਹਨ—ਅਕਾਸ਼ੀ ਗ੍ਰਹਿ ਭੌਂ ਰਹੇ ਹਨ, ਧਰਤੀ ਅੰਨ ਪੈਦਾ ਕਰ ਰਹੀ ਹੈ, ਜੀਵ ਖਾ ਰਹੇ ਹਨ, ਸਮਾਜਿਕ ਵਿਧਾਨ ਬਣ ਰਹੇ ਤੇ ਬਦਲ ਰਹੇ ਹਨ। ਨਿਰੰਕਾਰ ਜਿਹੜਾ ਇਸ ਸਾਰੇ ਪਸਾਰੇ ਦਾ ਇਨ੍ਹਾਂ ਨਿਯਮਾਂ ਅਧੀਨ ਪ੍ਰਬੰਧ ਕਰ ਰਿਹਾ ਹੈ, ਉਸ ਨੂੰ ਸ੍ਰਿਸ਼ਟੀ ਦੇ ਇਕ ਇਕ ਅੰਗ ਦਾ ਗਿਆਨ ਹੋਣਾ ਜ਼ਰੂਰੀ ਹੈ, ਜਿਵੇਂ ਹਕੂਮਤ ਨੂੰ ਰਾਜ ਕਰਨ ਲਈ ਸਾਰੇ ਦੇਸ਼ ਬਾਰੇ ਜਾਣਕਾਰੀ ਹੁੰਦੀ ਹੈ। ਇੱਡੇ ਵੱਡੇ ਤੇ ਵਿਸ਼ਾਲ ਪਸਾਰੇ ਨੂੰ ਚਲਾਉਣ ਵਾਲੇ ਪ੍ਰਬੰਧਕ ਦਾ ਗਿਆਨ ਕਿੰਨਾ ਮਹਾਨ ਤੇ ਵੰਨ-ਸੁਵੰਨਾ ਹੈ, ਇਹ ਭੀ 'ਗਿਆਨ' ਦੇ ਅਰਥ ਹਨ।

ਜਿਹੜਾ ਮਨੁੱਖ ਨੇਕੀ ਕਰਦਾ ਤੇ ਬਦੀ ਤੋਂ ਬਚਦਾ ਹੈ, ਉਹ ਪਹਿਲਾਂ ਕਰਮ-ਸਿਧਾਂਤ ਦੀ ਸੋਝੀ ਆਪਣੇ ਅੰਦਰ ਡੂੰਘੀ ਕਰਦਾ ਹੈ, ਫਿਰ ਕਾਰਨਤਾ ਦੇ ਨਿਯਮ ਦੀ। ਕਰਮ ਤੇ ਉਸ ਦੇ ਫਲ ਦਾ ਸਿਧਾਂਤ ਮਨੁੱਖੀ ਜੀਵਾਂ ਤਕ ਸੀਮਿਤ ਹੈ ਪਰ ਕਾਰਨਤਾ ਦਾ ਨਿਯਮ ਸਾਰੀ ਕੁਦਰਤ ਵਿਚ ਵਿਆਪਕ ਹੈ। ਧਰਮ-ਖੰਡ ਵਿਚ ਇਸ ਨਿਯਮ ਨੂੰ ਕੇਵਲ ਧਰਤੀ ਦੇ ਸੰਬੰਧ ਵਿਚ ਵਿਚਾਰਿਆ ਗਿਆ ਹੈ। ਗਿਆਨ-ਖੰਡ ਵਿਚ ਧਰਤੀ ਤੋਂ ਬਹੁਤ ਅੱਗੇ ਵਧ ਕੇ ਸਾਰੇ ਵਿਸ਼ਵ ਵਿਚ ਇਸ ਦਾ ਫੈਲਾਅ ਕਲਪਨਾ ਅੱਗੇ ਲਿਆਂਦਾ ਗਿਆ ਹੈ। ਉਹ ਨਿਯਮ ਕਿੱਡਾ ਮਹਾਨ ਹੈ ਜਿਸ ਦਾ ਪਸਾਰ ਬੇਅੰਤ ਬ੍ਰਹਿਮੰਡਾਂ ਵਿਚ ਹੈ। ਇਸ ਤਰ੍ਹਾਂ ਸੋਚਿਆਂ ਕਲਪਨਾ ਨੂੰ ਖੰਭ ਲੱਗਦੇ ਹਨ ਤੇ ਮਨ ਵਿਚ ਵਿਸਮਾਦ ਜਾਗਦਾ ਹੈ। ਗਿਆਨ-ਖੰਡ ਦਾ ਪ੍ਰਭਾਵ ਕਾਰਨਤਾ ਦੇ ਨਿਯਮ (ਅਰਥਾਤ ਧਰਮ) ਦੇ ਬੇਅੰਤ ਪਸਾਰ ਨੂੰ ਵਰਣਨ ਕਰ ਕੇ ਮਨੁੱਖ ਵਿਚ ਵਿਸਮਾਦ ਜਗਾਉਣਾ ਹੈ। ਪੈਂਤੀਵੀਂ ਪਉੜੀ ਦੀਆਂ ਪਹਿਲੀਆਂ ਦੋ ਸਤਰਾਂ ਧਰਮ-ਖੰਡ ਵਾਲੇ ਧਰਮ ਦਾ ਹੀ ਗਿਆਨ-ਖੰਡ ਵਿਚ ਕਰਤੱਵ ਦ੍ਰਿਸ਼ਟੀਗੋਚਰ ਕਰਨ ਦੀ ਸੂਚਨਾ ਦੇਂਦੀਆਂ ਹਨ।

**ਧਰਮ ਖੰਡ ਕਾ ਏਹੋ ਧਰਮੁ ॥**
**ਗਿਆਨ ਖੰਡ ਕਾ ਆਖਹੁ ਕਰਮੁ ॥** *(ਜਪੁਜੀ, ਪਉੜੀ 35)*

ਗਿਆਨ-ਖੰਡੀ ਸਾਧਕ ਦਾ ਕਰਮ ਕਿਸ ਤਰ੍ਹਾਂ ਦਾ ਹੋਵੇਗਾ ? ਇਹ ਆਮ ਤਜਰਬਾ ਹੈ ਕਿ ਜਿਵੇਂ ਜਿਵੇਂ ਕਿਸੇ ਮਨੁੱਖ ਦੀ ਦ੍ਰਿਸ਼ਟੀ ਵਿਸ਼ਾਲ ਹੁੰਦੀ ਹੈ, ਉਸ ਦੀਆਂ ਹਮਦਰਦੀਆਂ ਦਾ ਘੇਰਾ ਵੀ ਵਧਦਾ ਜਾਂਦਾ ਹੈ। ਗਿਆਨ-ਖੰਡ ਦੇ ਵਿਕਾਸ-ਪਦ ਉੱਤੇ ਬਹੁਤ ਥੋੜ੍ਹੇ ਵਿਅਕਤੀ ਪੁੱਜਦੇ ਹਨ ਪਰ ਜਿਹੜੇ ਪੁੱਜ ਜਾਣ ਉਨ੍ਹਾਂ ਵਿਚ ਸਾਰੀ ਮਨੁੱਖਤਾ, ਬਲਕਿ ਜੀਵ-ਮਾਤਰ ਨਾਲ ਭਾਵੁਕ ਸਾਂਝ ਜਾਗ ਪੈਂਦੀ ਹੈ। ਚੋਗੇ ਦੀ ਕੰਨੀ ਛੂਹਣ ਨਾਲ ਗੁਲਾਬ ਦਾ ਫੁੱਲ ਟੁੱਟ ਗਿਆ ਤਾਂ ਇਕ ਕੋਮਲ-ਚਿਤ ਰਹੱਸਵਾਦੀ ਨੇ ਸਾਰੀ ਉਮਰ ਚੋਗੇ ਦੀਆਂ ਕੰਨੀਆਂ ਚੁੱਕ ਕੇ ਤੁਰਨ ਦਾ ਪ੍ਰਣ ਬਣਾ ਲਿਆ। ਬਨਸਪਤੀ ਤੱਕ ਲਈ ਇਸ ਤਰ੍ਹਾਂ ਦੀ ਸੂਖਮਤਾ ਗਿਆਨ-ਖੰਡ ਵਿਚ ਹੀ ਪੈਦਾ ਹੁੰਦੀ ਹੈ। ਇਸ

ਦਰਜੇ ਦੀ ਸੂਖਮਤਾ ਕਲਾਕਾਰਾਂ ਨੂੰ ਜਨਮ ਦੇਂਦੀ ਹੈ। ਪਰ ਜੇ ਵਿਅਕਤੀ ਦੀਆਂ ਰੁਚੀਆਂ ਸਮਾਜਿਕ ਖੇਤਰ ਦੀਆਂ ਹੋਣ ਤਾਂ ਉਹ ਕੌਮ, ਨਸਲ, ਰੰਗ, ਦੇਸ਼, ਮਜ਼ਹਬ ਆਦਿ ਦੇ ਵਿਤਕਰੇ ਤਿਆਗ ਕੇ ਹਰੇਕ ਮਨੁੱਖ-ਮਾਤਰ ਦੀ ਸੇਵਾ ਕਰਨਾ ਆਪਣਾ ਉਦੇਸ਼ ਧਾਰਦਾ ਹੈ। ਗਿਆਨ-ਖੰਡ ਅੰਤਰ ਰਾਸ਼ਟਰੀ ਭਾਵਨਾ ਜਗਾਉਣ ਵਾਲਾ ਖੰਡ ਹੈ। ਇਸ ਦੀ ਨੈਤਿਕਤਾ ਵਿਅਕਤੀਗਤ ਦੀ ਬਜਾਏ ਸਮੂਹਿਕ ਬਣਦੀ ਹੈ। ਵਧੇਰੇ ਬੌਧਿਕ ਰੁਚੀਆਂ ਵਾਲੇ ਵਿਅਕਤੀ ਇਸ ਖੰਡ ਵਿਚ ਪੁੱਜ ਕੇ ਬ੍ਰਹਿਮੰਡੀ ਨਿਯਮਾਂ ਦੀ ਖੋਜ ਵੱਲ ਝੁਕਦੇ ਹਨ ਤੇ ਮਹਾਨ ਦਾਰਸ਼ਨਿਕ ਤੇ ਵਿਗਿਆਨੀ ਬਣ ਸਕਦੇ ਹਨ। ਅਧਿਆਤਮਿਕ ਖੇਤਰ ਦੇ ਦਰਸ਼ਨ-ਵੇਤਾ ਇਸੇ ਸ਼੍ਰੇਣੀ ਵਿਚ ਆਉਂਦੇ ਹਨ।

ਇਹ ਖੰਡ ਪਰਤੱਖ ਤੌਰ 'ਤੇ ਮਨੁੱਖ ਦੀ ਵਧ ਰਹੀ ਸਮਝ ਨੂੰ ਦਰਸਾਉਂਦਾ ਹੈ। ਇਸ ਖੰਡ ਵਿਚ ਮਨੁੱਖ ਨੂੰ ਗਿਆਨ ਦੁਆਰਾ ਪ੍ਰਭੂ ਦੀ ਭਰਪੂਰਤਾ ਨਾਲ ਇਕਮਿਕ ਹੋਣ ਦਾ ਮੌਕਾ ਮਿਲਦਾ ਹੈ ਅਤੇ ਉਸ ਨੂੰ ਕੁਦਰਤ ਦੇ ਵਿਸ਼ਾਲ ਖਿਲਾਰੇ ਦਾ ਪਤਾ ਲੱਗਦਾ ਹੈ। ਇਹ ਪੱਧਰ ਪ੍ਰਤੱਖ ਅਨੁਭਵੀ ਸੱਚ ਦਾ ਅਗਲਾ ਪੜਾਅ ਹੈ ਚਾਹੇ ਇਸ ਨੂੰ ਤਾਰਕਿਕ ਸੱਚਾਈ ਦੀ ਪੱਧਰ ਕਹਿਣਾ ਵਧੇਰੇ ਉਚਿਤ ਹੈ। ਜੋ ਕੁਝ ਪ੍ਰਤੱਖ ਤੌਰ 'ਤੇ ਵੇਖਿਆ ਭਾਲਿਆ ਨਹੀਂ ਜਾ ਸਕਦਾ, ਉਸ ਨੂੰ ਤਾਰਕਿਕ ਰੂਪ ਵਿਚ ਅਨੁਮਾਨਿਆ ਤੇ ਘੜਿਆ ਜਾ ਸਕਦਾ ਹੈ।

ਗਿਆਨ-ਖੰਡ ਦਾ ਵਾਸੀ ਦੈਵੀ ਅਨੰਦ ਵਿਚ ਮੁਗਧ ਹੋ ਕੇ ਰਸ ਮਾਣਦਾ ਹੈ। ਇਹ 'ਰਸ-ਮਗਨਤਾ' ਉਸ ਦੀ ਸ਼ਖ਼ਸੀਅਤ ਨੂੰ ਇਕਾਗਰਤਾ ਬਖ਼ਸ਼ਦੀ ਹੈ ਤੇ ਅਗਲੇ ਪੜਾਅ ਲਈ ਤਿਆਰ ਵੀ ਕਰ ਦਿੰਦੀ ਹੈ। ਇਸ ਖੰਡ ਦਾ ਵਾਸੀ ਵਿਕਾਰਾਂ ਦੇ ਸੋਮੇ ਹਉਮੈ ਦੀ ਥਾਂ ਵਿਸਮਾਦ ਵਰਗੇ ਉਚੇਰੇ ਭਾਵ ਮੰਡਲ ਵਿਚ ਵਿਚਰਨ ਲੱਗ ਪੈਂਦਾ ਹੈ ਅਤੇ ਆਪਣੇ ਡੂੰਘੇ ਆਪੇ ਨੂੰ ਜਾਣਨ ਵੱਲ ਮੁੜਦਾ ਹੈ।

## ਸਰਮ ਖੰਡ

ਸਰਮ-ਖੰਡ ਨੂੰ ਕਠਿਨ ਘਾਲ ਦਾ ਖੰਡ ਕਹਾਂਗੇ। 'ਸ਼੍ਰਮ' ਸ਼ਬਦ ਸੰਸਕ੍ਰਿਤ ਦਾ ਹੈ, ਜਿਸ ਦਾ ਅਰਥ ਹੈ ਤਪੱਸਿਆ, ਮੁਸ਼ੱਕਤ, ਮਿਹਨਤ, ਚਿੰਤਾ, ਖੇਚਲ ਆਦਿ। ਇਸ ਖੰਡ ਵਿਚ ਸਾਧਕ ਨੂੰ ਮਾਨਸਿਕ ਸੰਕਟ ਦਾ ਸਾਹਮਣਾ ਕਰਨਾ ਪੈਂਦਾ ਹੈ। ਗਿਆਨ-ਖੰਡ ਵਿਚ ਸ੍ਰਿਸ਼ਟੀ ਦੇ ਕਣ-ਕਣ ਵਿਚੋਂ ਉਸ ਨੂੰ ਇਲਾਹੀ ਨੂਰ ਦੇ ਜੋ ਝਲਕਾਰੇ ਵੱਜਦੇ ਰਹੇ ਸਨ, ਉਹ ਹੁਣ ਗੁੰਮ ਹੋ ਜਾਂਦੇ ਹਨ। ਉਸ ਦਾ ਹਿਰਦਾ ਸੱਖਣਾ ਹੋ ਜਾਂਦਾ ਹੈ ਤੇ ਉਹ ਆਪਣੇ ਅਨੰਦ ਤੋਂ ਵਾਂਝਿਆਂ ਹੋ ਕੇ ਕੁਰਲਾਉਂਦਾ ਹੈ। ਕਦੇ ਉਸ ਨੂੰ ਪ੍ਰਤੀਤ ਹੁੰਦਾ ਹੈ ਕਿ ਉਸ ਦੇ ਆਪਾ-ਸੁਧਾਰ ਦੀ ਸਾਰੀ ਕੋਸ਼ਿਸ਼ ਅਜਾਈਂ ਗਈ ਹੈ, ਕਦੇ ਉਹ ਮਹਿਸੂਸਦਾ ਹੈ ਜਿਵੇਂ ਅਸਫਲਤਾ ਦੇ ਡੂੰਘੇ ਪਾਣੀਆਂ ਵਿਚ ਲਹਿ ਗਿਆ ਹੋਵੇ। ਜੇ ਅਸੀਂ ਪ੍ਰੇਮ ਜੀਵਨ ਦਾ ਅਲੰਕਾਰ ਵਰਤੀਏ ਤਾਂ ਕਹਾਂਗੇ ਕਿ ਉਸ ਨੂੰ ਲੱਗਦਾ ਹੈ ਕਿ ਕਿਸੇ ਕਾਰਨ ਉਸ ਦਾ ਪ੍ਰੀਤਮ ਉਸ ਨਾਲ ਰੁਸ ਗਿਆ ਹੈ। ਉਹ ਬ੍ਰਿਹਾ ਦੀ ਕਸਕ ਸਹਿੰਦਾ ਤੇ ਮੁਸੀਬਤਾਂ ਦੇ ਮੂੰਹ ਆਉਂਦਾ ਹੈ। ਭਾਰਤੀ ਰਹੱਸਵਾਦ

ਵਿਚ ਇਸ ਅਵਸਥਾ ਦਾ ਨਾਂ 'ਅੰਧਕਾਰ ਯੋਗ' ਹੈ ਤੇ ਈਸਾਈ ਰਹੱਸਵਾਦ ਵਿਚ 'ਰੂਹ ਦੀ ਕਾਲੀ ਰਾਤ' (Dark night of the soul) ਹੈ। ਦਰਅਸਲ ਇਹ ਸਮਾਂ ਸਾਧਕ ਲਈ ਕਰੜੀ ਪਰਖ ਦਾ ਵਕਤ ਹੁੰਦਾ ਹੈ। ਉਸ ਦਾ ਪ੍ਰੀਤਮ ਉਸ ਨੂੰ ਕੁਠਾਲੀ ਵਿਚ ਪਾ ਕੇ ਸ਼ੁੱਧ ਸੋਨਾ ਬਣਾਉਣਾ ਚਾਹੁੰਦਾ ਹੈ। ਧਰਮ-ਖੰਡ ਵਿਚ ਸਾਧਕ ਨੇ ਆਪਣੇ ਜਤਨ ਤੇ ਹਿੰਮਤ ਦਾ ਸਦਕਾ ਆਪਣੇ ਵਿਕਾਰਾਂ ਨਾਲ ਮੋਰਚਾ ਲਾਇਆ ਸੀ। ਸਰਮ-ਖੰਡ ਵਿਚ ਉਸ ਨੂੰ ਯਕੀਨ ਹੁੰਦਾ ਹੈ ਕਿ ਆਪਣੇ ਬਲਬੁੱਤੇ ਉਹ ਧੁਰ ਤੱਕ ਵਿਕਾਸ ਨਹੀਂ ਕਰ ਸਕਦਾ। ਉਸ ਅੰਦਰ ਜੋ ਵਿਕਾਰਾਂ ਦੀ ਬਚੀ-ਖੁਚੀ ਲੇਸ ਹੁੰਦੀ ਹੈ ਉਹ ਵੀ ਹੁਣ ਕੱਢੀ ਜਾਂਦੀ ਹੈ ਪਰ ਸਭ ਤੋਂ ਵੱਧ ਉਸ ਦੀ ਹਉਮੈ ਦੀ ਅੰਤਲੀ ਤੰਦ ਤੋੜੀ ਜਾਂਦੀ ਹੈ। ਜਦ ਉਸ ਨੂੰ ਯਕੀਨ ਹੋ ਜਾਂਦਾ ਹੈ ਕਿ ਉਹ ਕੁਝ ਕਰਨ ਜੋਗਾ ਨਹੀਂ ਤਾਂ ਉਸ ਦਾ ਵਿਕਾਸ ਤੇਜ਼ ਹੋ ਜਾਂਦਾ ਹੈ। ਪੰਜ ਖੰਡਾਂ ਵਿਚੋਂ ਇਹ ਖੰਡ ਸਭ ਤੋਂ ਕਠਿਨ ਹੈ।

ਸਰਮ-ਖੰਡ ਇਕ ਆਵਾ ਹੈ ਜਿਸ ਵਿਚ ਕੱਚੇ ਪੱਕਦੇ ਹਨ ਪਰ ਇਹ ਪਕਿਆਈ ਬਹੁਤ ਸੇਕ ਲੈਂਦੀ ਹੈ। ਸੰਸਾਰ ਸਾਹਿਤ ਦਾ ਸਭ ਤੋਂ ਉੱਤਮ ਭਾਗ ਇਸ ਅਵਸਥਾ ਵਿਚ ਲਿਖਿਆ ਗਿਆ ਹੈ। ਫ਼ਰੀਦ ਜੀ ਦੀਆਂ ਹੇਠਲੀਆਂ ਸਤਰਾਂ ਸਰਮ-ਖੰਡੀ ਅਨੁਭਵ ਦੀ ਵੀ ਸੂਚਨਾ ਦੇਂਦੀਆਂ ਹਨ:

**ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥**
**ਬਾਵਲਿ ਹੋਈ ਸੋ ਸਹੁ ਲੋਰਉ ॥**
**ਤੈ ਸਹਿ ਮਨ ਮਹਿ ਕੀਆ ਰੋਸੁ ॥**
**ਮੁਝੁ ਅਵਗਨ ਸਹ ਨਾਹੀ ਦੋਸੁ ॥** *(ਆਦਿ ਗ੍ਰੰਥ, ਪੰਨਾ 794)*

ਰਹੱਸਵਾਦੀ ਜੀਵਨ ਵਿਚ ਬ੍ਰਿਹਾ ਦੀਆਂ ਘੜੀਆਂ ਸਾਹਿਤ ਉਪਜਾਉਣ ਲਈ ਸਭ ਤੋਂ ਵਧੀਆ ਸੋਮਾ ਹਨ। ਅਜਿਹੇ ਸਾਹਿਤ ਵਿਚ ਕਹਿਰਾਂ ਦੀ ਹੂਕ ਹੁੰਦੀ ਹੈ। ਗੁਰੂ ਨਾਨਕ ਸਾਹਿਬ ਨੇ ਜਪੁਜੀ ਦੀ ਛੱਤੀਵੀਂ ਪਉੜੀ ਵਿਚ ਇਸ ਖੰਡ ਵਿਚ ਸਾਧਕ ਅੰਦਰ ਆਉਣ ਵਾਲੇ ਪਰਿਵਰਤਨ ਦਾ ਉਲੇਖ ਕੀਤਾ ਹੈ। ਇਸ ਅਨੁਸਾਰ ਸਾਧਕ ਦੇ ਅੰਤਹਕਰਣ ਦੇ ਸਭ ਅੰਗ ਨਵੇਂ ਸਿਰਿਉਂ ਘੜੇ ਜਾਂਦੇ ਹਨ:

**ਸਰਮ ਖੰਡ ਕੀ ਬਾਣੀ ਰੂਪੁ ॥**
**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥**
**ਤਾ ਕੀਆ ਗਲਾ ਕਥੀਆ ਨਾ ਜਾਹਿ ॥**
**ਜੇ ਕੋ ਕਹੈ ਪਿਛੈ ਪਛੁਤਾਇ ॥**
**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥** *(ਜਪੁਜੀ, ਪਉੜੀ 36)*

ਇਹ ਨਵੇਂ ਰੂਪ ਘੜੇ ਜਾਣ ਦਾ ਖੰਡ ਹੈ, ਪਰ ਇਹ ਰੂਪ ਕਲਾਤਮਿਕ ਨਹੀਂ। ਗੁਰੂ ਨਾਨਕ ਅੰਤਹਕਰਣ ਦੀ ਨਵੀਂ ਘਾੜਤ ਦਾ ਜ਼ਿਕਰ ਕਰ ਰਹੇ ਹਨ। ਅੰਤਹਕਰਣ ਦੀ ਸ਼ੁਧਤਾ ਲਈ ਸਾਧਕ ਨੂੰ ਬ੍ਰਿਹਾ ਭਾਵਾਂ ਦੀ ਕੁਠਾਲੀ ਦਾ ਤਾਅ ਸਹਿਣਾ ਪੈਂਦਾ ਹੈ।

ਸਰਮ-ਖੰਡੀ ਸਾਧਕ ਨਾਮ ਦੇ ਅਭਿਆਸ ਦੁਆਰਾ ਆਪਣੀ ਬਿਰਤੀ ਨੂੰ ਇਕਾਗਰ ਕਰਨ ਦੀ ਯੋਗਤਾ ਪ੍ਰਾਪਤ ਕਰਦਾ ਹੈ। ਨਾਮ ਦਾ ਅਭਿਆਸ ਤਾਂ ਉਸ ਨੇ ਖੰਡਾਂ ਦੀ ਯਾਤਰਾ ਸ਼ੁਰੂ ਕਰਨ ਤੋਂ ਪਹਿਲਾਂ ਹੀ ਅਰੰਭਿਆ ਹੁੰਦਾ ਹੈ ਪਰ ਇਸ ਵਿਚ ਸੁਰਤਿ ਦਾ ਪੂਰੀ ਤਰ੍ਹਾਂ ਜੁੜਨਾ ਝਟ-ਪਟ ਸੰਭਵ ਨਹੀਂ ਹੁੰਦਾ। ਹਰ ਖੰਡ ਵਿਚ ਉਸ ਦੀ ਸੁਰਤਿ ਵਧੇਰੇ ਪੱਕਦੀ ਹੈ। ਜਦ ਸਰਮ-ਖੰਡ ਵਿਚ ਉਸ ਦੇ ਅੰਦਰ ਸੱਖਣਾਪਣ ਛਾ ਜਾਂਦਾ ਹੈ ਤਾਂ ਵੀ ਉਹ ਸਿਮਰਨ ਦਾ ਲੜ ਨਹੀਂ ਛੱਡਦਾ। ਇਹ ਘਾਲ ਅਲੂਣੀ ਸਿਲ ਚੱਟਣ ਦੇ ਸਮਾਨ ਹੁੰਦੀ ਹੈ ਪਰ ਉਹ ਇਸ ਤੋਂ ਮੂੰਹ ਨਹੀਂ ਮੋੜਦਾ। ਇਹ ਦ੍ਰਿੜ੍ਹਤਾ ਉਸ ਨੂੰ ਪਾਰ ਲੰਘਾਉਂਦੀ ਹੈ। ਨਾਮ ਸਿਮਰਨ ਦੇ ਆਸਰੇ ਸਾਧਕ ਆਪਣੇ ਆਚਰਨ ਦੀਆਂ ਬੁਨਿਆਦਾਂ ਮਜ਼ਬੂਤ ਬਣਾਉਂਦਾ ਜਾਂਦਾ ਹੈ। ਪੁਖਤਾ ਆਚਰਨ ਦੀ ਬੁਨਿਆਦ ਇੱਛਾ-ਸ਼ਕਤੀ ਜਾਂ ਕੁਵਤੇ-ਇਰਾਦਾ ਹੁੰਦੀ ਹੈ। ਜਿਸ ਦੀ ਇਹ ਸ਼ਕਤੀ ਬਲਵਾਨ ਹੋ ਜਾਵੇ, ਉਹ ਵਿਕਸਿਤ ਵਿਅਕਤਿਤ੍ਵ ਦਾ ਸਵਾਮੀ ਬਣਦਾ ਹੈ।

ਪੂਰੀ ਸੰਪੂਰਨਤਾ ਭਾਵੇਂ ਅਗਲੇ ਖੰਡ ਵਿਚ ਪ੍ਰਾਪਤ ਹੁੰਦੀ ਹੈ ਪਰ ਸਰਮ-ਖੰਡੀ ਸਾਧਕ ਆਪਣੇ ਉਦੇਸ਼ ਦੇ ਮਹਿਲ ਦੀਆਂ ਦਹਿਲੀਜ਼ਾਂ ਉੱਤੇ ਜ਼ਰੂਰ ਪਹੁੰਚ ਜਾਂਦਾ ਹੈ। ਉਸ ਦੀ ਚੇਤਨਾ ਵਿਚ ਭੌਤਿਕ ਦੁਨੀਆਂ ਦੇ ਰੁਝੇਵੇਂ ਘੱਟ ਤੇ ਆਤਮਿਕ ਮੰਡਲ ਦੇ ਵਧੇਰੇ ਛਾਏ ਰਹਿੰਦੇ ਹਨ। ਭਾਰਤੀ ਦਰਸ਼ਨ ਦੀ ਸ਼ਬਦਾਵਲੀ ਵਿਚ ਉਹ ਤਮੋ ਗੁਣ ਤੇ ਰਜੋ ਗੁਣ ਦੀ ਪਕੜ ਤੋਂ ਸੁਤੰਤਰ ਹੋ ਕੇ ਸਤੋ ਗੁਣ ਦੇ ਪੱਧਰ ਉੱਤੇ ਵਿਚਰਦਾ ਹੈ। ਸਤੋਗੁਣੀ ਮਨੁੱਖ ਹੀ ਆਪਣੇ ਮਨ ਉੱਤੇ ਪੂਰਾ ਵਸੀਕਰਣ ਪ੍ਰਾਪਤ ਕਰ ਸਕਦਾ ਹੈ।

ਸਰਮ-ਖੰਡ ਦੀ ਅਵਸਥਾ ਵਿਚ ਮਨੁੱਖ ਆਪਾ-ਚੀਨਣ ਦੇ ਪ੍ਰਯੋਜਨ ਨਾਲ ਸ਼ੀਲ ਗੁਣਾਂ ਦੀ ਪ੍ਰਾਪਤੀ ਵਾਸਤੇ ਸਾਧਨਾ ਕਰਦਾ ਹੈ। ਇਸ ਖੰਡ ਵਿਚ ਮਨੁੱਖ ਪੂਰਣ ਰੂਪ ਵਿਚ ਆਤਮਿਕ ਤੌਰ 'ਤੇ ਜਾਗਦਾ ਹੈ ਅਤੇ ਆਪਣਾ ਆਤਮਿਕ ਅਭਿਆਸ ਬਲਵਾਨ ਕਰਦਾ ਕਰਮ-ਖੰਡ ਵਿਚ ਪਰਵੇਸ਼ ਕਰਦਾ ਹੈ। ਸਰਮ-ਖੰਡ ਦਾ ਵਾਸੀ ਮਨੁੱਖ ਸਰਬ ਸਦਾਚਾਰਕ ਕੀਮਤਾਂ ਦਾ ਪੁੰਜ ਬਣ ਜਾਂਦਾ ਹੈ। ਸਰਮ-ਖੰਡ ਪੁਰਸ਼ਾਰਥ ਦੀ ਮੰਜ਼ਿਲ ਹੈ ਅਰਥਾਤ ਮਿਹਨਤ ਉੱਦਮ ਅਤੇ ਘਾਲਣਾ ਦੀ ਮੰਜ਼ਿਲ ਹੈ।

ਇਸ ਖੰਡ ਵਿਚ ਉੱਦਮ, ਤਪੱਸਿਆ ਜਾਂ ਸਾਧਨਾ ਨਾਲ ਰੂਪ ਨਿਖਰਦਾ ਹੈ। ਇਸ ਅਵਸਥਾ ਵਿਚ ਮਨੁੱਖ ਦੀ ਅਕਲ ਦੇਵਤਿਆਂ ਵਰਗੀ ਬਣ ਜਾਂਦੀ ਹੈ। ਇਹ ਆਤਮਿਕ ਰਸਤੇ ਦੀ ਤੀਜੀ ਪੌੜੀ ਹੈ ਅਤੇ ਇਸ ਉੱਪਰ ਪੈਰ ਰੱਖ ਕੇ ਆਦਮੀ ਇਸ ਅਵਸਥਾ ਵਿਚ ਪੁੱਜ ਜਾਂਦਾ ਹੈ ਕਿ ਮਨ ਸੁਹਣਾ ਅਤੇ ਸੁਥਰਾ ਬਣ ਜਾਂਦਾ ਹੈ ਅਤੇ ਮੱਤ ਉੱਚੀ ਹੋ ਜਾਂਦੀ ਹੈ। ਇਸ ਖੰਡ ਵਿਚ ਨਿਰੰਤਰ ਸਾਧਨਾ ਤੋਂ ਸਿਰਜਨ-ਸ਼ਕਤੀ ਉਪਜਦੀ ਹੈ। ਮਨੁੱਖ ਦੀ ਸਾਰੀ ਅੰਤ੍ਰੀਵ ਸ਼ਖ਼ਸੀਅਤ ਨਵੀਂ ਮੱਤ, ਨਵੀਂ ਆਤਮਿਕ ਸ਼ਖ਼ਸੀਅਤ ਅਤੇ ਬੁੱਧੀ ਜਨਮ ਧਾਰਦੀ ਹੈ।

ਇਹ ਖੰਡ ਉੱਦਮ ਜਾਂ ਮਿਹਨਤ ਦਾ ਦਰਜਾ ਹੈ। ਇਸ ਖੰਡ ਵਿਚ ਮਨੁੱਖੀ ਮਨ ਦੇ ਉਤਾਰ ਚੜ੍ਹਾਅ ਖ਼ਤਮ ਹੋ ਜਾਂਦੇ ਹਨ ਤੇ ਉਹ ਅੰਦਰੋਂ ਟਿਕਾਅ, ਸ਼ਾਂਤੀ ਤੇ ਸੰਤੋਖ ਦੀ ਅਵਸਥਾ ਵਿਚ ਰਹਿੰਦਾ ਹੈ। ਇਸ ਤਰ੍ਹਾਂ ਦੇ ਜੁੜੇ ਹੋਏ ਮਨ ਨੂੰ ਗੁਰੂ ਨਾਨਕ 'ਸੁਰਾ

ਸਿਧਾ ਕੀ ਸੁਧਿ' ਨਾਲ ਤੁਲਨਾ ਦੇਂਦੇ ਹਨ। ਇਸ ਅਵਸਥਾ ਵਿਚ ਪਹੁੰਚ ਕੇ ਮੱਤ, ਮਨ ਅਤੇ ਬੁੱਧੀ ਦੀ ਸੁੱਧ ਅਤੇ ਉਚੇਰੀ ਘਾੜਤ ਹੁੰਦੀ ਹੈ। ਅਸਲ ਵਿਚ ਇਹ ਸੰਪੂਰਣਤਾ ਦੀ ਅਵਸਥਾ ਹੈ। ਇਹ ਅਧਿਆਤਮਕ ਜਾਂ ਦਾਰਸ਼ਨਿਕ ਸੱਚ ਦੀ ਪੱਧਰ ਹੈ, ਜਿਸ ਦਾ ਲੱਛਣ ਸੁਹਜਮਈ ਆਤਮਿਕ ਅਨੁਭਵ ਜਾਂ ਕਾਵਿਕ ਕਲਪਨਾ ਹੈ, ਜਿਥੇ ਅਨੇਕਤਾ ਅਤੇ ਬਹੁਲਤਾ ਦਾ ਅਹਿਸਾਸ ਮੱਧਮ ਪੈ ਜਾਂਦਾ ਹੈ ਅਤੇ ਇਸ ਦੀ ਥਾਂ 'ਤੇ ਏਕਤਾ ਤੇ ਵਿਸਮਾਦ ਦੇ ਭਾਵ ਲੈਂਦੇ ਹਨ। ਇਥੇ ਬੌਧਿਕ ਵਿਸ਼ਲੇਸ਼ਣ ਸੰਜੋਗ ਅਤੇ ਏਕਤਾ ਦੇ ਅਹਿਸਾਸ ਅੱਗੇ ਝੁਕ ਜਾਂਦਾ ਹੈ।

ਇਥੇ ਹਕੀਕਤ ਦੀ ਇਕ ਉਚੇਰੀ ਸੂਝ ਵਿਆਪਕ ਹੁੰਦੀ ਹੈ ਜੋ ਸਾਧਾਰਨ ਸੁੱਧ-ਬੁੱਧ ਨੂੰ ਨਵੇਂ ਸਿਰਿਉਂ ਘੜਦੀ ਹੈ ਅਤੇ ਇਸ ਨੂੰ ਰਿਸ਼ੀਆਂ ਅਤੇ ਸਿੱਧਾਂ ਦੀ ਸੂਝ-ਬੂਝ ਵਿਚ ਪਲਟ ਦਿੰਦੀ ਹੈ। ਅਸੀਂ ਸਰਮ-ਖੰਡ ਨੂੰ ਕਠਿਨ ਘਾਲ ਦਾ ਖੰਡ ਕਹਿਣ ਤੋਂ ਛੁੱਟ ਮਨੋਵਿਗਿਆਨਿਕ ਖੰਡ ਭੀ ਕਹਿ ਸਕਦੇ ਹਾਂ। ਇਸ ਖੰਡ ਵਿਚ ਮਨ ਦੇ ਵੱਖ-ਵੱਖ ਅੰਗਾਂ ਦੀ ਡੂੰਘਾਈ, ਅਸਲੀਅਤ ਤੇ ਪ੍ਰਕਿਰਿਆ ਦੀ ਸਮਝ ਆਉਂਦੀ ਹੈ ਅਤੇ ਇਹੋ ਮਨੋਵਿਗਿਆਨ ਦਾ ਖੇਤਰ ਹੈ। ਇਸ ਦਾ ਮੁੱਢ ਪ੍ਰੇਸ਼ਾਨੀ ਤੇ ਘਾਲ ਦਾ ਹੈ ਤੇ ਅੰਤ ਸ਼ਾਂਤੀ ਤੇ ਟਿਕਾਅ ਦਾ ਹੈ।

## ਕਰਮ ਖੰਡ

ਕਰਮ-ਖੰਡ ਦੈਵੀ ਮਿਹਰ (ਕਰਮ) ਦਾ ਖੰਡ ਹੈ। ਇਸ ਦੇ ਦੋ ਅਰਥ ਹਨ। ਇਕ ਇਹ ਹੈ ਕਿ ਸਰਮ-ਖੰਡ ਤੋਂ ਕਰਮ-ਖੰਡ ਤੱਕ ਸਾਧਕ ਦੀ ਛਾਲ ਦੈਵੀ ਮਿਹਰ ਬਿਨਾਂ ਨਹੀਂ ਵੱਜ ਸਕਦੀ। ਦੂਜੇ ਇਹ ਕਿ ਇਸ ਖੰਡ ਵਿਚ ਪਹੁੰਚ ਕੇ ਉਸ ਨੂੰ ਪ੍ਰਤੱਖ ਹੋ ਜਾਂਦਾ ਹੈ ਕਿ ਨਾਮ ਜਪਣ ਦੇ ਮੁੱਢ ਤੋਂ ਲੈ ਕੇ ਹੁਣ ਤਕ ਉਸ ਨੇ ਖੰਡਾਂ ਦੀ ਜੋ ਯਾਤਰਾ ਕੀਤੀ ਹੈ ਉਸ ਵਿਚ ਭਾਵੇਂ ਉਹ ਆਪਣਾ ਵੀ ਉੱਦਮ ਹੁੰਦਾ ਸਮਝਦਾ ਰਿਹਾ ਹੈ ਪਰ ਦਰਅਸਲ ਉਸ ਦਾ ਸਾਰਾ ਵਿਕਾਸ ਦੈਵੀ ਮਿਹਰ ਦਾ ਸਦਕਾ ਹੀ ਹੋਇਆ ਹੈ। ਸਰਮ-ਖੰਡ ਦੇ ਅੰਤ ਤੱਕ ਉਸ ਦੀ ਹਉਮੈ ਦੀ ਆਖ਼ਰੀ ਲੇਸ ਸਮਾਪਤ ਹੋ ਜਾਂਦੀ ਹੈ। ਇਸ ਅਵਸਥਾ ਨੂੰ ਸੂਫ਼ੀ 'ਫਨਾਅ' ਦੀ ਅਵਸਥਾ ਕਹਿੰਦੇ ਹਨ।

ਦ੍ਰਿਸ਼ਟਮਾਨ ਸੰਸਾਰ ਮਨੁੱਖ ਦੇ ਆਪੇ ਨਾਲ ਸੰਬੰਧਿਤ ਹੈ। ਜਦ ਤਕ ਮਨੁੱਖ ਦਾ ਸਰੀਰਕ ਆਪਾ ਕਾਇਮ ਹੈ ਤਦ ਤਕ ਭੌਤਿਕ ਜਗਤ ਨਾਲ ਉਸ ਦਾ ਸੰਬੰਧ ਬਣਿਆ ਰਹਿੰਦਾ ਹੈ, ਇਹ ਜਗਤ ਮਾਨੋ ਉਸ ਦੇ ਸਰੀਰ ਦਾ ਹੀ ਵਧਾਅ ਹੈ। ਜਦ ਕਰਮ-ਖੰਡੀ ਸਾਧਕ ਦੀ ਚੇਤਨਾ ਸਰੀਰ ਤੋਂ ਉਪਰ ਉਠ ਕੇ, ਆਤਮਾ ਵਿਚ ਸਥਿਤ ਹੁੰਦੀ ਹੈ ਤਾਂ ਉਸ ਲਈ ਭੌਤਿਕ ਸੰਸਾਰ ਦਾ ਦ੍ਰਿਸ਼ ਵੀ ਬਦਲ ਜਾਂਦਾ ਹੈ। ਇਸ ਨੂੰ ਉਹ ਮਾਇਆ ਦਾ ਪਸਾਰ ਨਹੀਂ ਦੇਖਦਾ, ਆਤਮਾ ਦਾ ਫੈਲਾਅ ਸਮਝਦਾ ਹੈ। ਅੰਦਰ ਬਾਹਰ ਇੱਕੋ ਆਤਮਾ ਦਾ ਅਨੁਭਵ ਹੁੰਦਾ ਹੈ। ਮਾਇਆ ਦੇ ਅਭਾਵ ਦਾ ਸੰਕੇਤ ਦੇਣ ਲਈ ਗੁਰੂ ਨਾਨਕ ਸਾਹਿਬ ਨੇ ਕਰਮ-ਖੰਡ ਵਿਚ ਹੇਠਲੀਆਂ ਤੁਕਾਂ ਲਿਖੀਆਂ ਹਨ :

(ੳ) **ਕਰਮ ਖੰਡ ਕੀ ਬਾਣੀ ਜੋਰੁ ॥**
**ਤਿਥੈ ਹੋਰੁ ਨ ਕੋਈ ਹੋਰੁ ॥**

(ਅ) **ਨਾ ਓਹਿ ਮਰਹਿ ਨ ਠਾਗੇ ਜਾਹਿ॥** *(ਜਪੁਜੀ, ਪਉੜੀ 37)*

ਇਹ ਗੁਰੂ ਨਾਨਕ ਦੇ ਨਾਕਾਰਾਤਮਿਕ ਕਥਨ ਹਨ, ਜੋ ਕਰਮਖੰਡੀ ਸਾਧਕ ਦੀ ਹਉਮੈ, ਮਾਇਆ, ਪ੍ਰਕਿਰਤੀ, ਪੰਚ-ਭੌਤਿਕ ਸੰਸਾਰ ਤੇ ਆਵਾਗਵਨ ਤੋਂ ਮੁਕਤੀ ਦਾ ਸੰਕੇਤ ਦੇਂਦੇ ਹਨ। ਇਥੇ ਪੰਚ ਵਿਕਾਰਾਂ ਤੋਂ ਖ਼ਲਾਸੀ ਸਹਿਜ-ਸੁਭਾਅ ਹੋ ਜਾਂਦੀ ਹੈ ਕਿਉਂਕਿ ਇਹ ਤਾਂ ਹਨ ਹੀ ਹਉਮੈ ਦਾ ਪਰਿਵਾਰ। ਕਰਮ-ਖੰਡ ਬਾਰੇ ਗੁਰੂ ਸਾਹਿਬ ਦੇ ਸਾਕਾਰਾਤਮਿਕ ਕਥਨ ਇਹ ਹਨ:

(ੳ) **ਤਿਥੈ ਜੋਧ ਮਹਾਬਲ ਸੂਰ॥**
**ਤਿਨ ਮਹਿ ਰਾਮੁ ਰਹਿਆ ਭਰਪੂਰ॥**
**ਤਿਥੈ ਸੀਤੋ ਸੀਤਾ ਮਹਿਮਾ ਮਾਹਿ॥**
(ਅ) **ਨਾ ਓਹਿ ਮਰਹਿ ਨ ਠਾਗੇ ਜਾਹਿ॥**
**ਜਿਨ ਕੈ ਰਾਮੁ ਵਸੈ ਮਨ ਮਾਹਿ॥** *(ਜਪੁਜੀ, ਪਉੜੀ 37)*

ਇਨ੍ਹਾਂ ਸਤਰਾਂ ਵਿਚ ਦੋ ਵਾਰੀ 'ਰਾਮੁ' ਦਾ ਜ਼ਿਕਰ ਆਇਆ ਹੈ। ਰਾਮ ਦੇ ਅਰਥ ਹਨ ਰਮਿਆ ਹੋਇਆ, ਅਰਥਾਤ ਸਰਬ-ਵਿਆਪਕ। ਜਦ ਸਰਮ-ਖੰਡੀ ਸਾਧਕ ਨੂੰ ਆਤਮ ਦਾ ਅਨੁਭਵ ਹੁੰਦਾ ਹੈ ਤਾਂ ਇਹ ਆਤਮਾ ਕੇਵਲ ਉਸ ਦੇ ਸਰੀਰ ਤਕ ਸੀਮਿਤ ਨਹੀਂ ਹੁੰਦੀ ਕਿਉਂਕਿ ਆਤਮਾ ਦੇਸ਼ ਕਾਲ ਦੀ ਸੀਮਾ ਤੋਂ ਪਾਰ ਹੈ। ਵਾਸਤਵ ਵਿਚ ਆਤਮਾ ਦਾ ਅਨੁਭਵ ਹੁੰਦਾ ਹੀ ਤਦ ਹੈ ਜਦ ਅੰਦਰ ਬਾਹਰ ਨੂੰ ਨਿਖੇੜਨ ਵਾਲੀਆਂ ਕੰਧਾਂ ਢਹਿ ਜਾਂਦੀਆਂ ਹਨ। ਆਤਮਾ ਦੇ ਅਨੁਭਵ ਨੂੰ ਹੀ ਅਸੀਂ ਪਰਮਾਤਮਾ ਦਾ ਅਨੁਭਵ ਜਾਂ ਸੰਜੋਗ ਕਹਿ ਸਕਦੇ ਹਾਂ। ਸੋ ਗੁਰਮਤਿ ਵਿਚ ਕਰਮ-ਖੰਡ ਨੂੰ ਹੀ ਪਰਮ-ਪੁਰਖ ਦੀ ਪ੍ਰਾਪਤੀ ਦਾ ਖੰਡ ਮੰਨਿਆ ਹੈ। ਗੁਰੂ ਨਾਨਕ ਸਾਹਿਬ ਨੇ ਕਿਹਾ ਹੈ:

**ਤਿਥੈ ਭਗਤ ਵਸਹਿ ਕੇ ਲੋਅ॥**
**ਕਰਹਿ ਅਨੰਦੁ ਸਚਾ ਮਨਿ ਸੋਇ॥** *(ਜਪੁਜੀ, ਪਉੜੀ 37)*

ਪਰਮਾਤਮਾ ਦੇ ਗੁਣ ਅਨੰਤ ਹਨ, ਸਾਧਕ ਉਨ੍ਹਾਂ ਵਿਚੋਂ ਨਿਤ ਨਵੇਂ ਗੁਣਾਂ ਦਾ ਅਨੁਭਵ ਕਰਦਾ ਹੈ ਅਤੇ ਆਪਣੇ ਜੀਵਨ ਵਿਚ ਉਨ੍ਹਾਂ ਦੀ ਅਭਿਵਿਅਕਤੀ ਕਰਦਾ ਰਹਿੰਦਾ ਹੈ ਪਰ ਉਹ ਪਰਮਾਤਮਾ ਦੇ ਸਾਰੇ ਗੁਣ ਕਦੀ ਵੀ ਅਨੁਭਵ ਨਹੀਂ ਕਰ ਸਕਦਾ ਕਿਉਂਕਿ ਉਹ ਹਨ ਹੀ ਅਨੰਤ। ਇਸ ਤਰ੍ਹਾਂ ਸਾਧਕ ਦੇ ਸਾਰੇ ਗੁਣ ਦੈਵੀ ਹੋਣ ਕਰਕੇ ਉਹ ਪਰਮਾਤਮਾ ਤੋਂ ਰਤਾ ਵੀ ਭਿੰਨ ਨਹੀਂ ਪਰ ਪਰਮਾਤਮਾ ਦੇ ਗੁਣ ਅਨੰਤ ਹੋਣ ਕਰ ਕੇ ਉਹ ਸਾਧਕ ਤੋਂ ਵੱਡਾ ਹੈ। ਗੁਣਾਂ ਉੱਤੇ ਆਧਾਰਿਤ ਸਾਧਕ ਤੇ ਪਰਮਾਤਮਾ ਦੀ ਸਾਂਝ ਨੂੰ ਗੁਰਮਤਿ ਵਿਚ ਇਉਂ ਨਿਰੂਪਣ ਕੀਤਾ ਹੈ:

**ਨਾ ਓਹੁ ਮਰਤਾ ਨਾ ਹਮ ਡਰਿਆ॥**
**ਨਾ ਓਹੁ ਬਿਨਸੈ ਨਾ ਹਮ ਕੜਿਆ॥**
**ਨਾ ਓਹੁ ਨਿਰਧਨੁ ਨਾ ਹਮ ਭੂਖੇ॥**
**ਨਾ ਓਸੁ ਦੂਖੁ ਨ ਹਮ ਕਉ ਦੂਖੇ॥** *(ਆਦਿ ਗ੍ਰੰਥ, ਪੰਨਾ 391)*

ਕਰਮ-ਖੰਡੀ ਮਨੁੱਖਾਂ ਦੀ ਚੇਤਨਾ ਜੀਵਨ-ਮੌਤ ਤੇ ਦੁੱਖ-ਸੁੱਖ ਦੇ ਦਵੰਦਾਂ ਤੋਂ ਉਪਰ ਉਠ ਜਾਂਦੀ ਹੈ। ਆਤਮਾ ਉੱਤੇ ਚੇਤਨਾ ਕੇਂਦਰਿਤ ਹੋਣ 'ਤੇ ਦੇਸ਼ ਕਾਲ ਦੀ ਸੀਮਾ ਸਮਾਪਤ ਹੋਣ ਨਾਲ ਮਨੁੱਖ ਅਟੱਲ ਤੇ ਨਿਰਲੇਪ ਹੋ ਜਾਂਦਾ ਹੈ। ਨਿਰਲੇਪਤਾ ਨੂੰ ਅਧਿਆਤਮ ਵਿਚ ਬਹੁਤ ਵੱਡਾ ਗੁਣ ਮੰਨਿਆ ਜਾਂਦਾ ਹੈ। ਕਈ ਵਾਰ ਇਸ ਨੂੰ ਵੈਰਾਗ ਵੀ ਕਹਿੰਦੇ ਹਨ। ਗੀਤਾ ਵਿਚ ਇਸੇ ਨੂੰ ਨਿਸ਼ਕਾਮਤਾ ਦੇ ਸੰਕਲਪ ਰਾਹੀਂ ਸਲਾਹਿਆ ਗਿਆ ਹੈ। ਗੁਰੂ ਤੇਗ਼ ਬਹਾਦਰ ਜੀ ਦੇ ਸਲੋਕਾਂ ਵਿਚ ਇਸ ਦਾ ਉੱਤਮ ਚਿੱਤਰ ਮਿਲਦਾ ਹੈ। ਇਹ ਇੱਕੋ ਵੈਰਾਗ ਦਾ ਗੁਣ ਅਨੇਕਾਂ ਹੋਰ ਗੁਣਾਂ ਦਾ ਜਨਮਦਾਤਾ ਹੈ। ਪਰਉਪਕਾਰ, ਦਯਾ, ਦਲੇਰੀ, ਬੀਰਤਾ, ਕੁਰਬਾਨੀ, ਕੋਮਲਤਾ, ਪਵਿੱਤਰਤਾ ਆਦਿ ਗੁਣ ਇਸੇ ਦਾ ਪਰਿਵਾਰ ਹਨ। ਕਰਮ-ਖੰਡੀ ਸਾਧਕ ਵਿਚ ਇਹ ਸਭ ਪਰਵੇਸ਼ ਕਰਦੇ ਹਨ। ਸਾਧਾਰਨ ਮਨੁੱਖ ਦਾ ਜੀਵਨ ਅੰਤਰ-ਵਿਰੋਧਾਂ ਨਾਲ ਭਰਪੂਰ ਹੁੰਦਾ ਹੈ। ਉਸ ਦੇ ਆਦਰਸ਼ ਉੱਚੇ ਹੋਣ ਤਾਂ ਮਨ ਦੀਆਂ ਕਮਜ਼ੋਰੀਆਂ ਉਨ੍ਹਾਂ ਨੂੰ ਪੂਰੇ ਨਹੀਂ ਹੋਣ ਦੇਂਦੀਆਂ, ਖ਼ਿਆਲਾਂ ਤੇ ਮਨੋਭਾਵਾਂ ਵਿਚ ਵਿਰੋਧ ਰਹਿੰਦਾ ਹੈ, ਮਨ ਤੇ ਸਰੀਰ ਇਕਸੁਰ ਨਹੀਂ ਹੁੰਦੇ। ਕਰਮ-ਖੰਡੀ ਸਾਧਕ ਇਨ੍ਹਾਂ ਵਿਰੋਧਾਂ ਤੋਂ ਸੁਤੰਤਰ ਹੁੰਦਾ ਹੈ। ਉਸ ਦੀ ਬੁੱਧੀ ਤੇ ਭਾਵਨਾ ਇਕਸੁਰ ਹੁੰਦੇ ਹਨ, ਉਦੇਸ਼ ਤੇ ਅਮਲ ਇਕ ਸੇਧ ਵਿਚ ਰਹਿੰਦੇ ਹਨ।

ਦੈਵੀ ਆਗਿਆ ਦਾ ਪਾਲਣ ਕਰ ਰਿਹਾ ਸਾਧਕ ਹੋਰਨਾਂ ਮਨੁੱਖਾਂ ਦੀ ਅਗਵਾਈ ਕਰਨ ਦਾ ਅਧਿਕਾਰੀ ਵੀ ਬਣ ਜਾਂਦਾ ਹੈ। ਜਿਸ ਦਾ ਆਪਣਾ ਆਪਾ ਪੂਰੀ ਤਰ੍ਹਾਂ ਕਾਬੂ ਵਿਚ ਹੈ, ਉਹ ਹੀ ਦੂਸਰਿਆਂ ਨੂੰ ਉਪਦੇਸ਼ ਕਰ ਸਕਦਾ ਹੈ। ਕਰਮ-ਖੰਡੀ ਸਾਧਕ ਜਿਸ ਅਨੰਦਮਈ ਅਵਸਥਾ ਨੂੰ ਮਾਣਦਾ ਹੈ, ਉਹ ਚਾਹੁੰਦਾ ਹੈ ਹੋਰ ਵੀ ਉਸ ਨੂੰ ਮਾਣਨ। ਇਹ ਮਨੁੱਖੀ ਹਿੱਤ, ਹਮਦਰਦੀ ਉਸ ਨੂੰ ਅਧਿਆਤਮਿਕ ਨੇਤਾ ਬਣਾਉਂਦੀ ਹੈ। ਉਸ ਦਾ ਦਰਜਾ ਜਗਤ ਦੇ ਮਹਾਨ ਉਪਦੇਸ਼ਕਾਂ, ਨੇਤਾਵਾਂ ਤੇ ਮਨੁੱਖ-ਦਰਦੀਆਂ ਵਾਲਾ ਹੁੰਦਾ ਹੈ। ਕਰਮ-ਖੰਡ ਦੇ ਦਰਜੇ ਉੱਤੇ ਪੁੱਜੇ ਸਾਧਕ ਸਭ ਦੇਸ਼ਾਂ ਤੇ ਕੌਮਾਂ ਵਿਚ ਮਹਾਨ ਨੇਤਾਵਾਂ ਦੇ ਰੂਪ ਵਿਚ ਵਿਚਰਦੇ ਰਹੇ ਹਨ। ਇਹ ਪੈਗ਼ੰਬਰਾਂ, ਗੁਰੂਆਂ, ਅਵਤਾਰਾਂ, ਕ੍ਰਾਂਤੀਕਾਰੀਆਂ ਤੇ ਹੋਰ ਕਈ ਤਰ੍ਹਾਂ ਦੇ ਮਹਾਨ ਵਿਅਕਤੀਆਂ ਦਾ ਖੰਡ ਹੈ। ਗੁਰੂ ਨਾਨਕ ਸਾਹਿਬ ਨੇ ਤਦੇ ਕਿਹਾ ਹੈ:

**ਤਿਥੈ ਜੋਧ ਮਹਾਬਲ ਸੂਰ॥**
**ਤਿਨ ਮਹਿ ਰਾਮੁ ਰਹਿਆ ਭਰਪੂਰ॥** *(ਜਪੁਜੀ, ਪਉੜੀ 37)*

ਕਰਮ-ਖੰਡੀ ਸਾਧਕ ਆਪਣੇ ਅੰਦਰ ਰਾਮ ਭਰਪੂਰ ਹੋਣ ਕਰਕੇ 'ਜੋਧ ਮਹਾਬਲ ਸੂਰ' ਬਣਦੇ ਹਨ। ਉਹ ਕਿਸੇ ਕੋਲੋਂ ਡਰਦੇ ਨਹੀਂ ਕਿਉਂਕਿ ਉਨ੍ਹਾਂ ਨੇ ਡਰ ਦੀ ਬੁਨਿਆਦ ਹੀ ਖ਼ਤਮ ਕਰ ਦਿੱਤੀ ਹੈ। ਸਾਡੇ ਸਾਰੇ ਡਰ ਆ ਜਾ ਕੇ ਮੌਤ ਦੇ ਡਰ ਉੱਤੇ ਆਧਾਰਿਤ ਹੁੰਦੇ ਹਨ। ਜਿਸ ਦੀ ਚੇਤਨਾ ਸਰੀਰ ਤੇ ਮਨ ਤੋਂ ਪਾਰ ਜਾ ਕੇ ਆਤਮਾ ਦੇ ਦਰਜੇ ਉੱਤੇ ਪੁੱਜ ਜਾਵੇ, ਉਹ ਨਾ ਮੌਤ ਤੋਂ ਡਰਦਾ ਹੈ ਅਤੇ ਨਾ ਕਿਸੇ ਮਨੁੱਖ ਤੋਂ ਡਰਦਾ ਹੈ। ਉਹ ਕਿਸੇ ਨੂੰ ਡਰਾਉਂਦੀ ਵੀ ਨਹੀਂ। ਅਸੀਂ ਉਸ ਨੂੰ ਡਰਾ ਕੇ ਰੱਖਣਾ ਚਾਹੁੰਦੇ ਹਾਂ ਜੋ ਜੋ ਸਾਥੋਂ ਨਿਡਰ ਹੋ ਜਾਏ ਤਾਂ ਸਾਡੇ ਹਿੱਤਾਂ ਨੂੰ ਸੱਟ ਮਾਰ ਸਕਦਾ ਹੈ। ਸਾਡੇ

ਹਿੱਤ ਸਾਡੇ ਸਰੀਰ ਤੇ ਮਨ ਦੇ ਸੁੱਖਾਂ ਨਾਲ ਬੱਝੇ ਹੁੰਦੇ ਹਨ। ਤੱਤਵੇਤਾ ਮਨੁੱਖ ਅਜਿਹੇ ਹਿੱਤਾਂ ਤੋਂ ਉਪਰ ਹੁੰਦਾ ਹੈ। ਉਹ ਸਰੀਰ ਤੇ ਮਨ ਦੀ ਕੈਦ ਤੋਂ ਛੁੱਟ ਕੇ ਵੀ ਇਨ੍ਹਾਂ ਨੂੰ ਸਫਲ ਕਰਨ ਦਾ ਉੱਦਮ ਕਰਦਾ ਹੈ। ਇਨ੍ਹਾਂ ਨੂੰ ਸਫਲ ਕਰਨ ਦੀ ਜੁਗਤੀ ਨੂੰ ਹੀ ਸੇਵਾ ਕਿਹਾ ਜਾਂਦਾ ਹੈ। ਧਰਮ-ਖੰਡੀ ਸਾਧਕ ਵੀ ਸੇਵਾ ਕਰਦਾ ਹੈ ਪਰ ਉਸ ਦਾ ਮੰਤਵ ਆਪਣੇ ਮਨ ਨੂੰ ਨਿਰਮਲ ਕਰਨਾ ਤੇ ਅਕਾਲ ਪੁਰਖ ਦੀ ਪ੍ਰਸੰਸਾ ਜਿੱਤਣਾ ਹੁੰਦਾ ਹੈ। ਕਰਮ-ਖੰਡੀ ਸਾਧਕ ਜਦ ਸੇਵਾ ਕਰਦਾ ਹੈ ਤਾਂ ਇਹ ਦੋਵੇਂ ਮੰਤਵ ਬਦਲ ਗਏ ਹੁੰਦੇ ਹਨ। ਉਹ ਆਪਣੇ ਵਿਕਾਸ ਦੀ ਖ਼ਾਤਰ ਨਹੀਂ, ਹੋਰਨਾਂ ਦੇ ਵਿਕਾਸ ਲਈ ਸੇਵਾ ਕਰਦਾ ਹੈ।

ਸੋ 'ਕਰਮ-ਖੰਡ' ਵਿਚ ਸਾਧਕ 'ਤੇ ਸਦਾ ਹੀ ਪ੍ਰਭੂ ਦੀ ਬਖ਼ਸ਼ਿਸ਼ ਹੁੰਦੀ ਹੈ ਤੇ ਉਹ ਭਗਤੀ ਵਿਚ ਲੀਨ ਰਹਿੰਦਾ ਹੈ। ਇਸ ਬਖ਼ਸ਼ਿਸ਼ ਦੇ ਸਿੱਟੇ ਵਜੋਂ ਸਚਿਆਰ ਪਾਂਧੀ ਨੂੰ ਪੰਜਵੇਂ ਪੜਾਅ 'ਸੱਚ ਖੰਡ' ਦਾ ਵਾਸ ਮਿਲਦਾ ਹੈ, ਜਿਥੋਂ ਦੇ ਵਾਸੀਆਂ ਉੱਤੇ ਸਦਾ ਪ੍ਰਭੂ ਦਾ ਮਿਹਰ ਭਰਿਆ ਹੱਥ ਹੁੰਦਾ ਹੈ। ਇਸ ਅਵਸਥਾ ਦਾ ਕਥਨ ਬੜਾ ਹੀ ਔਖਾ ਹੈ :

**ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥**
**ਵੇਖੈ ਵਿਗਸੈ ਕਰਿ ਵੀਚਾਰੁ॥**
**ਨਾਨਕ ਕਥਨਾ ਕਰੜਾ ਸਾਰੁ॥** *(ਜਪੁਜੀ, ਪਉੜੀ 37)*

## ਸੱਚ ਖੰਡ

ਸੱਚ-ਖੰਡ ਨੂੰ ਗੁਰੂ ਨਾਨਕ ਸਾਹਿਬ ਨੇ ਨਿਰੰਕਾਰ ਦਾ ਵੱਸਣ ਥਾਉਂ ਦੱਸਿਆ ਹੈ, ਜਿਥੇ ਬੈਠਾ ਉਹ ਸ੍ਰਿਸ਼ਟੀ ਰਚਦਾ, ਉਸ ਦੀ ਸੰਭਾਲ ਕਰਦਾ ਤੇ ਉਸ ਨੂੰ ਨਿਹਾਲ ਕਰਦਾ ਹੈ :

**ਸਚ ਖੰਡਿ ਵਸੈ ਨਿਰੰਕਾਰੁ॥**
**ਕਰਿ ਕਰਿ ਵੇਖੈ ਨਦਰਿ ਨਿਹਾਲ॥** *(ਜਪੁਜੀ, ਪਉੜੀ 37)*

ਇਥੇ ਜੀਵ ਉਸ ਪਰਮਾਤਮਾ ਨਾਲ ਇਕ ਰੂਪ ਹੋ ਜਾਂਦਾ ਹੈ ਅਤੇ ਸਚਿਆਰਾ ਪਦਵੀ ਪ੍ਰਾਪਤ ਕਰਦਾ ਹੈ। ਇਸ ਅਵਸਥਾ ਵਿਚ ਉਸ ਨੂੰ ਪਰਮਾਤਮਾ ਦੇ ਸਾਖਿਆਤ ਦਰਸ਼ਨ ਹੁੰਦੇ ਹਨ ਅਤੇ ਉਸ ਦੇ ਪਸਾਰੇ ਦੀ ਸੋਝੀ ਹੁੰਦੀ ਹੈ। ਇਥੇ ਪੁੱਜ ਕੇ ਮਨੁੱਖ ਦਾ ਹਰ ਕਰਮ ਦੈਵੀ ਹੁਕਮ ਦੀ ਅਗਵਾਈ ਵਿਚ ਸਹਿਜ ਸੁਭਾਅ ਵਿਚ ਵਿਚਰਣ ਨਾਲ ਹੀ ਮਨੁੱਖ ਪ੍ਰਭੂ ਦੇ ਸਰਬ ਗੁਣ ਧਨ ਨੂੰ ਪ੍ਰਾਪਤ ਕਰ ਲੈਂਦਾ ਹੈ। ਸੱਚ-ਖੰਡ ਵਾਸੀ ਮਨੁੱਖ ਨਿਰੰਕਾਰੀ ਗੁਣਾਂ ਦਾ ਪੁੰਜ ਹੋ ਜਾਂਦਾ ਹੈ। ਉਹ ਆਪਣੇ ਆਪ ਨੂੰ ਉਸ ਵਾਹਿਗੁਰੂ ਨਾਲ ਅਭੇਦ ਕਰ ਲੈਂਦਾ ਹੈ, ਸਗੋਂ ਉਹ ਆਪ ਹੀ ਨਿਰੰਕਾਰ ਹੋ ਜਾਂਦਾ ਹੈ, ਕਿਉਂਕਿ ਸੱਚ-ਖੰਡ ਵਿਚ ਕੇਵਲ ਸੱਚ-ਸਰੂਪ ਨਿਰੰਕਾਰ ਹੀ ਹੈ। ਸੱਚ-ਖੰਡ ਕੋਈ ਧਰਤੀ ਦਾ ਖੰਡ ਨਹੀਂ। ਇਹ ਤਾਂ ਸਵੈ-ਆਨੰਦ ਸਰੂਪ ਦਾ ਖੰਡ ਹੈ, ਜੋ ਘਟ ਘਟ ਵਿਚ ਬਿਰਾਜਮਾਨ ਵੀ ਹੈ ਅਤੇ ਘਟ ਘਟ ਵਿਚੋਂ ਦ੍ਰਿਸ਼ਟਮਾਨ ਵੀ ਹੋ ਰਿਹਾ ਹੈ। ਇਸ ਖੰਡ ਵਿਚ 'ਵਿਗਾਸ ਅਤੇ ਨਦਰਿ' ਵਿਆਪਕ ਰੂਪ ਵਿਚ ਸਮਾਏ ਹੋਏ ਹਨ।

ਸਿੱਖ ਕਲਪਨਾ ਸਦਾ ਸੱਚ-ਖੰਡ ਦਾ ਚਿੱਤਰ ਇਹ ਸੋਚਦੀ ਰਹੀ ਹੈ ਕਿ ਇਸ ਵਿਚ ਨਿਰੰਕਾਰ ਦੀ ਹਜ਼ੂਰੀ ਵਿਚ ਦਸ ਗੁਰੂ ਬਿਰਾਜਮਾਨ ਹਨ। ਕਰਮ-ਖੰਡ ਤੇ ਸੱਚ-ਖੰਡ ਦੀ ਦਹਿਲੀਜ਼ ਉੱਤੇ ਇਕ ਅਰਸ਼ੀ ਦਰਬਾਰ ਸਜਿਆ ਹੋਇਆ ਹੈ। ਉਸ ਦਰਬਾਰ ਦੇ ਜਿਸ ਭਾਗ ਵਿਚ ਭਗਤ ਬਿਰਾਜਮਾਨ ਹਨ, ਉਹ ਕਰਮ-ਖੰਡ ਵਿਚ ਹੈ ਤੇ ਜਿਸ ਵਿਚ ਨਿਰੰਕਾਰ ਆਪਣੇ ਤਖ਼ਤ ਉੱਤੇ ਸੁਸ਼ੋਭਿਤ ਹੈ, ਉਹ ਸੱਚ-ਖੰਡ ਵਿਚ ਹੈ। ਦੋਵੇਂ ਖੰਡ ਨਾਲੋ-ਨਾਲ ਹਨ। ਸੱਚ-ਖੰਡ ਵਿਚ ਬੇਅੰਤ ਖੰਡ ਮੰਡਲ ਤੇ ਵਰਭੰਡ ਹਨ, ਜਿਵੇਂ ਗੁਰੂ ਨਾਨਕ ਸਾਹਿਬ ਨੇ ਖ਼ੁਦ ਕਿਹਾ ਹੈ:

**ਤਿਥੈ ਖੰਡ ਮੰਡਲ ਵਰਭੰਡ ॥**
**ਜੇ ਕੋ ਕਥੈ ਤ ਅੰਤ ਨ ਅੰਤ ॥** *(ਜਪੁਜੀ, ਪਉੜੀ 37)*

ਬੇਅੰਤਤਾ ਤੋਂ ਕੁਝ ਵੀ ਬਾਹਰ ਨਹੀਂ ਹੋ ਸਕਦਾ। ਸੱਚ-ਖੰਡ ਵਿਚ ਮਨੁੱਖ ਦੀ ਐਸੀ ਦਸ਼ਾ ਦਾ ਵਰਣਨ ਹੈ ਜਦੋਂ ਉਹ ਆਪ ਕਿਰਿਆਸ਼ੀਲ ਨਹੀਂ ਹੁੰਦਾ, ਸਗੋਂ ਦੈਵੀ ਹੋਂਦ ਦੀ ਕਿਰਿਆ ਦਾ ਦਰਸ਼ਕ ਬਣਦਾ ਹੈ। ਇਸ ਖੰਡ ਵਿਚ ਵਾਹਿਗੁਰੂ ਦੀ ਕਿਰਪਾ ਹੋਣ ਪਿਛੋਂ ਮਨੁੱਖ ਨੂੰ ਬੇਅੰਤ ਖੰਡ ਮੰਡਲ ਅਤੇ ਬ੍ਰਹਿਮੰਡ ਦਿੱਸਦੇ ਹਨ, ਜਿਨ੍ਹਾਂ ਦਾ ਵਰਣਨ ਮੁਸ਼ਕਿਲ ਹੈ। ਇਸ ਅਵਸਥਾ ਵਿਚ ਪੁੱਜ ਕੇ ਮਨੁੱਖ ਨੂੰ ਹਰ ਇਕ ਥਾਂ ਉਸ ਪ੍ਰਭੂ ਦੀ ਰਜ਼ਾ ਵਰਤਦੀ ਦਿੱਸਦੀ ਹੈ। ਇਸ ਖੰਡ ਵਿਚ ਪੁੱਜ ਕੇ ਸਾਧਕ ਦੇ ਅਨੁਭਵ ਵਿਚ ਬਹੁਤ ਵਿਸ਼ਾਲਤਾ ਤੇ ਦੀਰਘਤਾ ਆ ਜਾਂਦੀ ਹੈ। ਉਹ ਅਨੁਭਵ ਕਰਦਾ ਹੈ ਕਿ ਨਿਰੰਕਾਰ ਦੇ ਦਰਬਾਰ ਵਿਚ ਸ੍ਰਿਸ਼ਟੀ ਦੀ ਰਚਨਾ ਦਾ ਕਰਮ ਕਈ ਵਾਰ ਦੁਹਰਾਇਆ ਜਾ ਰਿਹਾ ਹੈ।

ਜੇ ਸੱਚ-ਖੰਡ ਨੂੰ ਭਗਤੀ ਮਾਰਗ ਦੀ ਸ਼ਬਦਾਵਲੀ ਵਿਚ ਸਮਝਣਾ ਹੋਵੇ ਤਾਂ ਕਾਫ਼ੀ ਕਠਿਨਾਈ ਆਉਂਦੀ ਹੈ। ਕਰਮ-ਖੰਡ ਦੀ ਅਵਸਥਾ ਨੂੰ ਅਸੀਂ ਪੂਰਨ ਤੇ ਸਥਾਈ ਸੰਜੋਗ ਦੀ ਅਵਸਥਾ ਕਹਿ ਆਏ ਹਾਂ ਤੇ ਇਸ ਦੇ ਅਰਥ ਇਹ ਕਰ ਚੁੱਕੇ ਹਾਂ ਕਿ ਸਾਧਕ ਵੱਧ ਤੋਂ ਵੱਧ ਦੈਵੀ ਗੁਣਾਂ ਨੂੰ ਆਪਣੇ ਅੰਦਰ ਜਿਉਂਦੇ ਰੱਖਦਾ ਹੈ। ਭਗਤੀ ਮਾਰਗ ਅਨੁਸਾਰ ਇਸ ਤੋਂ ਉਪਰ ਹੋਰ ਕੋਈ ਅਵਸਥਾ ਨਹੀਂ। ਪਰ ਇਸ ਸੰਜੋਗ ਦੀ ਅਵਸਥਾ ਨੂੰ ਹੀ ਅਸੀਂ ਦੋ ਭਾਗਾਂ ਵਿਚ ਵੰਡ ਸਕਦੇ ਹਾਂ। ਇਕ ਭਾਗ ਵਿਚ ਭਗਤ ਭਗਵਾਨ ਨਾਲ ਇੱਕ-ਮਿੱਕ ਹੋਇਆ ਹੁੰਦਾ ਹੈ ਤੇ ਉਸ ਦੇ ਸੰਜੋਗ ਦਾ ਆਨੰਦ ਮਾਣਦਾ ਹੈ। ਦੂਸਰੇ ਭਾਗ ਵਿਚ ਉਹ ਉਸ ਦੇ ਹੁਕਮ ਦੀ ਕਾਰ ਕਰਦਾ ਹੈ। ਹੁਕਮ ਦੀ ਕਾਰ ਕਰਦਿਆਂ ਉਹ ਭਗਵਾਨ ਤੋਂ ਵਿਛੜ ਨਹੀਂ ਜਾਂਦਾ, ਹਰ ਵਕਤ ਅੰਦਰੋਂ ਉਸ ਦੀ ਹਜ਼ੂਰੀ ਵਿਚ ਹੀ ਵੱਸਦਾ ਹੈ, ਪਰ ਉਸ ਦਾ ਰੁਝੇਵਾਂ ਨਿਰਾ ਸੰਜੋਗ ਦਾ ਆਨੰਦ ਮਾਣਨਾ ਨਹੀਂ ਰਹਿੰਦਾ, ਸੇਵਾ ਕਰਨੀ ਵੀ ਹੈ। ਯੋਗ ਦੀ ਭਾਸ਼ਾ ਵਿਚ ਅਸੀਂ ਕਹਾਂਗੇ ਕਿ ਇਕ ਵੇਲੇ ਯੋਗੀ ਪੂਰਨ ਸਮਾਧੀ ਦੀ ਅਵਸਥਾ ਵਿਚ ਹੁੰਦਾ ਹੈ ਤੇ ਦੂਜੇ ਵੇਲੇ ਸਮਾਧੀ ਵਿਚੋਂ ਨਿਕਲ ਕੇ ਸੰਸਾਰ ਨੂੰ ਦੇਖਦਾ, ਭਾਲਦਾ ਤੇ ਇਸ ਦੇ ਕੰਮ ਕਾਰ ਕਰਦਾ ਹੈ। ਪੂਰਨ ਸਮਾਧੀ (ਜਾਂ ਸੁੰਨ ਸਮਾਧੀ) ਦੀ ਅਵਸਥਾ ਨਿਰੋਲ ਆਤਮਿਕ ਚੇਤਨਾ ਦੀ ਹੈ ਤੇ ਸੰਸਾਰ ਵਿਚ ਕੰਮ ਕਾਰ ਕਰਨ ਦੀ ਅਵਸਥਾ ਅਨੇਕਤਾ ਦੇ ਪਿੱਛੇ ਆਤਮਿਕ ਏਕਤਾ ਦੇਖਣ

ਦੀ ਹੈ। ਇਸ ਦੂਸਰੀ ਅਵਸਥਾ ਵਿਚ ਯੋਗੀ ਅੰਦਰਲੀ ਸਮਾਧੀ ਦੇ ਪ੍ਰਭਾਵ ਤੋਂ ਕਦੇ ਵੀ ਮੁਕਤ ਨਹੀਂ ਹੁੰਦਾ। ਵੇਦਾਂਤ ਦੀ ਭਾਸ਼ਾ ਅਨੁਸਾਰ ਸੁੰਨ ਸਮਾਧੀ ਦੇ ਏਕਤਾ ਦਾ ਅਨੁਭਵ ਨਿਰਗੁਣ ਬ੍ਰਹਮ ਦਾ ਹੈ ਤੇ ਸਮਾਧੀ ਵਿਚੋਂ ਨਿਕਲ ਕੇ ਅਨੇਕਤਾ ਵਿਚੋਂ ਏਕਤਾ ਪ੍ਰਤੀਤ ਕਰਨ ਦਾ ਅਨੁਭਵ ਸਰਗੁਣ ਬ੍ਰਹਮ ਦਾ ਹੈ। ਨਿਰੋਲ ਸੰਜੋਗ ਦੇ ਆਨੰਦ ਦਾ ਜਾਂ ਪੂਰਨ ਸਮਾਧੀ ਦਾ ਜਾਂ ਨਿਰਗੁਣ ਬ੍ਰਹਮ ਦਾ ਅਨੁਭਵ ਸੱਚ-ਖੰਡੀ ਅਨੁਭਵ ਦੇ ਨੇੜੇ ਮੰਨਿਆ ਜਾ ਸਕਦਾ ਹੈ ਤੇ ਹੁਕਮ ਦੀ ਕਾਰ ਦਾ ਜਾਂ ਸੰਸਾਰ ਵਿਚ ਵਿਚਰਨ ਦਾ ਜਾਂ ਸਰਗੁਣ ਬ੍ਰਹਮ ਦਾ ਅਨੁਭਵ ਕਰਮ-ਖੰਡੀ ਅਨੁਭਵ ਦੇ ਨੇੜੇ ਮੰਨਿਆ ਜਾ ਸਕਦਾ ਹੈ। ਸੱਚ-ਖੰਡੀ ਨਿਰੰਕਾਰ ਨਾ ਨਿਰਾ ਨਿਰਗੁਣ ਬ੍ਰਹਮ ਹੈ ਨਾ ਨਿਰਾ ਸਰਗੁਣ ਬ੍ਰਹਮ, ਇਹ ਦੋਹਾਂ ਦਾ ਸਾਂਝਾ ਕੇਂਦਰ ਹੈ ਜਿਵੇਂ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ਇੱਕੀਵੀਂ ਅਸ਼ਟਪਦੀ ਦੇ ਮੁੱਢਲੇ ਸਲੋਕ ਵਿਚ ਕਿਹਾ ਹੈ:

**ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥**
**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥** *(ਆਦਿ ਗ੍ਰੰਥ, ਪੰਨਾ 290)*

ਸੱਚ-ਖੰਡ ਨਿਰਗੁਣ ਬ੍ਰਹਮ ਤੇ ਸਰਗੁਣ ਸ੍ਰਿਸ਼ਟੀ ਦੇ ਵਿਚਕਾਰਲੀ ਰਚਨਾਤਮਕ ਸ਼ਕਤੀ ਦਾ ਅਨੁਭਵ ਹੈ। ਇਸ ਨੂੰ ਸ਼ਬਦਮਾਨਤਾ ਦਾ ਅਨੁਭਵ ਕਹਿ ਸਕਦੇ ਹਾਂ। ਇਹ ਨਾਮ ਦੀ ਸਭ ਤੋਂ ਉੱਚੀ ਅਵਸਥਾ ਹੈ। ਇਸ ਖੰਡ ਵਿਚ ਮਨੁੱਖ ਸਚਿਆਰ ਹੋ ਕੇ ਸੱਚੇ ਨਾਲ ਇੱਕ-ਮਿੱਕ ਹੋ ਜਾਂਦਾ ਹੈ। ਉਸ ਦੀ ਆਪਣੀ ਰਜ਼ਾ ਰੱਬ ਦੀ ਰਜ਼ਾ ਦੇ ਬਿਲਕੁਲ ਅਨੁਕੂਲ ਹੋ ਜਾਂਦੀ ਹੈ ਅਤੇ ਉਸ ਤੋਂ ਉਹ ਕੰਮ ਹੁੰਦੇ ਹਨ, ਜੋ ਰੱਬ ਨੂੰ ਭਾਉਂਦੇ ਹਨ। ਇਸ ਉੱਚਤਮ ਅਵਸਥਾ ਵਿਚ ਪੁੱਜ ਕੇ ਸਿੱਖ ਪੂਰਣ ਜੋਤ ਦੇ ਨਾਲ ਮਿਲ ਕੇ ਪੂਰਣ-ਮਨੁੱਖ (ਆਦਰਸ਼ਕ ਮਨੁੱਖ) ਬਣ ਜਾਂਦਾ ਹੈ।

ਇਹ ਉਹ ਮੰਜ਼ਿਲ ਹੈ ਜੋ ਮਨੁੱਖੀ ਹੋਂਦ ਦਾ ਅੰਤਿਮ ਆਦਰਸ਼ ਅਤੇ ਮੰਤਵ ਹੈ। ਇਹ ਪਰਮ-ਅਨੰਦ ਦੀ ਅਵਸਥਾ ਹੈ। ਇਸ ਖੰਡ ਵਿਚ ਪੁੱਜ ਕੇ 'ਜਪੁਜੀ' ਦੇ ਮੂਲ ਪ੍ਰਸ਼ਨ ਦਾ ਹੱਲ ਵੀ ਸਪੱਸ਼ਟ ਹੋ ਜਾਂਦਾ ਹੈ, ਜਦੋਂ ਸਾਧਕ ਪ੍ਰਭੂ ਦੇ ਹੁਕਮ ਅਨੁਕੂਲ ਕਾਰਜ ਕਰ ਕੇ ਉਸ ਨੂੰ ਵੇਖਦਾ, ਵਿਗਸਦਾ ਅਤੇ ਵਿਚਾਰ ਕਰਦਾ ਹੈ:

**ਜਿਵ ਜਿਵ ਹੁਕਮੁ ਤਿਵੈ ਤਿਵ ਕਾਰ॥**
**ਵੇਖੈ ਵਿਗਸੈ ਕਰਿ ਵੀਚਾਰੁ॥** *(ਜਪੁਜੀ, ਪਉੜੀ 37)*

ਇਸ ਨੂੰ ਆਤਮਿਕ ਮੰਡਲ ਵੀ ਕਹਿੰਦੇ ਹਨ। ਇਹ ਆਤਮਾ ਦਾ ਮੰਡਲ ਕਥਨ ਤੋਂ ਬਾਹਰੀ ਹੈ। ਪਰਮ-ਸਤਿ ਦੀ ਕੇਂਦਰੀ ਸੁਰ ਨਾਲ ਸੁਰਬੱਧ ਹੋਏ ਵਿਅਕਤੀ ਨੂੰ ਜਿਸ ਦੀ ਪੂਰਣ ਇਕਸੁਰਤਾ ਤੋਂ ਵਾਂਝੇ ਵਿਅਕਤੀ ਨੂੰ ਕੋਈ ਸਾਰ ਨਹੀਂ, ਹਕੀਕਤ ਦੀ ਝਲਕ ਮਿਲਣ ਦੀ ਸੰਭਾਵਨਾ ਹੋ ਸਕਦੀ ਹੈ। ਇਹ ਸ਼ਾਇਦ ਸਾਰੀ ਵਿਉਂਤ ਦਾ ਰਹੱਸਮਈ ਅੰਗ ਹੈ। ਇਹ ਪਰਮ-ਅਨੰਦ ਦੀ ਅਵਸਥਾ ਹੈ।

'ਸੱਚ-ਖੰਡ' ਸਚਿਆਰ ਪੁਰਸ਼ ਦੀ ਅੰਤਲੀ ਮੰਜ਼ਿਲ ਹੈ, ਜਿਸ ਵਿਚ ਪੁੱਜ ਕੇ ਉਹ ਪਰਮਾਤਮਾ ਦਾ ਰੂਪ ਹੋ ਜਾਂਦਾ ਹੈ। ਇਸ ਗੱਲ ਨੂੰ ਮੁੱਖ ਰੱਖ ਕੇ ਹੀ 'ਜਪੁਜੀ' ਦੀ ਅੰਤਲੀ ਪਉੜੀ ਵਿਚ ਗੁਰੂ ਨਾਨਕ ਸਾਹਿਬ ਨੇ ਉਦੇਸ਼ ਦੀ ਪ੍ਰਾਪਤੀ ਲਈ

ਸਦਗੁਣਾਂ ਦੇ ਗ੍ਰਹਿਣ ਕਰਨ ਦਾ ਉਪਦੇਸ਼ ਦਿੱਤਾ ਹੈ। ਉਹ ਸਦਾਚਾਰਕ ਗੁਣ ਹਨ—ਜਤੁ (ਸੰਜਮ), ਧੀਰਜੁ, ਮਤਿ (ਬੁੱਧੀ), ਵੇਦੁ (ਗਿਆਨ), ਭਉ (ਰੱਬ ਦਾ ਡਰ), ਘਾਲ ਕਮਾਈ, ਭਾਉ (ਪ੍ਰੇਮ) ਤੇ ਨਾਮ ਰੂਪੀ ਅੰਮ੍ਰਿਤ—ਜਿਨ੍ਹਾਂ ਨੂੰ ਸੁਨਿਆਰੇ ਦੀ ਦੁਕਾਨ ਦੇ ਰੂਪਕ ਦੁਆਰਾ ਸਪੱਸ਼ਟ ਕੀਤਾ ਹੈ ਅਤੇ ਮਨੁੱਖੀ ਸਦਾਚਾਰ ਦੀ ਇਕ ਸਰਵੋਤਮ ਤਸਵੀਰ ਖਿੱਚੀ ਹੈ:

**ਜਤੁ ਪਾਹਾਰਾ ਧੀਰਜੁ ਸੁਨਿਆਰੁ ॥**
**ਅਹਰਣਿ ਮਤਿ ਵੇਦੁ ਹਥੀਆਰੁ ॥**
**ਭਉ ਖਲਾ ਅਗਨਿ ਤਪ ਤਾਉ ॥**
**ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥**
**ਘੜੀਐ ਸਬਦੁ ਸਚੀ ਟਕਸਾਲ ॥**
**ਜਿਨ ਕਉ ਨਦਰਿ ਕਰਮੁ ਤਿਨ ਕਾਰ ॥**
**ਨਾਨਕ ਨਦਰੀ ਨਦਰਿ ਨਿਹਾਲ ॥** *(ਜਪੁਜੀ, ਪਉੜੀ 38)*

ਗੁਰੂ ਸਾਹਿਬ ਦੀ ਸਿੱਖਿਆ ਦਾ ਮੁੱਖ ਮੰਤਵ ਸਾਧਕ ਨੂੰ ਮਨੋਰਥ ਸਿੱਧੀ ਲਈ ਅਜਿਹੀ ਅਧਿਆਤਮਿਕ ਆਚਾਰ-ਨੀਤੀ ਤੇ ਜ਼ਬਤ ਸੰਬੰਧੀ ਸੇਣ ਦੇਣਾ ਹੈ। ਸੋ ਸਚਿਆਰ ਪੁਰਸ਼ ਇੱਕੋ ਸਮੇਂ ਕਰਮ, ਗਿਆਨ ਅਤੇ ਭਗਤੀ ਦਾ ਪੰਧਾਊ ਹੁੰਦਾ ਹੈ ਅਤੇ ਨਿਰੰਤਰ ਹਰ ਸਮੇਂ 'ਪੰਜਾਂ ਖੰਡਾਂ' ਵਿਚ ਵਿਚਰ ਰਿਹਾ ਹੁੰਦਾ ਹੈ। ਉਹ ਧਰਤੀ ਰੂਪੀ ਧਰਮਸਾਲ ਦਾ ਵਾਸੀ ਹੁੰਦਾ ਹੈ ਅਤੇ ਪੂਰਨ ਧਰਮ-ਕਰਮ ਦੀ ਪਾਲਣਾ ਕਰਦਾ ਹੈ। ਧਰਮ ਦੀ ਪਾਲਣਾ ਕਰਦਿਆਂ, ਉਹ ਇਸ ਸੰਸਾਰ ਵਿਚ ਹੀ ਮੁਕਤੀ ਨੂੰ ਮਾਣ ਰਿਹਾ ਹੁੰਦਾ ਹੈ। ਸਚਿਆਰ ਸਦਾ ਹੀ ਜੀਵਨ-ਮੁਕਤ ਹੁੰਦਾ ਹੈ। ਗੁਰਮਤਿ ਵਿਚਾਰਧਾਰਾ ਅਨੁਸਾਰ ਮਨੁੱਖੀ ਜੀਵਨ ਦਾ ਉਦੇਸ਼ ਇਹੋ ਹੀ ਹੈ।

ਉਦੇਸ਼ ਪੂਰਤੀ ਲਈ ਮਨੁੱਖ ਦੀ ਯੋਗਤਾ, ਸਮਰੱਥਾ, ਮਾਨਸਿਕ ਅਵਸਥਾ ਅਤੇ ਪਰੰਪਰਾਗਤ ਸੰਸਕਾਰਾਂ ਨੂੰ ਧਿਆਨ ਵਿਚ ਰੱਖਦੇ ਹੋਇਆਂ ਇਸ ਲਈ ਭਿੰਨ ਭਿੰਨ ਮਾਰਗਾਂ ਦੀ ਕਲਪਨਾ ਕੀਤੀ ਗਈ ਹੈ। ਇਹ ਮਾਰਗ ਚਾਰ ਹਨ—ਗਿਆਨ-ਮਾਰਗ, ਕਰਮ-ਮਾਰਗ, ਭਗਤੀ-ਮਾਰਗ ਅਤੇ ਯੋਗ-ਮਾਰਗ। ਇਨ੍ਹਾਂ ਦਾ ਕ੍ਰਮ ਨਿਸ਼ਚਿਤ ਕਰਨ ਲਈ ਪਹਿਲ ਗਿਆਨ ਨੂੰ ਦਿੱਤੀ ਜਾਂਦੀ ਹੈ ਕਿਉਂਕਿ ਗਿਆਤਾ ਗਿਆਨ ਅਤੇ ਗੇਯ (ਜਾਣੀ-ਜਾਣ ਵਾਲੀ ਵਸਤੂ) ਦਾ ਸੰਯੋਗ ਹੀ ਕਰਮ ਦਾ ਪ੍ਰੇਰਕ ਹੈ। ਗੁਰਮਤਿ ਵਿਚਾਰਧਾਰਾ ਵਿਚ ਕਰਮ-ਮਾਰਗ, ਗਿਆਨ-ਮਾਰਗ, ਭਗਤੀ-ਮਾਰਗ ਨੂੰ ਸਾਂਝੇ ਤੌਰ 'ਤੇ ਅਪਣਾਇਆ ਹੈ ਪਰੰਤੂ ਯੋਗ-ਮਾਰਗ ਦੀ ਵਿਧੀ ਨੂੰ ਸਵੀਕਾਰ ਨਾ ਕਰਦੇ ਹੋਏ ਵੀ ਗੁਰਮਤਿ ਵਿਚਾਰਧਾਰਾ ਨੇ ਉਸ ਦੇ ਉਦੇਸ਼ ਅਰਥਾਤ ਨਿਜ-ਸਵਰੂਪ ਦੇ ਦਰਸ਼ਨ ਦੀ ਸਾਰਥਕਤਾ ਤੋਂ ਇਨਕਾਰ ਨਹੀਂ ਕੀਤਾ। ਆਪਣੇ ਢੰਗ ਨਾਲ ਇਸ ਵਿਚਾਰਧਾਰਾ ਨੇ ਯੋਗ-ਮਾਰਗ ਦੀ ਵੀ ਨਵੀਂ ਵਿਆਖਿਆ ਕਰਨ ਦਾ ਉਪਰਾਲਾ ਕੀਤਾ ਹੈ:

**ਸੋ ਜੋਗੀ ਜੋ ਜੁਗਤਿ ਪਛਾਣੈ ॥**
**ਗੁਰ ਪਰਸਾਦੀ ਏਕੋ ਜਾਣੈ ॥** *(ਆਦਿ ਗ੍ਰੰਥ, ਪੰਨਾ 662)*

ਗੁਰਮਤਿ ਵਿਚਾਰਧਾਰਾ ਨੇ ਭਾਰਤੀ ਪਰੰਪਰਾ ਦੇ ਪ੍ਰਸਿੱਧ ਪ੍ਰਾਪਤੀ ਮਾਰਗਾਂ, ਗਿਆਨ, ਕਰਮ, ਭਗਤੀ ਅਤੇ ਯੋਗ ਦਾ ਸਮਾਧਾਨ ਕਰ ਕੇ ਅਥਵਾ ਅਰਥ ਵਿਸਤਾਰ ਕਰ ਕੇ ਆਪਣੀ ਧਿਆਨਾਤਮਕ ਵਿਧੀ ਦਾ ਅੰਗ ਬਣਾਇਆ ਹੈ। ਗੁਰਮਤਿ ਵਿਚਾਰਧਾਰਾ ਨੇ ਪ੍ਰਾਪਤੀ ਮਾਰਗ ਨੂੰ ਨਾਮ ਮਾਰਗ ਦਾ ਨਾਮ ਦਿੱਤਾ ਹੈ ਜੋ ਕਿਸੇ ਹੱਦ ਤਕ ਇਹ ਉਚਿਤ ਵੀ ਹੈ। ਅਸਲ ਵਿਚ 'ਨਾਮ' ਗੁਰਮਤਿ ਵਿਚਾਰਧਾਰਾ ਦਾ ਕੇਂਦਰੀ ਸੰਕਲਪ ਹੈ। ਇਸ ਦਾ ਸਰੂਪ ਰਹੱਸਵਾਦੀ ਹੈ। ਇਹ ਵਿਸ਼ਵ ਦੇ ਭੌਤਿਕ ਪਾਸਾਰ ਵਿਚਲਾ ਅਮਰ ਅਧਿਆਤਮਕ ਤੱਤ ਹੈ। ਇਸ ਨੂੰ ਅਸੀਂ ਪਰਮ-ਤੱਤ ਦੀ ਪ੍ਰਾਪਤੀ ਦੀ ਧਿਆਨਾਤਮਕ ਵਿਧੀ ਵੀ ਕਹਿ ਸਕਦੇ ਹਾਂ, ਕਿਉਂਕਿ ਨਾਮ ਦੇ ਨਾਲ ਸਿਮਰਨ ਦਾ ਵੀ ਭਾਵ ਜੁੜਿਆ ਹੋਇਆ ਹੈ, ਜੋ ਸਪੱਸ਼ਟ ਰੂਪ ਵਿਚ ਇਕਾਗਰਤਾ ਦੀ ਵਿਧੀ ਹੀ ਹੈ। ਗਿਆਨ ਮਾਰਗ, ਕਰਮ-ਮਾਰਗ, ਭਗਤੀ-ਮਾਰਗ ਅਤੇ ਯੋਗ-ਮਾਰਗ, ਇਨ੍ਹਾਂ ਦਾ ਵਿਸਤਾਰ ਪੂਰਣ ਵਿਵੇਚਨ ਇਸ ਪ੍ਰਕਾਰ ਹੈ :

ਗਿਆਨ ਸਾਰਿਆਂ ਗੁਪਤ ਵਿਸ਼ਿਆਂ ਵਿਚੋਂ ਪਾਕ ਪਵਿੱਤਰ ਅਤੇ ਉੱਤਮ ਹੈ। ਉਪਨਿਸ਼ਦਾਂ ਨੇ ਗਿਆਨ ਨੂੰ ਮੁਕਤੀ ਦਾ ਪ੍ਰਮੁੱਖ ਮਾਰਗ ਦੱਸਿਆ ਹੈ। ਗੁਰਮਤਿ ਵਿਚਾਰਧਾਰਾ ਨੇ ਗਿਆਨ ਨੂੰ ਇੱਕ ਅਵਸਥਾ ਜਾਂ ਦਰਜਾ ਦੱਸਿਆ ਹੈ, ਜਿਸ 'ਤੇ ਪਹੁੰਚ ਕੇ ਅਨੇਕ ਪ੍ਰਕਾਰ ਦੀ ਰਚਨਾ ਦੀ ਸੋਝੀ ਹੋ ਜਾਂਦੀ ਹੈ। ਇਸ ਗਿਆਨ ਚਾਨਣ ਵਿਚ ਆਨੰਦ ਹੀ ਆਨੰਦ ਹੈ। ਗੁਰੂ ਨਾਨਕ ਸਾਹਿਬ ਜਲ ਦੇ ਮੁਕਾਬਲੇ ਵਿਚ ਗਿਆਨ ਮਹਾਂ ਰਸ ਵਿਚ ਨਹਾਉਣ ਨਾਲ ਤਨ ਮਨ ਨਿਰਮਲ ਹੋਣ ਦੀ ਸੱਚਾਈ ਪ੍ਰਗਟ ਕਰਦੇ ਹਨ :

**ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥**
**ਗਿਆਨਿ ਮਹਾ ਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥**

*(ਆਦਿ ਗ੍ਰੰਥ, ਪੰਨਾ 637)*

ਗਿਆਨ ਦੀ ਆਵੱਸ਼ਕਤਾ ਉੱਤੇ ਗੁਰਮਤਿ ਵਿਚਾਰਧਾਰਾ ਨੇ ਬਹੁਤ ਬਲ ਦਿੱਤਾ ਹੈ। ਇਸ ਦਾ ਮਤ ਹੈ ਕਿ ਦੀਪਕ ਦੇ ਜਲਣ ਨਾਲ ਅੰਧਕਾਰ ਦੂਰ ਹੋ ਜਾਂਦਾ ਹੈ। ਵੇਦਾਂ ਦੇ ਪਾਠ ਨਾਲ ਪਾਪ ਵਾਲੀ ਬੁੱਧੀ ਨਸ਼ਟ ਹੋ ਜਾਂਦੀ ਹੈ। ਸੂਰਜ ਦੇ ਚੜ੍ਹਨ ਨਾਲ ਚੰਦਰਮਾ ਨਹੀਂ ਦਿੱਸਦਾ। ਇਸੇ ਤਰ੍ਹਾਂ ਗਿਆਨ ਦਾ ਚਾਨਣ ਜਦ ਫੈਲਦਾ ਹੈ ਤਾਂ ਅਗਿਆਨ ਦਾ ਹਨੇਰਾ ਦੂਰ ਹੋ ਜਾਂਦਾ ਹੈ। ਜਿਵੇਂ :

**ਦੀਵਾ ਬਲੈ ਅੰਧੇਰਾ ਜਾਇ ॥**
**ਬੇਦ ਪਾਠ ਮਤਿ ਪਾਪਾ ਖਾਇ ॥**
**ਉਗਵੈ ਸੂਰੁ ਨ ਜਾਪੈ ਚੰਦੁ ॥**
**ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥** *(ਆਦਿ ਗ੍ਰੰਥ, ਪੰਨਾ 791)*

ਜੋ ਸਾਧਕ ਗਿਆਨ ਦੀ ਤਲਵਾਰ ਲੈ ਕੇ ਆਪਣੇ ਮਨ ਨਾਲ ਜੂਝਦਾ ਹੈ, ਉਹ ਆਪਣੀਆਂ ਵਾਸ਼ਨਾਵਾਂ ਉੱਤੇ ਕਾਬੂ ਪਾ ਕੇ ਪਰਮ-ਪਦ ਦੀ ਪ੍ਰਾਪਤੀ ਦੇ ਯੋਗ ਹੋ ਜਾਂਦਾ ਹੈ। ਗਿਆਨਹੀਣਾ ਮਨੁੱਖ ਆਪਣੀ ਬਰਬਾਦੀ ਵੱਲ ਕਦਮ ਪੁੱਟਦਾ ਹੈ, ਪਰੰਤੂ ਗਿਆਨ

ਦੀ ਪ੍ਰਾਪਤੀ ਕਰ ਕੇ ਉਹ ਆਪਣੇ ਆਤਮ-ਸਰੂਪ ਨੂੰ ਪਛਾਣ ਲੈਂਦਾ ਹੈ ਅਤੇ ਸਾਖਿਆਤ ਪਰਮਾਤਮਾ ਰੂਪ ਹੋ ਜਾਂਦਾ ਹੈ। ਜਿਵੇਂ:

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥** *(ਆਦਿ ਗ੍ਰੰਥ, ਪੰਨਾ 421)*

ਗੁਰੂ ਜੀ ਗਿਆਨ ਨੂੰ ਮਹਾਂ ਰਸ ਦਾ ਦਰਜਾ ਦਿੰਦੇ ਹਨ ਅਤੇ ਗਿਆਨ ਪ੍ਰਾਪਤੀ ਨੂੰ ਲੋਹੇ ਵਾਂਗ ਕਰੜਾ ਦੱਸਦੇ ਹਨ। ਇਸ ਨੂੰ ਕੇਵਲ ਗੱਲਾਂ ਨਾਲ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਇਸ ਚੰਚਲ ਮਨ ਨੂੰ ਗਿਆਨ ਦੁਆਰਾ ਹੀ ਵੱਸ ਵਿਚ ਕੀਤਾ ਜਾ ਸਕਦਾ ਹੈ, ਜਿਵੇਂ:

**ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ॥**
**ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥**
*(ਆਦਿ ਗ੍ਰੰਥ, ਪੰਨ 469)*

ਗੁਰਮਤਿ ਵਿਚਾਰਧਾਰਾ ਅਨੁਸਾਰ ਵਾਸਤਵਿਕ ਗਿਆਨ ਅਧਿਆਤਮਕ ਤੱਤ ਨੂੰ ਪਛਾਣਨ ਵਿਚ ਹੈ। ਕੇਵਲ ਬੌਧਿਕ ਯਤਨ ਨਾਲ ਇਸ ਤੱਤ ਨੂੰ ਨਹੀਂ ਜਾਣਿਆ ਜਾ ਸਕਦਾ। ਇਸ ਲਈ ਤਾਂ ਇਕ ਵਿਸ਼ੇਸ਼ ਭਾਂਤ ਦੀ ਅੰਤਰ ਦ੍ਰਿਸ਼ਟੀ ਦੀ ਲੋੜ ਪੈਂਦੀ ਹੈ। ਬਹੁਤਾ ਗਿਆਨ ਪ੍ਰਾਪਤ ਕਰਨ ਲਈ ਹੰਕਾਰ ਦਾ ਤਿਆਗ ਜ਼ਰੂਰੀ ਹੈ ਅਤੇ ਇਹ ਗੁਰੂ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ:

**ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥**
**ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥** *(ਆਦਿ ਗ੍ਰੰਥ, ਪੰਨਾ 59)*

ਗੁਰਮਤਿ ਵਿਚਾਰਧਾਰਾ ਪਰਮ-ਪਦ ਦੀ ਪ੍ਰਾਪਤੀ ਲਈ ਗਿਆਨ-ਮਾਰਗ ਵਿਚ ਵਿਸ਼ਵਾਸ ਰੱਖਦੀ ਹੈ। ਇਸ ਵਿਚਾਰਧਾਰਾ ਅਨੁਸਾਰ ਗਿਆਨ ਮਨ ਅਤੇ ਬੁੱਧੀ ਦੀਆਂ ਸ਼ਕਤੀਆਂ ਤੋਂ ਪੈਦਾ ਹੋਈ ਸੰਸਕਾਰ ਦੀ ਮੈਲ ਦੇ ਪਰਦੇ ਨੂੰ ਤੋੜਦਾ ਹੈ ਅਤੇ ਵਾਸਤਵਿਕਤਾ ਦਾ ਗਿਆਨ ਕਰਾਉਂਦਾ ਹੈ। ਇਸ ਅਨੁਸਾਰ ਗਿਆਨ-ਮਾਰਗ ਵਿਰਤੀ-ਮਾਰਗੀ ਨਹੀਂ, ਸਗੋਂ ਪ੍ਰਵਿਰਤੀ-ਮਾਰਗੀ ਹੈ।

ਕਰਮ-ਮਾਰਗ ਪ੍ਰਵਿਰਤੀ-ਮਾਰਗ ਦਾ ਆਦਰਸ਼ਕ ਮਾਰਗ ਹੈ। ਇਹ ਮਾਰਗ ਬਹੁ-ਗਿਣਤੀ ਦਾ ਮਾਰਗ ਹੈ ਅਤੇ ਸਾਰੇ ਧਰਮਾਂ ਦਾ ਮਾਰਗ ਹੈ। ਇਹ ਮਾਰਗ ਔਖਾ ਵੀ ਹੈ ਅਤੇ ਸੌਖਾ ਵੀ ਹੈ। ਨਿਸ਼ਕਾਮ ਜਤਨ ਕਰਮ-ਮਾਰਗ ਦਾ ਮੂਲ ਲੱਛਣ ਹੈ। ਨਿਸ਼ਕਾਮ ਭਾਵ ਨਾਲ ਕਰਮ ਕਰਦੇ ਕਰਦੇ ਸਾਧਕ ਨਿਸ਼ਕਾਮਤਾ ਦੀ ਅਵਸਥਾ ਉੱਤੇ ਪੁੱਜ ਕੇ ਪਰਮ ਪਦ ਦੀ ਪ੍ਰਾਪਤੀ ਕਰ ਲੈਂਦਾ ਹੈ। ਸਾਰੇ ਕਰਮ ਕਰਨ ਯੋਗ ਨਹੀਂ ਅਤੇ ਨਾ ਸਾਰਾ ਤਿਆਗ ਹੀ ਸੰਨਿਆਸ ਹੈ। ਕਰਮ-ਮਾਰਗ ਸਾਨੂੰ ਉੱਦਮੀ ਨੈਤਿਕ ਜੀਵਨ ਜਿਊਣਾ ਸਿਖਾਂਦਾ ਹੈ ਅਤੇ ਨਾਲ ਹੀ ਕਰਮ ਬੰਧਨ ਤੋਂ ਬਚਣ ਲਈ ਸਹਾਈ ਹੁੰਦਾ ਹੈ। ਇਹ ਕਰਮ-ਮਾਰਗ ਦਾ ਰਹੱਸ ਹੈ।

ਗੁਰੂ ਨਾਨਕ ਦੇਵ ਜੀ ਕਰਮਾਂ ਦੇ ਸਿਧਾਂਤ ਵਿਚ ਪੂਰੀ ਤਰ੍ਹਾਂ ਵਿਸ਼ਵਾਸ ਰੱਖਦੇ ਸਨ। ਉਨ੍ਹਾਂ ਦਾ ਮਤ ਹੈ ਕਿ ਜੇ ਆਪਣੇ ਲੈਣ ਨਾਲ ਹੀ ਕੋਈ ਉੱਤਮ ਵਸਤੂ ਮਿਲ

ਜਾਵੇ ਤਾਂ ਸਾਰੇ ਹੀ ਭਾਗਯਵਾਨ ਬਣ ਜਾਣ ਪਰੰਤੂ ਭਾਵੇਂ ਕੋਈ ਕਿਤਨੀਆਂ ਹੀ ਲੋਚਾਂ ਕਰ ਲਵੇ, ਨਿਪਟਾਰਾ ਕਰਮਾਂ ਉੱਪਰ ਹੀ ਹੁੰਦਾ ਹੈ। ਤਿਵੇਂ :

**ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ॥**
**ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥** *(ਆਦਿ ਗ੍ਰੰਥ, ਪੰਨਾ 157)*

ਮਨੁੱਖ ਈਸ਼ਵਰ ਦੇ ਹੁਕਮ ਨਾਲ ਕਰਮਾਂ ਦੇ ਜਾਲ ਵਿਚ ਫਸਦਾ ਹੈ ਅਤੇ ਈਸ਼ਵਰ ਦੀ ਦਯਾ ਨਾਲ ਮੁਕਤ ਹੁੰਦਾ ਹੈ। ਉਸ ਨੇ ਹੀ ਮਨੁੱਖ ਨੂੰ ਕਰਮਾਂ ਦੇ ਚੱਕਰ ਵਿਚ ਪਾਇਆ ਹੈ। ਮਨੁੱਖ ਕੇਵਲ ਆਪਣਾ ਕੀਤਾ ਮੰਦਾ ਚੰਗਾ ਹੀ ਭੋਗਦਾ ਹੈ। ਕੋਈ ਦੂਸਰਾ ਕਿਸੇ ਦੀ ਥਾਂ ਨਹੀਂ ਪਕੜਿਆ ਜਾਂਦਾ ਅਤੇ ਕਿਸੇ ਦੂਸਰੇ ਨੂੰ ਆਪਣੇ ਭਾਗ ਤੇ ਪ੍ਰਾਲਬਧ ਲਈ ਦੋਸ਼ ਦੇਣਾ ਵਿਅਰਥ ਹੈ। ਜਿਵੇਂ :

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥**
*(ਆਦਿ ਗ੍ਰੰਥ, ਪੰਨਾ 433)*

ਕਿਸੇ ਨੂੰ ਮਾੜਾ ਚੰਗਾ ਕਹਿ ਕੇ ਝਗੜੇ ਵਿਚ ਨਹੀਂ ਪੈਣਾ ਚਾਹੀਦਾ, ਕਿਉਂਕਿ ਇਸ ਸਭ ਦਾ ਕਾਰਨ ਰੂਪ ਆਪ ਪਰਮਾਤਮਾ ਹੈ ਅਤੇ ਪਰਮਾਤਮਾ ਨਾਲ ਝਗੜਾ ਕਰਕੇ ਆਪਣੇ ਆਪ ਨੂੰ ਨਸ਼ਟ ਕਰਨਾ ਹੈ। ਮਨੁੱਖ ਦੀ ਆਪਣੀ ਕਰਨੀ ਆਪਣੇ ਕਰਮਾਂ ਉੱਪਰ ਨਿਰਭਰ ਹੈ :

**ਜੈਸਾ ਬੀਜੈ ਸੋ ਲੁਣੈ ਕਰਮ ਇਹੁ ਖੇਤੁ॥** *(ਆਦਿ ਗ੍ਰੰਥ, ਪੰਨਾ 706)*

ਕਰਮ-ਮਾਰਗ ਸਾਨੂੰ ਉੱਦਮੀ ਨੈਤਿਕ ਜੀਵਨ ਜਿਉਣਾ ਸਿਖਾਂਦਾ ਹੈ ਅਤੇ ਨਾਲ ਹੀ ਕਰਮ ਬੰਧਨ ਤੋਂ ਬਚਣ ਲਈ ਰਾਹ ਦੱਸਦਾ ਹੈ। ਗੁਰਮਤਿ ਵਿਚਾਰਧਾਰਾ ਨੇ ਕਰਮ-ਕਾਂਡੀ ਕਰਮਾਂ ਨੂੰ ਸਵੀਕਾਰ ਨਹੀਂ ਕੀਤਾ। ਗੁਰੂ ਨਾਨਕ ਸਾਹਿਬ ਲਿਖਦੇ ਹਨ ਕਿ ਹੋਮ ਯੱਗ, ਪੁੰਨ, ਤਪ, ਪੂਜਾ ਇਨ੍ਹਾਂ ਨਾਲ ਦੇਹ ਨੂੰ ਦੁਖੀ ਕੀਤਾ ਜਾਂਦਾ ਹੈ। ਇਸ ਦੁਆਰਾ ਮੁਕਤੀ ਦੀ ਪ੍ਰਾਪਤੀ ਸੰਭਵ ਨਹੀਂ। ਇਕ ਹੋਰ ਥਾਂ ਗੁਰੂ ਸਾਹਿਬ ਦਾ ਵਿਚਾਰ ਅੰਕਿਤ ਹੈ ਕਿ ਧੰਦਿਆਂ ਅਰਥਾਤ ਕਰਮ-ਕਾਂਡਾਂ ਨੂੰ ਕਰਨ ਨਾਲ ਮਨ ਦਾ ਭਰਮ ਨਹੀਂ ਮਿਟਦਾ :

**ਧੰਧਾ ਕਰਤ ਸਗਲੀ ਪਤਿ ਖੋਵਸਿ, ਭਰਮੁ ਨ ਮਿਟਸਿ ਗਵਾਰਾ॥**
*(ਆਦਿ ਗ੍ਰੰਥ, ਪੰਨਾ 1127)*

ਗੁਰਮਤਿ ਵਿਚਾਰਧਾਰਾ ਵਿਚ ਕਰਮ-ਕਾਂਡੀ ਕਰਮਾਂ ਤੇ ਅਹੰਕਾਰ ਭਰਪੂਰ ਕਰਮਾਂ ਦੇ ਸਖ਼ਤ ਖੰਡਨ ਦੀ ਧੁਨ ਗੂੰਜਦੀ ਸੁਣਾਈ ਦਿੰਦੀ ਹੈ। ਕਰਮ-ਮਾਰਗ ਪ੍ਰਤੀ ਗੁਰੂ ਨਾਨਕ ਸਾਹਿਬ ਦੀ ਮਾਨਤਾ ਸਪੱਸ਼ਟ ਪ੍ਰਾਪਤ ਹੁੰਦੀ ਹੈ। ਗੁਰੂ ਸਾਹਿਬ ਆਪਣੇ ਕਰਮ-ਮਾਰਗ ਸੰਬੰਧੀ ਆਸ਼ੇ ਨੂੰ ਕੀਤੇ ਅਧਿਆਤਮਕ ਕਰਮ ਕਹਿ ਕੇ ਅਤੇ ਕਿਤੇ ਬ੍ਰਹਮ-ਕਰਮ ਕਹਿ ਕੇ ਪ੍ਰਗਟ ਕਰਦੇ ਹਨ। ਉਨ੍ਹਾਂ ਅਨੁਸਾਰ ਜਿਹੜਾ ਅਧਿਆਤਮ ਕਰਮ ਕਰਦਾ ਹੈ, ਉਹ ਸਚਿਆਰ ਹੈ। ਕੱਚਾ ਮਨੁੱਖ ਮੁਕਤੀ ਦੇ ਭੇਦ ਨੂੰ ਨਹੀਂ ਸਮਝ ਸਕਦਾ :

**ਅਧਿਆਤਮ ਕਰਮ ਕਰੇ ਤਾ ਸਾਚਾ॥**
**ਮੁਕਤਿ ਭੇਦੁ ਕਿਆ ਜਾਣੈ ਕਾਚਾ॥** *(ਆਦਿ ਗ੍ਰੰਥ, ਪੰਨਾ 223)*

ਭਗਤੀ-ਮਾਰਗ ਅਮੋਲਕ ਧਨ ਹੈ। ਭਗਤੀ ਹਰ ਪ੍ਰਕਾਰ ਦੇ ਅਵਗੁਣਾਂ ਦੋਸ਼ਾਂ ਅਤੇ ਪੰਜ ਵਿਕਾਰਾਂ ਨੂੰ ਨਾਸ਼ ਕਰਨ ਦੀ ਸ਼ਕਤੀ ਰੱਖਦੀ ਹੈ। ਇਹ ਸਭ ਦੁੱਖਾਂ ਨੂੰ ਦੂਰ ਕਰਨ ਵਾਲਾ ਅੰਮ੍ਰਿਤ ਹੈ। ਭਗਤੀ ਪ੍ਰੇਮ ਭਾਵਨਾ ਦਾ ਉਤਕ੍ਰਿਸ਼ਟ ਰੂਪ ਹੈ। ਇਸ ਵਿਚ ਪਰਮ-ਸੱਤਾ ਨਾਲ ਵਿਅਕਤੀਗਤ ਸੰਬੰਧ ਜੋੜਨ ਦੀ ਚੇਸ਼ਟਾ ਕੀਤੀ ਜਾਂਦੀ ਹੈ। ਗੁਰੂ ਨਾਨਕ ਸਾਹਿਬ ਨੇ ਵੀ ਰਹੱਸਵਾਦੀ ਅਨੁਭਵ ਦੀ ਪ੍ਰਾਪਤੀ ਲਈ ਭਗਤੀ-ਮਾਰਗ ਨੂੰ ਪ੍ਰਾਪਤੀ ਮਾਰਗ ਦਾ ਇਕ ਮਹੱਤਵਪੂਰਨ ਤੱਤ ਮੰਨਿਆ ਹੈ। ਗੁਰਮਤਿ ਵਿਚਾਰਧਾਰਾ ਅਨੁਸਾਰ ਭਗਤੀ ਬਗ਼ੈਰ ਮਨੁੱਖ ਨੂੰ ਆਪਣੇ ਪਰਮ-ਉਦੇਸ਼ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜਿਵੇਂ:

**ਵਿਣੁ ਭਗਤੀ ਘਰਿ ਵਾਸੁ ਨ ਹੋਵੀ ਸੁਣਿਅਹੁ ਲੋਕ ਸਬਾਏ॥**
*(ਆਦਿ ਗ੍ਰੰਥ, ਪੰਨਾ 689)*

ਭਗਤੀ ਭਾਵਨਾ ਦੀ ਨੈਤਿਕ ਸਾਰਥਕਤਾ ਇਹ ਹੈ ਕਿ ਇਹ ਵਿਵਹਾਰਕ ਜੀਵਨ ਵਿਚ ਵੀ ਪ੍ਰੇਮ ਭਾਵਨਾ ਨੂੰ ਉਤਸ਼ਾਹਿਤ ਕਰਦੀ ਹੈ। ਗੁਰਮਤਿ ਦਾ ਆਦਰਸ਼ਕ ਮਨੁੱਖ ਆਪਣੀ ਵਿਅਕਤੀਗਤ ਮੁਕਤੀ ਦੇ ਨਾਲ ਨਾਲ 'ਸੰਗਤ' ਦੀ ਮੁਕਤੀ ਦੀ ਤਾਂਘ ਵੀ ਰੱਖਦਾ ਹੈ:

**ਆਪਿ ਤਰੈ ਸੰਗਤਿ ਕੁਲ ਤਾਰੈ॥**
**ਸਤਿਗੁਰੁ ਸੇਵਿ ਤਤੁ ਵੀਚਾਰੈ॥** *(ਆਦਿ ਗ੍ਰੰਥ, ਪੰਨਾ 353)*

ਗੁਰਮਤਿ ਵਿਚਾਰਧਾਰਾ ਵਿਚ ਭਗਤੀ ਦਾ ਉਹ ਰੂਪ ਮਿਲਦਾ ਹੈ ਜਿਸ ਵਿਚ ਦੀਨਤਾ, ਨਿਮਰਤਾ ਹੀ ਪ੍ਰਧਾਨ ਹੈ। ਗੁਰੂ ਸਾਹਿਬ ਦਾ ਪੱਕਾ ਵਿਸ਼ਵਾਸ ਹੈ ਕਿ ਭਗਤੀ ਤੋਂ ਬਿਨਾਂ ਮਨ ਦੀ ਮੈਲ ਨਹੀਂ ਉਤਰਦੀ। ਜਿਵੇਂ:

**ਭਰੀਐ ਮਤਿ ਪਾਪਾ ਕੈ ਸੰਗਿ॥**
**ਓਹੁ ਧੋਪੈ ਨਾਵੈ ਕੈ ਰੰਗਿ॥** *(ਜਪੁਜੀ, ਪਉੜੀ 20)*

ਗੁਰਮਤਿ ਵਿਚਾਰਧਾਰਾ ਅਨੁਸਾਰ ਸਾਧਕ ਨੂੰ ਤੀਰਥ, ਤਪ-ਦਾਨ ਆਦਿ ਦੇ ਝਗੜੇ ਵਿਚ ਨਹੀਂ ਪੈਣਾ ਚਾਹੀਦਾ। ਜਿਹੜਾ ਪ੍ਰਭੂ ਦਾ ਨਾਮ ਸੁਣਦਾ ਹੈ, ਅਮਲ ਕਰਦਾ ਹੈ ਅਤੇ ਮਨ ਵਿਚ ਭਾਉ ਅਰਥਾਤ ਭਗਤੀ ਕਰਦਾ ਹੈ, ਉਸ ਨੇ ਸਾਰਿਆਂ ਤੀਰਥਾਂ ਦਾ ਇਸ਼ਨਾਨ ਕਰ ਲਿਆ ਹੈ ਅਤੇ ਆਪਣੇ ਸਾਰੇ ਪਾਪਾਂ ਨੂੰ ਧੋ ਦਿੱਤਾ ਹੈ। ਇਸ ਲਈ ਗੁਰਮਤਿ ਵਿਚਾਰਧਾਰਾ ਨੇ ਨਾਮ ਸਿਮਰਨ ਅਤੇ ਭਗਤੀ ਨੂੰ ਬੜੀ ਮਹਾਨਤਾ ਦਿੱਤੀ ਹੈ। ਨਾਮ ਹੀ ਜੀਵਨ ਹੈ ਅਤੇ ਨਾਮ ਦਾ ਵਿਸਰਨਾ ਮੌਤ ਹੈ:

**ਆਖਾ ਜੀਵਾ ਵਿਸਰੈ ਮਰਿ ਜਾਉ॥** *(ਆਦਿ ਗ੍ਰੰਥ, ਪੰਨਾ 349)*

ਗੁਰੂ ਸਾਹਿਬ ਨੇ ਸਾਧਨਾ ਦੇ ਬਾਕੀ ਮਾਰਗਾਂ ਨਾਲੋਂ ਭਗਤੀ-ਮਾਰਗ ਨੂੰ ਨਾ ਕੇਵਲ ਅਧਿਕ ਮਹੱਤਤਾ ਦਿੱਤੀ, ਸਗੋਂ ਇਸ ਦੇ ਵਿਸ਼ਲੇਸ਼ਣ ਵਿਚ ਬਾਕੀ ਮਾਰਗਾਂ

ਨਾਲੋਂ ਅਧਿਕ ਰੁਚੀ ਦਿਖਾਈ। ਉਨ੍ਹਾਂ ਦੀ ਭਗਤੀ-ਮਾਰਗ ਪ੍ਰਤੀ ਵਧੇਰੇ ਰੁਚੀ ਦਾ ਕਾਰਨ ਇਹ ਸੀ ਕਿ ਭਗਤੀ ਦੁਆਰਾ ਜਲਦੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ, ਉੱਚੇ ਨੀਵੇਂ ਲਈ ਸਮਾਨ ਫਲ ਦੀ ਪ੍ਰਾਪਤੀ ਹੁੰਦੀ ਹੈ।

ਯੋਗ-ਮਾਰਗ ਤੋਂ ਭਾਵ ਮਨ ਨੂੰ ਵੱਸ ਕਰਨਾ ਹੈ। ਯੋਗ-ਮਾਰਗ ਦਾ ਬੁਨਿਆਦੀ ਉਦੇਸ਼ ਚਿੱਤ ਦੀਆਂ ਬਿਰਤੀਆਂ ਦਾ ਨਿਰੋਧ ਹੈ, ਜਿਸ ਨਾਲ ਸਾਧਕ ਆਪਣੇ ਨਿੱਜ ਰੂਪ ਵਿਚ ਸਥਿਤ ਹੋ ਜਾਂਦਾ ਹੈ। 'ਯੋਗ' ਪਤੰਜਲੀ ਰਿਸ਼ੀ ਦਾ ਚਿੱਤ ਨੂੰ ਇਕਾਗਰ ਕਰਨ ਲਈ ਦੱਸਿਆ ਹੋਇਆ ਸਾਧਨ ਹੈ।

ਗੁਰਮਤਿ ਵਿਚਾਰਧਾਰਾ ਨੇ ਯੋਗ ਦੇ ਉਦੇਸ਼ ਦਾ ਤਾਂ ਸਮਰਥਨ ਕੀਤਾ ਹੈ, ਪਰੰਤੂ ਇਸ ਦੇ ਸਾਧਨਾ-ਮਾਰਗ (ਵਿਸ਼ੇਸ਼ ਤੌਰ 'ਤੇ ਹਠ-ਯੋਗ ਦੀਆਂ ਕ੍ਰਿਆਵਾਂ) ਨੂੰ ਬਹੁਤਾ ਮਹੱਤਵ ਨਹੀਂ ਦਿੱਤਾ, ਜਿਵੇਂ:

**ਜੋਗੁ ਨ ਖਿੰਥਾ ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ॥**
**ਜੋਗੁ ਨ ਮੁੰਦੀ ਮੂੰਡਿ ਮੁਡਾਇਐ, ਜੋਗੁ ਨ ਸਿੰਙੀ ਵਾਈਐ॥**
**ਅੰਜਨ ਮਾਹਿ ਨਿਰੰਜਨਿ ਰਹੀਐ, ਜੋਗੁ ਜੁਗਤਿ ਇਵ ਪਾਈਐ॥**

*(ਆਦਿ ਗ੍ਰੰਥ, ਪੰਨਾ 730)*

ਅੰਜਨ ਅਰਥਾਤ (ਮਾਇਆਵੀ ਸੰਸਾਰ) ਵਿਚ ਨਿਰੰਜਨ ਰਹਿਣਾ ਹੀ ਗੁਰੂ ਨਾਨਕ ਸਾਹਿਬ ਅਨੁਸਾਰ ਯੋਗ ਦੀ ਅਸਲੀ ਅਵਸਥਾ ਹੈ। ਗੁਰੂ ਸਾਹਿਬ ਨਿੱਜ ਸਵਰੂਪ ਦੇ ਦਰਸ਼ਨ ਦੀ ਸਾਰਥਕਤਾ ਤੋਂ ਇਨਕਾਰ ਨਹੀਂ ਕਰਦੇ। ਆਪਣੇ ਢੰਗ ਨਾਲ ਹੀ ਉਨ੍ਹਾਂ ਨੇ ਯੋਗ ਦੀ ਨਵੀਂ ਵਿਆਖਿਆ ਕਰਨ ਦਾ ਉਪਰਾਲਾ ਕੀਤਾ ਹੈ:

**ਸੋ ਜੋਗੀ ਜੋ ਜੁਗਤਿ ਪਛਾਣੈ॥**
**ਗੁਰ ਪਰਸਾਦੀ ਏਕੋ ਜਾਣੈ॥** *(ਆਦਿ ਗ੍ਰੰਥ, ਪੰਨਾ 662)*

ਗੁਰਮਤਿ ਵਿਚਾਰਧਾਰਾ ਵਿਚ ਥਾਂ-ਥਾਂ ਦਸਮ ਦੁਆਰ ਦਾ ਵਰਣਨ ਕੀਤਾ ਹੈ। ਇਸ ਅਨੁਸਾਰ ਅਨਾਹਤ ਸ਼ਬਦ ਦਾ ਰਸ ਦਸਮ ਦੁਆਰ ਵਿਚ ਪਹੁੰਚਣ ਉੱਤੇ ਪ੍ਰਾਪਤ ਹੁੰਦਾ ਹੈ ਅਤੇ ਇਹ ਦਸਮ ਦੁਆਰ ਨਾਮ ਸਿਮਰਨ ਨਾਲ ਖੁੱਲ੍ਹਦਾ ਹੈ:

**ਚਾੜਸਿ ਪਵਨੁ ਸਿੰਘਾਸਨੁ ਭੀਜੈ॥**
**ਨਿਉਲੀ ਕਰਮ ਖਟੁ ਕਰਮ ਕਰੀਜੈ॥**
**ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ॥** *(ਆਦਿ ਗ੍ਰੰਥ, ਪੰਨਾ 905)*

ਯੋਗੀ ਦਾ ਅਸਲੀ ਰੂਪ ਤਾਂ ਇਹ ਹੈ ਕਿ ਹੰਕਾਰ ਦੀ ਭਾਵਨਾ ਨਸ਼ਟ ਹੋ ਜਾਵੇ ਅਤੇ ਗੁਰੂ ਦੇ ਸ਼ਬਦ 'ਤੇ ਵਿਚਾਰ ਕਰੇ ਅਤੇ ਸਭ ਨੂੰ ਇਕ ਦ੍ਰਿਸ਼ਟੀ ਦੁਆਰਾ ਸਮਾਨ ਭਾਵ ਨਾਲ ਵੇਖੇ:

**ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥**

*(ਆਦਿ ਗ੍ਰੰਥ, ਪੰਨਾ 730)*

ਜੋ ਸਤਿਗੁਰ ਦੀ ਸੇਵਾ ਕਰਦਾ ਹੈ, ਉਹ ਅਸਲੀ ਯੋਗੀ ਹੈ:

**ਸਤਿਗੁਰੁ ਸੇਵੇ ਸੋ ਜੋਗੀ ਹੋਇ॥** *(ਆਦਿ ਗ੍ਰੰਥ, ਪੰਨਾ 223)*

ਉਹ ਪੰਜਾਂ ਵਾਸ਼ਨਾਵਾਂ ਨੂੰ ਮਾਰਦਾ, ਪਰਮਾਤਮਾ ਨੂੰ ਸਭ ਵਿਚ ਵੇਖਦਾ, ਸੁੱਖ-ਦੁੱਖ, ਸੰਜੋਗ-ਵਿਜੋਗ ਨੂੰ ਬਰਾਬਰ ਸਮਝਦਾ ਹੋਇਆ ਪਰਾਈ ਇਸਤਰੀ ਜਾਂ ਧਨ ਦੌਲਤ ਉੱਤੇ ਨਹੀਂ ਡਿੱਗਦਾ :

**ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ॥**

*(ਆਦਿ ਗ੍ਰੰਥ, ਪੰਨਾ 939)*

ਸਾਧ-ਸੰਗਤ ਜਾਂ ਸਤਿ-ਸੰਗਤ ਦਾ ਬੜਾ ਉੱਚਾ ਸਥਾਨ ਹੈ ਅਤੇ ਅਧਿਆਤਮਕ ਸਾਧਨਾ ਦਾ ਇਸ ਨੂੰ ਇਕ ਅੰਗ ਮੰਨਿਆ ਗਿਆ ਹੈ। ਗੁਰਮਤਿ ਵਿਚਾਰਧਾਰਾ ਅਨੁਸਾਰ ਸਤਿ-ਸੰਗਤ ਸਮਾਜਿਕ ਜੀਵਨ ਨੂੰ ਸੁਖਾਵਾਂ, ਮਨ ਨੂੰ ਸ਼ਾਂਤ ਅਤੇ ਆਚਰਨ ਨੂੰ ਪਵਿੱਤਰ ਬਣਾਉਂਦੀ ਹੈ। ਗੁਰਮਤਿ ਦੇ ਬਾਨੀ ਗੁਰੂ ਨਾਨਕ ਸਾਹਿਬ ਨੇ ਆਚਰਨ ਉਸਾਰੀ ਨੂੰ ਜੀਵਨ ਵਿਚ ਸ੍ਰੇਸ਼ਠ ਮੰਨਿਆ ਹੈ :

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥** *(ਆਦਿ ਗ੍ਰੰਥ, ਪੰਨਾ 62)*

ਸਾਧ-ਸੰਗਤ ਪਰਮਾਤਮਾ ਦੀ ਕਿਰਪਾ ਦੁਆਰਾ ਹੀ ਪ੍ਰਾਪਤ ਹੁੰਦੀ ਹੈ। ਸਮਾਜਿਕ ਜੀਵਨ ਬਿਤਾਉਣ ਲਈ ਸਾਧ-ਸੰਗਤ ਦੇ ਮਹੱਤਵ ਨੂੰ ਗੁਰੂ ਨਾਨਕ ਸਾਹਿਬ ਤੋਂ ਬਾਅਦ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਵਿਚ ਵਿਅਕਤ ਕੀਤਾ ਹੈ। ਗੁਰੂ ਅਰਜਨ ਦੇਵ ਜੀ ਆਖ਼ਰ ਇਸ ਸਿੱਟੇ 'ਤੇ ਪੁੱਜੇ :

**ਖੋਜਤ ਖੋਜਤ ਸੁਨੀ ਇਹ ਸੋਇ॥ ਸਾਧਸੰਗਤਿ ਬਿਨੁ ਤਰਿਓ ਨ ਕੋਇ॥**

*(ਆਦਿ ਗ੍ਰੰਥ, ਪੰਨਾ 373)*

ਗੁਰੂ ਨਾਨਕ ਸਾਹਿਬ ਦਾ ਭਾਵੇਂ ਗਿਆਨ-ਮਾਰਗ ਹੋਵੇ, ਭਾਵੇਂ ਕਰਮ-ਮਾਰਗ, ਭਾਵੇਂ ਯੋਗ-ਮਾਰਗ ਜਾਂ ਭਗਤੀ-ਮਾਰਗ ਹੋਵੇ, ਇਨ੍ਹਾਂ ਸਭ ਮਾਰਗਾਂ ਵਿਚ ਸਾਧ-ਸੰਗਤ ਦਾ ਬੜਾ ਮਹੱਤਵ ਹੈ। ਇਹ ਅਧਿਆਤਮਕ ਉੱਨਤੀ ਦਾ ਬੜਾ ਜ਼ਰੂਰੀ ਅੰਗ ਹੈ। ਵਿਅਕਤੀ ਉੱਤਮ ਸੰਗਤ ਕਰਨ ਨਾਲ ਹੀ ਉੱਤਮ ਗੁਣਾਂ ਨੂੰ ਧਾਰਨ ਕਰ ਕੇ ਉੱਤਮ ਬਣਦਾ ਹੈ। ਸਾਧ-ਸੰਗਤ ਦੇ ਅਸਰ ਕਰਕੇ ਹੀ ਉਹ ਉੱਤਮ ਗੁਣਾਂ ਨੂੰ ਅਪਣਾਉਂਦਾ ਅਤੇ ਅਵਗੁਣਾਂ ਨੂੰ ਤਿਆਗਦਾ ਹੈ :

**ਊਤਮ ਸੰਗਤਿ ਊਤਮੁ ਹੋਵੈ॥**
**ਗੁਣ ਕਉ ਧਾਵੈ ਅਵਗਣ ਧੋਵੈ॥** *(ਆਦਿ ਗ੍ਰੰਥ, ਪੰਨਾ 414)*

ਗੁਰਬਾਣੀ ਵਿਚ ਸਤਿਸੰਗ ਉੱਤੇ ਜ਼ੋਰ ਦੇਣ ਦਾ ਕਾਰਣ ਇਹ ਹੈ ਕਿ ਮਨੁੱਖ ਕੇਵਲ ਸ੍ਰੇਸ਼ਠ ਵਿਚਾਰ ਆਸਰੇ ਹੀ ਨਹੀਂ ਚੱਲਦਾ, ਸਗੋਂ ਸਮਾਜਿਕ ਪ੍ਰਾਣੀ ਹੋਣ ਦੇ ਨਾਤੇ ਵਧੇਰੇ ਆਲੇ-ਦੁਆਲੇ ਦੇ ਪ੍ਰਭਾਵ ਸਦਕਾ ਚੱਲਦਾ ਹੈ। ਜੀਵਨ ਦੇ ਇਸ ਪੱਖ ਨੂੰ ਮੁੱਖ ਰੱਖਦਿਆਂ ਸਾਧ-ਸੰਗਤ ਵਿਚ ਵਿਚਰਨ ਦੇ ਸੰਬੰਧ ਨੂੰ ਗੁਰੂ ਸਾਹਿਬਾਨ ਨੇ ਸਮਾਜਿਕ ਜੀਵਨ ਉੱਤੇ ਘਟਾ ਕੇ ਮਨੁੱਖੀ ਫ਼ਿਤਰਤ ਅਨੁਸਾਰ ਮਨੋਵਿਗਿਆਨਿਕ ਦ੍ਰਿਸ਼ਟੀ ਤੋਂ ਸਹੀ ਰੂਪ ਵਿਚ ਪੇਸ਼ ਕੀਤਾ ਹੈ। ਗੁਰਮਤਿ ਵਿਚ ਸਾਧ-ਸੰਗਤ ਦਾ ਪ੍ਰਭਾਵ ਮਨੁੱਖ ਨੂੰ ਆਤਮਿਕ ਉੱਨਤੀ ਦੇ ਮਾਰਗ ਉੱਤੇ ਚੱਲਣ ਲਈ ਪ੍ਰੇਰਦਾ ਹੈ। ਆਤਮਿਕ

ਉੱਨਤੀ ਲਈ ਜੀਵਨ ਜਾਚ ਦੇ ਇਕ ਵਿਸ਼ੇਸ਼ ਮਾਰਗ ਉੱਤੇ ਚੱਲਣ ਦੀ ਲੋੜ ਹੈ। ਉਹ ਮਾਰਗ ਸਾਧ-ਸੰਗਤ ਵਿਚ ਜੀਵਨ ਬਿਤਾਂਦਿਆਂ ਸਿਮਰਨ ਕਰਨ ਦਾ ਹੈ।

ਸਾਧ-ਸੰਗਤ ਵਿਚ ਜੀਵਨ ਬਿਤਾਉਂਦਿਆਂ ਮਨੁੱਖ ਦੇ ਚਰਿਤ੍ਰ ਵਿਚ ਜੋ ਆਤਮਿਕ ਅਤੇ ਨੈਤਿਕ ਪਰਿਵਰਤਨ ਆਉਂਦੇ ਹਨ, ਉਨ੍ਹਾਂ ਦੇ ਕਾਰਨਾਂ ਦਾ ਵਰਣਨ ਵੀ ਗੁਰਬਾਣੀ ਵਿਚੋਂ ਪ੍ਰਾਪਤ ਹੁੰਦਾ ਹੈ। ਸਾਧ-ਸੰਗਤ ਦਾ ਵਾਤਾਵਰਨ ਸਮਾਜ ਦੇ ਸਾਧਾਰਨ ਵਾਤਾਵਰਨ ਨਾਲੋਂ ਭਿੰਨ ਹੁੰਦਾ ਹੈ। ਉਸ ਪਵਿੱਤਰ ਵਾਤਾਵਰਨ ਦਾ ਵਿਸਥਾਰ ਇਨ੍ਹਾਂ ਤੁਕਾਂ ਤੋਂ ਜਾਣਿਆ ਜਾ ਸਕਦਾ ਹੈ:

**ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥**
**ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ॥**
**ਪਤਿਤ ਉਧਾਰਣ ਪਾਰਬ੍ਰਹਮ ਸੰਤ ਬੇਦੁ ਕਹੰਦਾ॥** *(ਆਦਿ ਗ੍ਰੰਥ, ਪੰਨਾ 319)*

ਸਿਮਰਨ ਲਈ ਸਾਧ-ਸੰਗਤ ਤੋਂ ਉੱਤਮ ਵਾਤਾਵਰਨ ਹੋਰ ਕੋਈ ਨਹੀਂ ਹੋ ਸਕਦਾ ਪਰ ਹਰ ਵਿਅਕਤੀ ਆਪਣੀ ਇੱਛਾ ਅਨੁਸਾਰ ਇਹ ਸੁਭਾਗੀ ਮੌਕਾ ਪ੍ਰਾਪਤ ਨਹੀਂ ਕਰ ਸਕਦਾ, ਕੇਵਲ ਉਹ ਵਿਅਕਤੀ ਹੀ ਸਤਿਸੰਗ ਵਿਚ ਸਿਮਰਨ ਦਾ ਸੁਅਵਸਰ ਪ੍ਰਾਪਤ ਕਰ ਸਕਦਾ ਹੈ, ਜਿਸ 'ਤੇ ਪ੍ਰਭੂ ਦੀ ਮਿਹਰ ਹੋਵੇ ਅਤੇ ਇਸ ਮਿਹਰ ਸਦਕਾ ਚੰਗੇ ਭਾਗਾਂ ਵਾਲਾ ਬਣਦਾ ਹੈ।

ਉਹ ਭਲੇ ਪੁਰਸ਼ ਅਤੇ ਸੰਤ ਕੌਣ ਹਨ ਜਿਨ੍ਹਾਂ ਦਾ ਸਾਥ ਜੀਵਨ ਨੂੰ ਪਵਿੱਤਰ ਬਣਾ ਦਿੰਦਾ ਹੈ ਅਤੇ ਜਿਨ੍ਹਾਂ ਦੇ ਪਵਿੱਤਰ ਬਚਨ ਸੁਣ ਕੇ ਮਨ ਦੇ ਵਿਕਾਰ ਮਿਟ ਜਾਂਦੇ ਹਨ। ਅਜਿਹੇ ਵਿਰਲੇ ਭਲੇ ਪੁਰਸ਼ਾਂ ਦੇ ਵਿਚਾਰ ਸ਼ਬਦ ਅਤੇ ਕਰਮ ਸਦਾ ਪਵਿੱਤਰ ਹੁੰਦੇ ਹਨ। ਉਹ ਆਪਣੇ ਆਪ ਨੂੰ ਪ੍ਰਭੂ ਦੇ ਨਿਮਾਣੇ ਸੇਵਕ ਸਮਝਦੇ ਹਨ ਅਤੇ ਆਪਾ ਪੂਰਨ ਰੂਪ ਵਿਚ ਪ੍ਰਭੂ ਦੀ ਇੱਛਾ ਅੱਗੇ ਸਮਰਪਣ ਕਰ ਦਿੰਦੇ ਹਨ। ਕੇਵਲ ਪਰਮਾਤਮਾ ਨੂੰ ਹੀ ਉਹ ਆਪਣੀ ਟੇਕ ਅਤੇ ਸਹਾਰਾ ਮੰਨਦੇ ਹਨ ਅਤੇ ਸਦਾ ਨਾਮ ਦਾ ਪ੍ਰਚਾਰ ਕਰਦੇ ਹਨ। ਭਲੇ ਪੁਰਸ਼ ਨਿਆਇਸ਼ੀਲ, ਉਦਾਰਚਿਤ, ਸੰਤੋਖੀ, ਦਾਨੀ ਅਤੇ ਮਿਹਰਬਾਨ ਹੁੰਦੇ ਹਨ। ਗੁਰਬਾਣੀ ਵਿਚ ਜਿਨ੍ਹਾਂ ਸੰਤਾਂ ਦੀ ਸੰਗਤ ਕਰਨ ਲਈ ਉਪਦੇਸ਼ ਦਿੱਤਾ ਗਿਆ ਹੈ, ਉਨ੍ਹਾਂ ਦੇ ਲੱਛਣ ਵੀ ਭਲੀ ਪ੍ਰਕਾਰ ਵਿਅਕਤ ਕੀਤੇ ਗਏ ਹਨ। ਸੰਤ ਦੇ ਗੁਣਾਂ ਬਾਰੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚੋਂ ਤੁਕਾਂ ਪੇਸ਼ ਹਨ:

**ਆਠ ਪਹਰ ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ ਮੀਠਾ ਮਾਨੈ॥**
**ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥**
*(ਆਦਿ ਗ੍ਰੰਥ, ਪੰਨਾ 392)*

ਗੁਰੂ ਨਾਨਕ ਸਾਹਿਬ ਅਨੁਸਾਰ ਹਰੀ ਰੂਪੀ ਹੀਰਾ ਸਤਿਸੰਗ ਦੀ ਸ਼ਬਦ ਦੀ ਕਮਾਈ ਨਾਲ ਪ੍ਰਾਪਤ ਹੁੰਦਾ ਹੈ:

**ਭਾਈ ਰੇ ਹਰਿ ਹੀਰਾ ਗੁਰ ਮਾਹਿ॥**
**ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ॥**
*(ਆਦਿ ਗ੍ਰੰਥ, ਪੰਨਾ 22)*

ਇਸ ਸਾਧ-ਸੰਗਤ ਵਿਚ ਮਨ ਦੇ ਵਿਕਾਰ ਦੂਰ ਹੁੰਦੇ ਹਨ ਅਤੇ ਪ੍ਰਭੂ ਦੀ ਪ੍ਰਾਪਤੀ ਸਹਿਜੇ ਹੀ ਹੋ ਜਾਂਦੀ ਹੈ:

**ਜਗਜੀਵਨੁ ਦਾਤਾ ਹਰਿ ਮਨਿ ਰਾਤਾ ਸਹਜਿ ਮਿਲੈ ਮੇਲਾਇਆ॥**
**ਸਾਧ ਸਭਾ ਸੰਤਾ ਕੀ ਸੰਗਤਿ ਨਦਰਿ ਪ੍ਰਭੂ ਸੁਖੁ ਪਾਇਆ॥**

*(ਆਦਿ ਗ੍ਰੰਥ, ਪੰਨਾ 437)*

ਸਾਧ-ਸੰਗਤ ਵਿਚ ਅਧਿਆਤਮਕ ਉੱਨਤੀ ਲਈ ਠੀਕ ਮਾਹੌਲ ਮਿਲਦਾ ਹੈ। ਬੀਜ ਦੇ ਪੁੰਗਰਣ, ਪਰਵਾਨ ਚੜ੍ਹਨ ਲਈ ਧਰਤੀ, ਖਾਦ ਪਾਣੀ ਤੋਂ ਬਿਨਾਂ ਯੋਗ ਵਾਤਾਵਰਨ ਦੀ ਭਾਰੀ ਲੋੜ ਹੁੰਦੀ ਹੈ, ਜੋ ਸਤਿ-ਸੰਗਤ ਹੀ ਉਪਲਬਧ ਕਰਦਾ ਹੈ। ਸਤਿ-ਸੰਗਤ ਵਿਚ ਜਤਨ ਅਨੁਸ਼ਾਸਨ ਅਤੇ ਵਿਧੀ ਦੀ ਨਿਰੰਤਰਤਾ ਦੀ ਪ੍ਰਾਪਤੀ ਦੀ ਸੰਭਾਵਨਾ ਲਈ ਦ੍ਰਿੜ੍ਹ ਆਸ਼ਾਜਨਕ ਆਧਾਰ ਪੇਸ਼ ਕਰਦਾ ਹੈ।

ਸੰਗਤ ਵਿਚ ਨਾ ਕੇਵਲ ਗੁਣ ਇਕੱਤਰ ਹੁੰਦੇ ਹਨ, ਸਗੋਂ ਗੁਣ ਔਗੁਣ ਦੀ ਪਰਖ ਹੁੰਦੀ ਹੈ। ਸਬਰ, ਸ਼ੁਕਰ, ਸੰਤੋਖ, ਸੇਵਾ, ਖਿਮਾ, ਨਿਮਰਤਾ ਆਦਿ ਗੁਣਾਂ ਦੀ ਪ੍ਰਾਪਤੀ ਅਤੇ ਪਰਖ ਸੰਗਤ ਵਿਚ ਹੁੰਦੀ ਹੈ। ਸੰਗਤ ਵਿਚ ਆ ਕੇ ਝਾੜੂ ਦੇਣਾ, ਪਾਣੀ ਛਿੜਕਣਾ, ਪੱਖਾ ਝੱਲਣਾ ਆਦਿ ਜੋ ਦਾਸਾਂ ਦੇ ਕਰਮ ਸਮਝੇ ਜਾਂਦੇ ਹਨ, ਨੂੰ ਗੁਰੂ ਸਾਹਿਬ ਨੇ ਸਰਬ-ਉੱਤਮ ਮੰਨਿਆ ਹੈ, ਉਹ ਫ਼ੁਰਮਾਉਂਦੇ ਹਨ:

**ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ॥** *(ਆਦਿ ਗ੍ਰੰਥ, ਪੰਨਾ 991)*

ਸਾਧ-ਸੰਗਤ ਦੀ ਵਡਿਆਈ ਇਹ ਹੈ ਕਿ ਅਗਿਆਨੀ, ਮੂਰਖ ਵੀ ਗਿਆਨਵਾਨ ਹੋ ਜਾਂਦੇ ਹਨ। ਸਾਧ-ਸੰਗਤ ਦੇ ਮੇਲ ਨਾਲ ਪ੍ਰਾਣੀ ਦੁੱਖ-ਸੁੱਖ ਤੋਂ ਦੂਰ, ਹਉਮੈ ਤੋਂ ਮੁਕਤ ਅਤੇ ਮਾਇਆ ਦੇ ਜੰਜਾਲਾਂ ਤੋਂ ਉਚੇਰਾ ਹੋ ਕੇ ਉਹ ਪਰਮ-ਪਦ ਨੂੰ ਪ੍ਰਾਪਤ ਕਰ ਲੈਂਦਾ ਹੈ ਅਤੇ ਆਦਰਸ਼ਕ ਮਨੁੱਖ ਬਣ ਜਾਂਦਾ ਹੈ। ਅਗਿਆਨ ਦਾ ਹਨੇਰਾ ਦੂਰ ਹੋ ਜਾਂਦਾ ਹੈ ਅਤੇ ਲੋਹ ਮਨ ਸਾਧ-ਸੰਗਤ ਦੀ ਪਾਰਸ ਛੁਹ ਨਾਲ ਕੰਚਨ ਹੋ ਜਾਂਦਾ ਹੈ:

**ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ॥**
**ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ॥**
**ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ॥** *(ਆਦਿ ਗ੍ਰੰਥ, ਪੰਨਾ 1245)*

ਜਦ ਪਾਪੀ ਮਨੁੱਖ ਇਸ ਵਿਚ ਸ਼ਾਮਲ ਹੋ ਜਾਂਦਾ ਹੈ, ਉਸ ਨੂੰ ਠੁਕਰਾਉਣ ਦੀ ਥਾਂ ਸਤਿਕਾਰਿਆ ਜਾਂਦਾ ਹੈ। ਉਹ ਸਾਧ-ਸੰਗਤ ਵਿਚ ਗੁਰੂ ਤੋਂ ਆਦੇਸ਼ ਪ੍ਰਾਪਤ ਕਰ ਕੇ ਉਸ ਸਮਾਨ ਹੀ ਹੋ ਜਾਂਦਾ ਹੈ, ਕਿਉਂਕਿ ਗੁਰੂ ਦੀ ਆਤਮਾ ਸੰਗਤ ਵਿਚ ਨਿਵਾਸ ਕਰਦੀ ਹੈ। ਇਸ ਲਈ ਸਾਧ-ਸੰਗਤ ਵਿਚ ਰਹਿਣ ਵਾਲਾ ਮਨੁੱਖ ਦਵੈਤ ਭਾਵ ਨੂੰ ਤਿਆਗ ਕੇ ਅਤੇ ਚੰਗੇ ਗੁਣਾਂ ਨੂੰ ਗ੍ਰਹਿਣ ਕਰ ਕੇ ਸੰਤ ਰੂਪੀ ਆਦਰਸ਼ਕ ਮਨੁੱਖ ਬਣ ਜਾਂਦਾ ਹੈ।

# ਬਾਣੀ ਚਿੰਤਨ ਵਿਚ ਨੈਤਿਕਤਾ ਦੇ ਪ੍ਰਤਿਮਾਨ

ਧਰਮ ਚਿੰਤਨ ਦੇ ਅੰਤਰਗਤ ਇਹ ਵਿਚਾਰ ਬੜਾ ਪ੍ਰਮਾਣਿਕ ਹੈ ਕਿ ਪ੍ਰਭੂ ਪ੍ਰਾਪਤੀ ਮਨੁੱਖ ਦੇ ਪਹਿਲਾਂ 'ਆਪਾ ਸੰਵਾਰਨ' ਨਾਲ ਹੀ ਹੋਣੀ ਹੈ। ਇਸ ਪ੍ਰਸੰਗ ਵਿਚ ਬਾਣੀ ਸੰਸਾਰ ਬੜਾ ਸਪੱਸ਼ਟ ਹੈ ਕਿ ਸਭ ਤੋਂ ਉਪਰ ਮਨੁੱਖੀ ਅਚਾਰ-ਵਿਹਾਰ ਹੈ। ਜੇਕਰ "ਗਲੀ ਅਸੀ ਚੰਗੀਆਂ ਆਚਾਰੀ ਬੁਰੀਆਹ॥" ਵਾਲਾ ਚਰਿੱਤਰ ਹੈ ਤਾਂ ਬਾਣੀ ਚਿੰਤਨ ਅਨੁਸਾਰ ਅਜਿਹੀ ਆਤਮਾ ਦਰ-ਬ-ਦਰ ਭਟਕੇਗੀ ਅਤੇ ਆਵਾਗੌਣ ਵਿਚ ਖੱਜਲ ਹੋਵੇਗੀ। ਪ੍ਰਭੂ ਪ੍ਰਾਪਤੀ ਦੇ ਸਾਰੇ ਆਧਾਰਾਂ ਦਾ ਪਹਿਲਾ ਬੁਨਿਆਦੀ ਆਧਾਰ ਸਦਾਚਾਰ ਅਤੇ ਨੈਤਿਕਤਾ ਹੈ ਜਿਨ੍ਹਾਂ ਨੇ ਮਨੁੱਖ ਦੀ ਜ਼ਿੰਦਗੀ ਨੂੰ ਨਵਾਂ ਅਰਥ ਦੇਣਾ ਹੈ। ਬਾਣੀ ਦਾ ਮੂਲ ਸੰਕਲਪ ਹੈ—"ਆਪੁ ਸਵਾਰਹਿ ਮੈ ਮਿਲਹਿ॥" ਭਾਵ ਜਗਿਆਸੂ ਦੀ ਪਹਿਲੀ ਧਰਮ ਪੌੜੀ ਸਦਾਚਾਰੀ ਮਨੁੱਖ ਬਣਨਾ ਹੈ। ਇਸੇ ਸਦਾਚਾਰ ਅਤੇ ਨੈਤਿਕ ਮੁੱਲਾਂ ਨੇ ਬਾਣੀ ਚਿੰਤਨ ਦੀ ਸਮਕਾਲੀ ਪ੍ਰਾਸੰਗਿਕਤਾ ਨੂੰ ਨਿਸ਼ਚਿਤ ਕੀਤਾ ਹੈ। ਪ੍ਰਭੂ ਵਲੋਂ ਜੋ ਮਨੁੱਖਾ ਜਨਮ ਮਿਲਿਆ ਹੈ, ਉਸ ਜਨਮ ਨੂੰ ਨੈਤਿਕਤਾ ਰਾਹੀਂ ਸੱਚਾ-ਸੁੱਚਾ ਬਣਾਇਆ ਜਾ ਸਕਦਾ ਹੈ। ਨੈਤਿਕਤਾ ਉਹ ਝਰੋਖਾ ਹੈ ਜੋ ਮਾਨਵੀ ਮੁਕਤੀ ਦੇ ਦਰਸ਼ਨ ਕਰਾਉਂਦਾ ਹੈ। ਨੈਤਿਕ ਮਨੁੱਖ ਹੀ ਨਿਰਭਉ ਅਤੇ ਨਿਰਵੈਰ ਹੋ ਸਕਦਾ ਹੈ। ਧਰਤੀ ਨੂੰ ਧਰਮਸਾਲ ਬਣਾਉਣ ਦਾ ਆਧਾਰ ਹੀ ਸਦਾਚਾਰ ਹੈ। ਬਾਣੀ ਚਿੰਤਨ ਵਿਚ ਇਕ ਗੁਰਮੁਖ ਦਾ ਜੋ ਬਿੰਬ ਉਸਾਰਿਆ ਹੈ, ਉਸ ਬਿੰਬ ਵਿਚ ਮੂਲ ਭੂਮਿਕਾ ਸਦਾਚਾਰ ਦੀ ਹੈ। ਇੰਜ ਇਹ ਕਿਹਾ ਜਾ ਸਕਦਾ ਹੈ ਕਿ ਨੈਤਿਕਤਾ ਬਾਣੀ ਚਿੰਤਨ ਦੀ ਮੂਲ ਸ਼ਕਤੀ ਹੈ।

ਗੁਰਮਤਿ ਵਿਚਾਰਧਾਰਾ ਦਾ ਆਦਰਸ਼ ਗੁਰਮੁੱਖ ਜਾਂ ਸਚਿਆਰ ਦਾ ਨਿਰਮਾਣ ਕਰਨਾ ਹੈ। ਬ੍ਰਹਮ-ਗਿਆਨੀ ਵਿਚ ਪਰਉਪਕਾਰ ਅਤੇ ਨੈਤਿਕ ਜੀਵਨ ਦਾ ਸੰਕਲਪ ਪਰਮੇਸ਼ਰ ਨਾਲ ਮਿਲਾਪ ਦੇ ਵਿਸਮਾਦੀ ਅਨੁਭਵ ਨਾਲ ਜੁੜਿਆ ਹੋਇਆ ਹੈ। ਗੁਰਮਤਿ ਵਿਚਾਰਧਾਰਾ ਨੇ ਆਪਣੇ ਸਮੇਂ ਦੇ ਸਮਾਜਿਕ ਵਹਿਮਾਂ, ਧਾਰਮਿਕ ਕਰਮ-ਕਾਂਡਾਂ ਵਿਚ ਗ੍ਰਸੇ ਧਰਮ ਦੀ ਨਿਖੇਧੀ ਕੀਤੀ। ਨਕਲੀ ਲੋਕਾਂ ਦੀ ਵਿਦਵਤਾ ਨੂੰ ਝੂਠਾ ਦਰਸਾਇਆ ਅਤੇ ਫ਼ੁਰਮਾਇਆ ਕਿ ਮੁਕਤੀ, ਪਛਤਾਵਾ ਕਰਨ ਵਿਚ ਅਤੇ ਸੱਚੇ ਤੇ ਸੁੱਚੇ ਆਚਰਣ ਤੇ ਸਦਾਚਾਰ ਵਿਚ ਹੀ ਪ੍ਰਾਪਤ ਹੋ ਸਕਦੀ ਹੈ।

ਗੁਰਮਤਿ ਅਨੁਸਾਰ ਇਕ ਚੰਗੇ ਜਾਂ ਨੇਕ ਮਨੁੱਖ ਦੀ ਸਭ ਤੋਂ ਵੱਡੀ ਖ਼ੂਬੀ ਇਹ ਹੈ ਕਿ ਉਹ ਸਤਿ-ਆਚਾਰਣ ਦਾ ਧਾਰਣੀ ਹੋਵੇ। ਜਿੰਨੀ ਦੇਰ ਤਕ ਕਿਸੇ ਸਾਧਕ ਜਾਂ ਮਨੁੱਖ ਵਿਚ ਸਤਿ-ਆਚਰਣ ਜਾਂ ਜੀਵਨ ਪ੍ਰਤੀ ਚੰਗੀਆਂ ਕੀਮਤਾਂ ਜਾਂ ਨੇਕੀ ਨਹੀਂ

ਹਨ, ਉਹ ਇਕ ਚੰਗਾ ਮਨੁੱਖ ਨਹੀਂ ਬਣ ਸਕਦਾ। ਗੁਰਬਾਣੀ ਵਿਚ ਗੁਰ-ਵਿਅਕਤੀਆਂ ਦੇ ਉਪਦੇਸ਼ ਦਾ ਮੂਲ ਆਧਾਰ ਸਤਿ-ਆਚਰਣ ਅਥਵਾ ਸਦਾਚਾਰ ਹੈ। ਉਹ ਸੰਸਾਰ ਦੇ ਸਾਰੇ ਕਾਰ-ਵਿਹਾਰ ਅਤੇ ਕਰਮ-ਕ੍ਰਿਆ ਨੂੰ ਸੱਚ ਮੰਨਦੇ ਹਨ ਪਰ ਸਭ ਤੋਂ ਉਪਰ ਉਹ 'ਆਚਾਰ' ਦਾ ਸਥਾਨ ਨਿਸ਼ਚਿਤ ਕਰਦੇ ਹਨ :

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥** *(ਆਦਿ ਗ੍ਰੰਥ, ਪੰਨਾ 62)*

'ਆਚਾਰ' ਲਈ ਅੰਗ੍ਰੇਜ਼ੀ ਵਿਚ ਵਰਤਿਆ ਸ਼ਬਦ 'Ethics' ਹੈ ਜਿਸ ਦਾ ਭਾਵ ਹੈ—ਆਚਰਣ (Character)। ਥਿਉਸ ਬਰਨਾਰਡ ਨੇ 'ਆਚਾਰ' ਦੇ ਵਿਵਹਾਰਕ ਤੌਰ 'ਤੇ ਵਰਤੇ ਜਾ ਰਹੇ ਅਰਥਾਂ ਵਿਚ ਆਚਰਣ, ਇਖ਼ਲਾਕ, ਆਚਰਣ ਦੀ ਪ੍ਰਵਾਨਿਤ ਤੇ ਸਥਾਪਿਤ ਨਿਯਮਾਵਲੀ ਆਦਿ ਅਰਥ ਰੱਖੇ ਹਨ। ਗੁਰੂ ਨਾਨਕ ਸਾਹਿਬ ਖੇਤੀ ਦੇ ਰੂਪਕ ਰਾਹੀਂ ਸਾਧਕ ਨੂੰ ਸਤਿ-ਆਚਰਣ ਲਈ ਪ੍ਰੇਰਨਾ ਦਿੰਦਿਆਂ ਕਹਿੰਦੇ ਹਨ ਕਿ ਇਸ ਸਰੀਰ ਨੂੰ ਧਰਤੀ 'ਤੇ ਸ਼ੁਭ ਕਰਮਾਂ ਨੂੰ ਬੀਜ ਬਣਾਇਆ ਜਾਵੇ ਤਾਂ ਹੀ ਨਿਰਬਾਣ-ਪਦ ਦੀ ਪ੍ਰਾਪਤੀ ਹੋ ਸਕਦੀ ਹੈ :

**ਇਹੁ ਤਨੁ ਧਰਤੀ ਬੀਜੁ ਕਰਮਾ ਕਰੋ, ਸਲਿਲ ਆਪਾਉ ਸਾਰਿੰਗਪਾਣੀ ॥**
**ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ, ਇਉ ਪਾਵਸਿ ਪਦੁ ਨਿਰਬਾਣੀ ॥**
*(ਆਦਿ ਗ੍ਰੰਥ, ਪੰਨਾ 23)*

ਉਨ੍ਹਾਂ ਦਾ ਜੀਵਨ ਸਿਧਾਂਤ ਸਦਾਚਾਰਕ ਨੀਂਹ ਉੱਤੇ ਉਸਰਿਆ ਹੋਇਆ ਸੀ। ਗੁਰੂ ਸਾਹਿਬ ਨੇ ਜਿਸ ਧਰਮ ਦੀ ਸਿੱਖਿਆ ਦਿੱਤੀ, ਉਸ ਵਿਚ ਉੱਚੇ ਅਤੇ ਆਦਰਸ਼ਕ ਤੱਤ ਸਨ ਅਤੇ ਅਮਲੀ ਸਦਾਚਾਰਕ ਜੀਵਨ ਦੇ ਅਰਥ ਵੇਖੇ ਜਾ ਸਕਦੇ ਹਨ। ਉਨ੍ਹਾਂ ਦਾ ਪਰਚਾਰਿਆ ਸਦਾਚਾਰ ਇਨ੍ਹਾਂ ਕੀਮਤਾਂ ਦਾ ਇਕ ਜ਼ਾਬਤਾ ਨਹੀਂ ਜਿਤਨਾ ਕਿ ਇਹ ਜੀਵਨ-ਜਾਚ ਹੈ।

ਸਦਾਚਾਰਕ ਗੁਣ ਆਤਮਿਕ ਭਵਨ ਦਾ ਆਧਾਰ ਹਨ। ਜਦ ਤਕ ਸਦਾਚਾਰਕ ਗੁਣ ਪੈਦਾ ਨਾ ਕੀਤੇ ਜਾਣ, ਜਗਿਆਸੂ ਆਤਮਿਕ ਸੱਤਾ ਦੀ ਉੱਚੀ ਪੱਧਰ ਉੱਤੇ ਪਹੁੰਚ ਹੀ ਨਹੀਂ ਸਕਦਾ। ਕਰਮ ਗਿਆਨ ਅਤੇ ਸ਼ਰਧਾ ਦੇ ਸੰਤੁਲਿਤ ਮੇਲ ਦੀ ਜ਼ਰੂਰਤ ਹੈ। ਗੁਰਮਤਿ ਵਿਚਾਰਧਾਰਾ ਦੇ ਆਚਰਨ ਦੀ ਸ਼ੁੱਧਤਾ ਉੱਤੇ ਵਿਸ਼ੇਸ਼ ਜ਼ੋਰ ਦਿੱਤਾ। ਇਸ ਵਿਚਾਰਧਾਰਾ ਨੇ ਆਚਾਰ ਦੁਆਰਾ ਪਹਿਲਾਂ ਮਨ ਭਾਂਡੇ ਨੂੰ ਸਾਫ਼ ਕਰਨ ਦੀ ਆਵੱਸ਼ਕਤਾ ਦੱਸੀ ਹੈ। ਗੰਦੇ ਭਾਂਡੇ ਵਿਚ ਕੋਈ ਵੀ ਪਾਈ ਵਸਤੂ ਖ਼ਰਾਬ ਹੋ ਜਾਂਦੀ ਹੈ :

**ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥**
*(ਆਦਿ ਗ੍ਰੰਥ, ਪੰਨਾ 728)*

ਗੁਰੂ ਨਾਨਕ ਸਾਹਿਬ ਜ਼ਿੰਦਗੀ ਦੀ ਸੰਪੂਰਨਤਾ ਲਈ ਭਗਤੀ ਅਤੇ ਸਦਾਚਾਰ ਦੋਹਾਂ ਨੂੰ ਜ਼ਰੂਰੀ ਅੰਗ ਕਰਾਰ ਦਿੰਦੇ ਹਨ। ਉਹ ਤਾਂ ਇਥੋਂ ਤਕ ਕਹਿੰਦੇ ਹਨ ਕਿ ਭਗਤੀ ਜਾਂ ਬੰਦਗੀ ਪੂਰਨ ਹੋ ਹੀ ਨਹੀਂ ਸਕਦੀ, ਜੇਕਰ ਸ੍ਰੇਸ਼ਟ ਗੁਣਾਂ ਨਾਲ ਸ਼ਿੰਗਾਰੀ ਨਾ ਹੋਵੇ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

**ਸਭਿ ਗੁਣ ਤੇਰੇ ਮੈ ਨਾਹੀ ਕੋਇ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ॥** *(ਜਪੁਜੀ, ਪਉੜੀ 21)*

ਭਗਤੀ ਸਦਾਚਾਰ ਨੂੰ ਸ਼ਕਤੀ ਦਿੰਦੀ ਹੈ ਅਤੇ ਸਦਾਚਾਰ ਭਗਤੀ ਦਾ ਪਸਾਰ ਕਰਦਾ ਹੈ:

**ਸਾਚੀ ਬਾਣੀ ਸੂਚਾ ਹੋਇ॥**
**ਗੁਣ ਤੇ ਨਾਮੁ ਪਰਾਪਤਿ ਹੋਇ॥** *(ਆਦਿ ਗ੍ਰੰਥ, ਪੰਨਾ 361)*

ਬਾਣੀ ਚਿੰਤਨ ਅਨੁਸਾਰ ਸਦਾਚਾਰਕ ਨਿਯਮ ਦੀ ਪਾਲਣਾ ਕਰਨਾ ਹੀ ਸੱਚਾ ਮਾਰਗ ਹੈ ਅਤੇ ਇਹੀ ਮੁਕਤੀ ਦਾ ਪੱਥ-ਪ੍ਰਦਰਸ਼ਕ ਹੈ। ਵਹਿਮਾਂ ਅਤੇ ਭਰਮਾਂ ਤੋਂ ਆਪਣੀ ਬੁੱਧੀ ਨੂੰ ਬਚਾਇਆ ਜਾਵੇ। ਸੇਵਾ, ਨਿਮਰਤਾ ਅਤੇ ਖਿਮਾ ਆਦਿ ਗੁਣਾਂ ਨੂੰ ਅਪਣਾਇਆ ਜਾਵੇ, ਜਿਹੜੇ ਸਦਾਚਾਰ ਨੂੰ ਨਿਯਮਬੱਧ ਕਰਦੇ ਹਨ। ਇਸੇ ਕਰਕੇ ਗੁਰੂ ਨਾਨਕ ਸਾਹਿਬ ਨੇ ਕਰਮ-ਕਾਂਡੀਆਂ ਨੂੰ ਜੋ ਸਦਾਚਾਰਕ ਗੁਣਾਂ ਤੋਂ ਵਿਹੂਣੇ ਸਨ, ਇਸ ਤਰ੍ਹਾਂ ਸੰਬੋਧਨ ਕੀਤਾ ਹੈ:

**ਸੁਣਿ ਪੰਡਿਤ ਕਰਮਾ ਕਾਰੀ॥**
**ਜਿਤੁ ਕਰਮਿ ਸੁਖੁ ਊਪਜੈ ਭਾਈ,**
**ਸੁ ਆਤਮ ਤਤੁ ਬੀਚਾਰੀ॥** *(ਆਦਿ ਗ੍ਰੰਥ, ਪੰਨਾ 635)*

ਉਨ੍ਹਾਂ ਅਨੁਸਾਰ ਸਤਿ, ਸੰਤੋਖ, ਗਿਆਨ, ਦਇਆ, ਧਰਮ, ਖਿਮਾ, ਨਿਮਰਤਾ, ਪ੍ਰੇਮ, ਸੇਵਾ ਆਦਿ ਸਦਾਚਾਰਕ ਗੁਣ ਹਨ, ਜਿਨ੍ਹਾਂ ਨੂੰ ਅਪਣਾਏ ਬਗ਼ੈਰ ਪਰਮ-ਪਦ ਦੀ ਪ੍ਰਾਪਤੀ ਕਰਨਾ ਅਤੇ ਆਦਰਸ਼ਕ ਮਨੁੱਖ ਬਣਨਾ ਮੁਸ਼ਕਲ ਹੈ। ਮਾਇਆ ਰੂਪੀ ਬੰਧਨਾਂ ਤੋਂ ਛੁਡਾਉਣ ਵਾਲੇ, ਮੁਕਤੀ ਦੁਆਉਣ ਵਾਲੇ ਅਤੇ ਪ੍ਰਭੂ-ਮਿਲਾਪ ਕਰਾਉਣ ਵਾਲੇ ਗੁਣ ਚੰਗੇ ਹਨ। ਬੰਧਨਾਂ ਵਿਚ ਪਾਉਣ ਵਾਲੇ ਅਤੇ ਆਵਾਗਵਨ ਦੇ ਚੱਕਰ ਵਿਚ ਫਸਾਉਣ ਵਾਲੇ ਕਰਮ ਮਾੜੇ ਹਨ। ਇਨ੍ਹਾਂ ਮਾੜੇ ਕੰਮਾਂ ਜਾਂ ਔਗੁਣਾਂ ਤੋਂ ਮੁਕਤੀ ਪ੍ਰਾਪਤ ਕਰ ਕੇ ਹੀ ਸਦਗੁਣ ਪੈਦਾ ਕੀਤੇ ਜਾ ਸਕਦੇ ਹਨ। ਚੋਰੀ ਕਰਨੀ, ਪਰਾਇਆ ਹੱਕ ਮਾਰਨਾ, ਲੜਾਈ ਝਗੜਾ ਕਰਨਾ, ਈਰਖਾ ਕਰਨੀ, ਨਿੰਦਾ ਕਰਨੀ, ਝੂਠ ਬੋਲਣਾ ਅਤੇ ਮਨ ਵਿਚ ਅਸਮਾਨਤਾ ਦੇ ਭਾਵ ਰੱਖਣੇ ਆਦਿ ਨੂੰ ਗੁਰਬਾਣੀ ਵਿਚ ਔਗੁਣ ਕਿਹਾ ਗਿਆ ਹੈ। ਔਗੁਣ ਮਨੁੱਖ ਦੇ ਪੈਰਾਂ ਵਿਚ ਜ਼ੰਜੀਰਾਂ ਹਨ, ਜੋ ਚੰਗੇ ਆਚਰਣ ਨਾਲ ਹੀ ਕੱਟੀਆਂ ਜਾ ਸਕਦੀਆਂ ਹਨ:

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥**
**ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ॥** *(ਆਦਿ ਗ੍ਰੰਥ, ਪੰਨਾ 595)*

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਗੁਰਮਤਿ ਵਿਚਾਰਧਾਰਾ ਵਿਚ ਦ੍ਰਿੜ੍ਹਾਇਆ ਗਿਆ ਸਦਾਚਾਰ ਬੜਾ ਭਵਿੱਖਮੁਖੀ ਅਤੇ ਮਾਨਵ ਹਿਤੈਸ਼ੀ ਹੈ।

ਮਨ, ਬਚਨ ਅਤੇ ਕਰਮ ਤਿੰਨ ਵਿਸ਼ੇਸ਼ ਅੰਗ ਹਨ, ਜਿਹੜੇ ਵਿਅਕਤੀ ਦੇ ਸਦਾਚਾਰ ਦੀ ਪੱਧਰ ਨਿਰਧਾਰਤ ਕਰਦੇ ਹਨ। ਜੋ ਵਿਚਾਰ ਮਨ ਵਿਚ ਆਉਂਦੇ ਹਨ,

ਉਹ ਆਪਣੇ ਆਪ ਨੂੰ ਬਾਣੀ ਜਾਂ ਸਰੀਰਕ ਕ੍ਰਿਆਵਾਂ ਰਾਹੀਂ ਅਭਿਵਿਅਕਤ ਕਰਦੇ ਹਨ। ਇਸੇ ਲਈ ਸਦਾਚਾਰਕ ਪੱਧਰ ਦੀ ਵਿਚਾਰ ਇਨਸਾਨ ਦੇ ਕਰਮ, ਬਾਣੀ ਅਤੇ ਮਨ ਰਾਹੀਂ ਪ੍ਰਗਟਾਏ ਗਏ ਵਿਵਹਾਰ ਤੋਂ ਹੀ ਹੋ ਸਕਦੀ ਹੈ। ਮਨ, ਬਾਣੀ ਅਤੇ ਕਰਮ ਰਾਹੀਂ ਕਿਸੇ ਦਾ ਦਿਲ ਦੁਖਾਉਣਾ ਜਾਂ ਹਾਨੀ ਕਰਨੀ ਸਦਾਚਾਰਕ ਗੁਣਾਂ ਦੀ ਉਲੰਘਣਾ ਕਰਨੀ ਮੰਨੀ ਗਈ ਹੈ। ਸੱਚ, ਨਿਰਭੈਤਾ, ਨਿਰਵੈਰਤਾ, ਪ੍ਰੇਮ, ਪਵਿੱਤਰਤਾ, ਨਿਆਇ, ਮਿੱਠਤ, ਉਦਾਰਤਾ ਅਤੇ ਕਿਰਪਾਲਤਾ ਆਦਿ ਰੱਬੀ ਗੁਣਾਂ ਦਾ ਧਾਰਨੀ ਹੋਣਾ ਹੀ ਆਦਰਸ਼ਕ ਮਨੁੱਖ ਬਣਨ ਲਈ ਵਿਸ਼ੇਸ਼ ਮਹਾਨਤਾ ਰੱਖਦਾ ਹੈ। ਸਭ ਤੋਂ ਪਹਿਲਾਂ ਅਸੀਂ ਮਨ ਨੂੰ ਲੈਂਦੇ ਹਾਂ।

ਮਨ ਸਾਰੀਆਂ ਇੰਦਰੀਆਂ ਦਾ ਆਗੂ ਹੈ। ਮਨ ਦੀ ਸ਼ਕਤੀ ਨੂੰ ਸੰਸਾਰ ਦੀ ਸਭ ਤੋਂ ਵੱਡੀ ਸ਼ਕਤੀ ਮੰਨਿਆ ਹੈ। ਮਨ ਦਾ ਸਹਿਯੋਗ ਨਾ ਹੋਵੇ ਤਾਂ ਨਾ ਕੰਨ ਸੁਣਦੇ ਹਨ ਨਾ ਅੱਖਾਂ ਵੇਖਦੀਆਂ ਹਨ। ਮਨੁੱਖ ਮਨ ਨਾਲ ਹੀ ਵੇਖਦਾ ਹੈ ਅਤੇ ਮਨ ਨਾਲ ਹੀ ਸੁਣਦਾ, ਮਨ ਨਾਲ ਹੀ ਸਪਰਸ਼ ਕਰਦਾ ਹੈ। ਗੀਤਾ, ਦਰਸ਼ਨ ਸ਼ਾਸਤਰਾਂ ਵਿਚ ਵੀ ਇਸ ਦੀ ਮਹਾਨਤਾ ਨੂੰ ਸਵੀਕਾਰ ਕੀਤਾ ਗਿਆ ਹੈ।

ਮਨ ਪ੍ਰਾਣੀਆਂ ਦੀ ਉਹ ਸ਼ਕਤੀ ਹੈ, ਜਿਸ ਦੁਆਰਾ ਉਨ੍ਹਾਂ ਨੂੰ ਵੇਦਨਾ, ਸੰਕਲਪ, ਇੱਛਾ, ਦਵੈਸ਼, ਪ੍ਰਯਤਨ ਬੋਧ ਅਤੇ ਵਿਚਾਰ ਆਦਿ ਦਾ ਅਨੁਭਵ ਹੁੰਦਾ ਹੈ। ਇਹ ਸੰਸਕ੍ਰਿਤ ਦਾ ਸ਼ਬਦ ਹੈ। ਸ਼ਬਦ ਵਿਉਂਤਪਤੀ ਅਨੁਸਾਰ ਜਿਸ ਦੁਆਰਾ ਮਨਨ ਕਰਨ ਦਾ ਕਾਰਜ ਸੰਪਾਦਿਤ ਹੋਵੇ, ਉਹ ਮਨ ਹੈ। ਇਹ ਮਨੁੱਖ ਦੇ ਸਰੀਰ ਦਾ ਬਹੁਤ ਸੂਖਮ ਅੰਸ਼ ਹੈ। ਗੁਰੂ ਨਾਨਕ ਸਾਹਿਬ ਨੇ ਇਸ ਦੀ ਉਤਪੱਤੀ ਪੰਜ ਤੱਤਾਂ ਤੋਂ ਮੰਨੀ ਹੈ— ਅਕਾਸ਼, ਪਵਨ, ਅਗਨੀ, ਜਲ ਤੇ ਪ੍ਰਿਥਵੀ। ਇਸ ਕਰਕੇ ਉਹ ਫ਼ੁਰਮਾਉਂਦੇ ਹਨ:

**ਇਹੁ ਮਨੁ ਪੰਚ ਤਤੁ ਤੇ ਜਨਮਾ॥** *(ਆਦਿ ਗ੍ਰੰਥ, ਪੰਨਾ 415)*

ਗੁਰਮਤਿ ਵਿਚਾਰਧਾਰਾ ਅਨੁਸਾਰ ਜੋ ਪ੍ਰਭੂ ਦੇ ਪ੍ਰੇਮ ਵਿਚ ਮੁਗਧ ਜਾਂ ਸੁਚੇਤ ਰਹਿੰਦਾ ਹੈ, ਉਸ ਨੂੰ ਸੰਸਾਰ ਦੇ ਮੋਹ ਦੀ ਨੀਂਹ ਨਹੀਂ ਸਤਾਉਂਦੀ। ਪਰ ਪ੍ਰਭੂ ਦੇ ਪਿਆਰ ਦੀ ਕਦਰ ਉਹ ਹੀ ਜਾਣਦਾ ਹੈ, ਜਿਸ ਨੂੰ ਉਸ ਤੋਂ ਮਿਲੇ ਵਿਛੋੜੇ ਦਾ ਗਿਆਨ ਹੋਵੇ ਜਾਂ ਦਰਦ ਹੋਵੇ। ਪ੍ਰਭੂ-ਪ੍ਰੇਮ ਨੂੰ ਸਮਝਣ ਤੋਂ ਪਿੱਛੋਂ ਹੀ ਮਨੁੱਖ ਅੰਦਰ ਦੂਜਿਆਂ ਲਈ ਪ੍ਰੇਮ ਉਪਜਦਾ ਹੈ ਕਿਉਂਕਿ ਫਿਰ ਉਸ ਨੂੰ ਹਰੇਕ ਵਿਚ ਪ੍ਰਭੂ ਵੱਸਦਾ ਨਜ਼ਰ ਆਉਂਦਾ ਹੈ। ਇਸ ਲਈ ਉਸ ਨੂੰ ਹਰ ਕੋਈ ਚੰਗਾ ਲੱਗਦਾ ਹੈ:

**ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥** *(ਆਦਿ ਗ੍ਰੰਥ, ਪੰਨਾ 557)*

ਈਸਾਈ ਧਰਮ ਅਨੁਸਾਰ ਵੀ 'ਪ੍ਰੇਮ' ਹੀ ਸਰਵੋਤਮ ਸਦਗੁਣ ਹੈ। ਬ੍ਰੈਟਾਨੋ ਅਨੁਸਾਰ ਮਨੁੱਖ ਦੇ ਮਨ ਵਿਚ ਪ੍ਰਭੂ ਲਈ ਪ੍ਰੇਮ ਹੋਣਾ ਬਹੁਤ ਹੀ ਜ਼ਰੂਰੀ ਹੈ। ਉਹ ਇਸ ਨੂੰ ਇਕ ਉੱਚਤਮ ਕੀਮਤ ਮੰਨਦਾ ਹੈ। ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਪ੍ਰਭੂ ਨੂੰ ਪ੍ਰੇਮ ਕਰਨ ਨਾਲ ਹੀ ਉਸ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ:

**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥** *(ਤ੍ਵਪ੍ਰਸਾਦਿ ਸਵੱਯੇ, ਪਾ. ੧੦)*

ਮਨੁੱਖ ਦਾ ਪਰਮਾਤਮਾ ਲਈ ਆਪਾ ਸਮਰਪਣ ਦੀ ਭਾਵਨਾ ਰੱਖਣਾ, ਵਾਸਤਵ ਵਿਚ ਸਹੀ ਪ੍ਰੇਮ ਹੈ। ਇਹ ਸਿਰ ਅਰਪਣ ਕਰਨ ਦਾ ਮਾਰਗ ਹੈ, ਜਿਵੇਂ :

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ ॥** *(ਆਦਿ ਗ੍ਰੰਥ, ਪੰਨਾ 1412)*

ਗੁਰੂ ਨਾਨਕ ਸਾਹਿਬ ਨੇ ਮਨ ਨੂੰ ਜੋਤਿ ਸਰੂਪ ਪ੍ਰਭੂ ਦਾ ਅੰਸ਼ ਦੱਸਿਆ ਹੈ। ਇਹੋ ਇਸ ਮਨ ਦਾ ਮੂਲ ਮਸਲਾ ਹੈ। ਇਹ ਮਨ ਜਦੋਂ ਮਾਇਆ ਦੇ ਮੋਹ ਵਿਚ ਭਟਕਦਾ ਹੈ ਤਾਂ ਉਸ ਪ੍ਰਭੂ ਨੂੰ ਭੁੱਲ ਜਾਂਦਾ ਹੈ। ਮਨ ਹਾਥੀ, ਸਾਕਤ (ਸ਼ਕਤੀਆਂ ਨੂੰ ਪੂਜਣ ਵਾਲਾ) ਅਤੇ ਪਾਗਲ ਹੈ। ਮਾਇਆ ਦੇ ਮੋਹ ਵਿਚ ਭਟਕਦੇ ਹੋਏ ਮਨ ਨੂੰ ਜੇ ਖੁੱਲ੍ਹਾ ਛੱਡ ਦੇਈਏ ਤਾਂ ਇਹ ਤਬਾਹੀ ਮਚਾ ਸਕਦਾ ਹੈ ਅਤੇ ਜੇ ਇਸ ਨੂੰ ਕਾਬੂ ਵਿਚ ਰੱਖਿਆ ਜਾਵੇ ਤਾਂ ਸਾਨੂੰ ਆਤਮਿਕ ਤੌਰ 'ਤੇ ਉੱਚਾ ਉਠਾ ਸਕਦਾ ਹੈ :

**ਮਨੁ ਮੈਗਲੁ ਸਾਕਤੁ ਦੇਵਾਨਾ ॥**
**ਬਨ ਖੰਡਿ ਮਾਇਆ ਮੋਹਿ ਹੈਰਾਨਾ ॥** *(ਆਦਿ ਗ੍ਰੰਥ, ਪੰਨਾ 415)*

ਜਪੁਜੀ ਵਿਚ ਮਨ ਦੀ ਸ਼ਕਤੀ ਨੂੰ ਸੰਸਾਰ ਦੀ ਸਭ ਤੋਂ ਵੱਡੀ ਸ਼ਕਤੀ ਦੱਸਿਆ ਗਿਆ ਹੈ। ਜੋ ਵਿਅਕਤੀ ਇਸ ਨੂੰ ਜਿੱਤ ਸਕਦਾ ਹੈ, ਉਹ ਸਾਰੇ ਸੰਸਾਰ ਨੂੰ ਜਿੱਤ ਸਕਦਾ ਹੈ :

**...ਮਨਿ ਜੀਤੈ ਜਗੁ ਜੀਤੁ ॥** *(ਜਪੁਜੀ, ਪਉੜੀ 28)*

ਇਹ ਮਨ ਚੰਚਲ ਹੈ। ਗੁਰੂ ਜੀ ਨੇ ਮਨ ਨੂੰ ਸਪੱਸ਼ਟ ਸ਼ਬਦਾਂ ਵਿਚ ਚੰਚਲ ਕਿਹਾ ਹੈ :

**ਮਨੁ ਚੰਚਲੁ ਬਿਧਿ ਨਾਹੀ ਜਾਣੈ ॥** *(ਆਦਿ ਗ੍ਰੰਥ, ਪੰਨਾ 415)*

ਇਸ ਕਰਕੇ ਇਸ ਮਨ ਨੂੰ ਮਾਰਨ ਉੱਪਰ ਅਤੇ ਕਾਬੂ ਕਰਨ ਉੱਪਰ ਬੜਾ ਜ਼ੋਰ ਦਿੱਤਾ ਹੈ। ਮਨ ਨੂੰ ਖੋਟੀਆਂ ਬਿਰਤੀਆਂ ਅਤੇ ਚੰਚਲਤਾ ਆਦਿ ਤੋਂ ਰੋਕ ਕੇ ਸਥਿਰ ਕਰਨਾ ਦੱਸਿਆ ਹੈ। 'ਹਉਮੈ ਨੂੰ ਸਰਿ ਕਰਨ' ਨੂੰ 'ਮਨ ਮਾਰਨਾ' ਅਤੇ ਮਨ ਨੂੰ ਵੱਸ ਕਰਨਾ ਆਦਿ ਸ਼ਬਦਾਂ ਦੁਆਰਾ ਬਿਆਨ ਕੀਤਾ ਗਿਆ ਹੈ। ਮਨ ਨੂੰ ਜਿੱਤਣ ਦੀ ਅਵਸਥਾ ਬੜੀ ਉਚੇਰੀ ਅਵਸਥਾ ਹੈ, ਜਿਸ ਨੂੰ ਜਪੁਜੀ ਵਿਚ ਕਰਮਖੰਡ ਆਖਿਆ ਹੈ ਅਤੇ ਜਿਸ ਅਵਸਥਾ ਵਿਚ ਜੋਧੇ ਅਤੇ ਬਲੀ ਰਹਿੰਦੇ ਹਨ :

**ਤਿਥੈ ਜੋਧ ਮਹਾਬਲ ਸੂਰ ॥** *(ਜਪੁਜੀ, ਪਉੜੀ 37)*

ਇਸ ਸਰੀਰ ਰੂਪੀ ਜੰਗਲ ਵਿਚ ਫਿਰ ਰਹੇ ਹਾਥੀ ਲਈ ਗੁਰੂ ਦਾ ਅੰਕੁਸ਼ ਟਿਕਾਣੇ ਰੱਖਦਾ ਹੈ :

**ਮਨੁ ਕੁੰਚਰੁ ਕਾਇਆ ਉਦਿਆਨੈ ॥**
**ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥** *(ਆਦਿ ਗ੍ਰੰਥ, ਪੰਨਾ 221)*

ਮਨ ਨੂੰ ਮਾਰਨ ਦਾ ਵਿਚਾਰ ਜੋ ਗੁਰਬਾਣੀ ਵਿਚ ਹੈ, ਉਸ ਤੋਂ ਭਾਵ ਅਸੀਂ

ਮਨ ਦੀਆਂ ਵਾਸ਼ਨਾਵਾਂ ਨੂੰ ਮਾਰਨ ਤੋਂ ਜਾਂ ਉਨ੍ਹਾਂ ਉੱਤੇ ਕਾਬੂ ਪਾਉਣ ਤੋਂ ਲੈਂਦੇ ਹਾਂ। ਗੁਰਮਤਿ ਵਿਚਾਰਧਾਰਾ ਨੇ ਮਨ ਨੂੰ ਸਮਝਾਉਂਦੇ ਹੋਏ ਚੰਗੇ ਕਰਮ ਕਰਨ ਅਤੇ ਬੁਰੇ ਕਰਮ ਤਿਆਗਣ ਲਈ ਪ੍ਰਾਣੀ ਮਾਤਰ ਨੂੰ ਪ੍ਰੇਰਨਾ ਦਿੱਤੀ ਹੈ। ਮਾੜੇ ਕਰਮਾਂ ਦੇ ਭੈੜੇ ਨਤੀਜੇ ਦੱਸ ਕੇ ਮਨ ਨੂੰ ਸੁਚੇਤ ਹੋਣ ਲਈ ਸਮਝਾਇਆ ਹੈ।

ਪ੍ਰਭੂ ਦੀ ਕਿਰਪਾ ਦੁਆਰਾ ਜਿਸ ਮਨੁੱਖ ਦੀ ਪ੍ਰਭੂ ਨਾਲ ਲਗਨ ਲੱਗ ਜਾਵੇ, ਉਸ ਦੀ ਆਤਮਿਕ ਉੱਚਤਾ ਵਰਣਨ ਨਹੀਂ ਹੋ ਸਕਦੀ। ਉਸ ਨੂੰ ਸਾਰੇ ਬ੍ਰਹਮੰਡ ਵਿਚ ਪ੍ਰਭੂ ਹੀ ਦਿੱਸਦਾ ਹੈ। ਉਹ ਵਿਕਾਰਾਂ ਉੱਤੇ ਕਾਬੂ ਪਾ ਲੈਂਦਾ ਹੈ। ਇਥੋਂ ਤਕ ਕਿ ਉਸ ਨੂੰ ਮੌਤ ਵੀ ਨਹੀਂ ਡਰਾ ਸਕਦੀ। ਸਿਮਰਨ ਸਦਕਾ 'ਧਰਮ' ਨਾਲ ਉਸ ਦਾ ਇਤਨਾ ਡੂੰਘਾ ਸੰਬੰਧ ਬਣ ਜਾਂਦਾ ਹੈ ਕਿ ਕੋਈ ਰੁਕਾਵਟ ਵੀ ਉਸ ਨੂੰ ਠੀਕ ਆਦਰਸ਼ ਤੋਂ ਦੂਰ ਨਹੀਂ ਲੈ ਜਾ ਸਕਦੀ। ਉਸ ਦੇ ਸਾਰੇ ਮਾਇਕ ਬੰਧਨ ਕੱਟੇ ਜਾਂਦੇ ਹਨ। ਉਹ ਕੇਵਲ ਆਪ ਹੀ ਨਹੀਂ ਤਰ ਜਾਂਦਾ ਸਗੋਂ ਆਪਣੇ ਪਰਿਵਾਰ ਦੇ ਜੀਆਂ ਨੂੰ ਵੀ ਤਾਰਨ ਦੇ ਸਮਰੱਥ ਹੋ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਭਗਤ ਦਾ ਕਰਤੱਵ ਹੀ ਆਪ ਨਿਹਾਲ ਹੋਣਾ ਅਤੇ ਹੋਰਨਾਂ ਨੂੰ ਨਿਹਾਲ ਕਰਨਾ ਹੈ:

**ਜੋ ਅਨਦਿਨੁ ਹਿਰਦੈ ਨਾਮੁ ਧਿਆਵਹਿ ਸਭੁ ਜਨਮੁ ਤਿਨਾ ਕਾ ਸਫਲੁ ਭਇਆ॥**
**ਓਇ ਆਪਿ ਤਰੇ ਸ੍ਰਿਸਟਿ ਸਭ ਤਾਰੀ ਸਭੁ ਕੁਲੁ ਭੀ ਪਾਰਿ ਪਇਆ॥**

*(ਆਦਿ ਗ੍ਰੰਥ, ਪੰਨਾ 1264)*

ਪ੍ਰਭੂ ਦੀ ਨਦਰਿ ਦੁਆਰਾ ਮਨ ਦੀ ਮੈਲ, ਕੂੜ ਕਬਾੜਾ ਜਾਂ ਦੁਰਮਤਿ ਦਾ ਅੰਤ ਹੁੰਦਾ ਹੈ, ਅਹੰ-ਬੁੱਧੀ ਖ਼ਤਮ ਹੁੰਦੀ ਹੈ ਅਤੇ ਉਸ ਦੀ ਥਾਂ ਬਿਬੇਕ ਬੁੱਧੀ ਉਜਾਗਰ ਹੁੰਦੀ ਹੈ ਤੇ ਅਵਿਦਿਆ ਦੀ ਥਾਂ ਗਿਆਨ ਦਾ ਪ੍ਰਕਾਸ਼ ਹੁੰਦਾ ਹੈ। ਇਸ ਤਰ੍ਹਾਂ ਜੀਵ ਆਪਣੇ ਮੂਲ ਸੋਮੇ ਨਾਲੋਂ ਪਈ ਵਿੱਥ ਨੂੰ ਮੇਟਣ ਦੇ ਸਮਰੱਥ ਹੋ ਜਾਂਦਾ ਹੈ। ਇਹੋ ਹੀ ਮੁਕਤੀ ਹੈ, ਜੋ ਹਉਮੈ ਦੇ ਨਾਸ਼ ਹੋਣ ਨਾਲ ਪ੍ਰਾਪਤ ਹੁੰਦੀ ਹੈ। ਇਸੇ ਨੂੰ ਗੁਰਬਾਣੀ ਵਿਚ 'ਪਰਮਪਦ ਦੀ ਪ੍ਰਾਪਤੀ' ਕਿਹਾ ਗਿਆ ਹੈ:

**ਹਉ ਹਉ ਕਰਤ ਨਹੀ ਸਚੁ ਪਾਈਐ॥**
**ਹਉਮੈ ਜਾਇ ਪਰਮ ਪਦੁ ਪਾਈਐ॥** *(ਆਦਿ ਗ੍ਰੰਥ, ਪੰਨਾ 226)*

ਇਸ ਲਈ ਮਨ ਉੱਤੇ ਕਾਬੂ ਪਾਉਣ ਲਈ ਜਾਂ ਮਨ ਨੂੰ ਮਾਰਨ ਲਈ ਨਾਮ ਸਿਮਰਨ ਵਿਚ ਜੁੜਨਾ ਚਾਹੀਦਾ ਹੈ ਅਤੇ ਉਸ ਸੱਚੇ ਨਾਲ ਲਿਵ ਲਾਉਣੀ ਚਾਹੀਦੀ ਹੈ। ਮਿੱਠੇ ਬਚਨ ਸਦਾਚਾਰਕ ਗੁਣਾਂ ਵਿਚ ਮਨੁੱਖ ਲਈ ਸਭ ਤੋਂ ਜ਼ਰੂਰੀ ਗੁਣ ਹੈ। ਨੇਕ ਪੁਰਸ਼ਾਂ ਦੀ ਸੰਗਤ ਵਿਚ ਹੀ ਇਨ੍ਹਾਂ ਦੀ ਪ੍ਰਾਪਤੀ ਹੁੰਦੀ ਹੈ। ਮਿੱਠੇ ਬਚਨਾਂ ਦੁਆਰਾ ਅਸੀਂ ਕਿਸੇ ਦਾ ਵੀ ਦਿਲ ਜਿੱਤ ਸਕਦੇ ਹਾਂ। ਹਰ ਵਸਤੂ ਦੀ ਪ੍ਰਾਪਤੀ ਸੌਖੀ ਅਤੇ ਸੰਭਵ ਹੈ। ਇਸੇ ਕਰਕੇ ਗੁਰੂ ਨਾਨਕ ਸਾਹਿਬ ਮਿੱਠੇ ਬਚਨਾਂ ਨੂੰ ਸਭ ਗੁਣਾਂ ਅਤੇ ਚੰਗਿਆਈਆਂ ਦਾ ਨਿਚੋੜ ਦੱਸਦੇ ਹਨ:

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥** *(ਆਦਿ ਗ੍ਰੰਥ, ਪੰਨਾ 470)*

ਪ੍ਰਭੂ ਮਿੱਠਾ ਹੈ, ਇਸ ਲਈ ਸਾਧਕ ਨੂੰ ਵੀ ਆਪਣੇ ਬਚਨਾਂ ਵਿਚ ਮਿਠਾਸ

ਦਾ ਗੁਣ ਪੈਦਾ ਕਰਨਾ ਚਾਹੀਦਾ ਹੈ। ਗੁਰਬਾਣੀ ਵਿਚ ਗੁਰ-ਵਿਅਕਤੀਆਂ ਨੇ ਮਿਠਾਸ ਦੇ ਮਹੱਤਵ ਨੂੰ ਦੱਸ ਕੇ ਇਸ ਦੀ ਪੁਨਰ-ਸਥਾਪਨਾ ਕੀਤੀ ਅਤੇ ਕਿਹਾ ਕਿ ਕਠੋਰ ਅਥਵਾ ਫਿੱਕੇ ਅਤੇ ਕੌੜੇ ਬਚਨ ਬੋਲਣ ਵਾਲਿਆਂ ਨੂੰ ਜੁੱਤੀਆਂ ਦੀ ਸਜ਼ਾ ਦਾ ਭਾਗੀ ਬਣਨਾ ਪੈਂਦਾ ਹੈ। ਉਸ ਨੂੰ ਪ੍ਰਭੂ ਦੀ ਦਰਗਾਹ ਵਿਚ ਥਾਂ ਨਹੀਂ ਮਿਲਦੀ ਅਤੇ ਮੂੰਹ 'ਤੇ ਵੀ ਥੁੱਕਾਂ ਪੈਂਦੀਆਂ ਹਨ:

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥**
**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥**
**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥**
**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥** *(ਆਦਿ ਗ੍ਰੰਥ, ਪੰਨਾ 473)*

ਬਾਣੀ ਵਿਚ ਸ਼ੇਖ਼ ਫ਼ਰੀਦ ਨੇ ਵੀ 'ਇਕੁ ਫਿਕਾ ਨ ਗਾਲਾਇ' ਉੱਤੇ ਜ਼ੋਰ ਦੇ ਕੇ ਕਿਹਾ ਹੈ ਕਿ ਹੇ ਮਨੁੱਖ! ਜੇ ਤੈਨੂੰ ਪਿਆਰੇ ਪ੍ਰਭੂ ਨਾਲ ਮਿਲਣ ਦੀ ਤਾਂਘ ਹੈ, ਤਾਂ ਤੂੰ ਕਿਸੇ ਨਾਲ ਫਿੱਕਾ ਬੋਲ ਕੇ ਉਸ ਦਾ ਦਿਲ ਨਾ ਦੁਖਾ ਕਿਉਂਕਿ ਸਭ ਜੀਆਂ ਦੇ ਮਨ ਮੋਤੀ ਵਾਂਗ ਕੋਮਲ ਤੇ ਨਰਮ ਹਨ:

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥**
*(ਆਦਿ ਗ੍ਰੰਥ, ਪੰਨਾ 1384)*

ਸਦਗੁਣਾਂ ਦੇ ਧਾਰਨ ਵਾਲੇ ਸਦਾਚਾਰਕ ਵਿਅਕਤੀ ਨੂੰ ਜਿਥੇ ਵੀ ਬੈਠਣ ਦਾ ਮੌਕਾ ਮਿਲੇ, ਉਥੇ ਮਿੱਠੇ ਬੋਲ ਹੀ ਮੁੱਖ ਤੋਂ ਉਚਾਰੇ ਜਾਣ। ਕਿਸੇ ਨੂੰ ਵੀ ਬੁਰਾ ਭਲਾ ਨਾ ਕਿਹਾ ਜਾਵੇ, ਸਗੋਂ ਸਭ ਨੂੰ ਭਲਾ ਹੀ ਕਿਹਾ ਜਾਵੇ:

**ਜਿਥੈ ਜਾਇ ਬਹੀਐ ਭਲਾ ਕਹੀਐ...॥** *(ਆਦਿ ਗ੍ਰੰਥ, ਪੰਨਾ 566)*

ਬੋਲੀ ਅਜਿਹੀ ਹੋਣੀ ਚਾਹੀਦੀ ਹੈ ਜਿਸ ਦੇ ਬੋਲਣ ਨਾਲ ਮਾਣ ਇੱਜ਼ਤ ਪ੍ਰਾਪਤ ਹੋਵੇ:

**ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥** *(ਆਦਿ ਗ੍ਰੰਥ, ਪੰਨਾ 15)*

ਗੁਰੂ ਜੀ ਨੇ ਮੰਦਾ ਬੋਲਣ ਦੀ ਕਈ ਢੰਗਾਂ ਨਾਲ ਨਿਖੇਧੀ ਕੀਤੀ ਹੈ। ਕਿਤੇ ਇਸ ਨੂੰ ਝੂਠ ਕਿਹਾ ਹੈ ਅਤੇ ਕਿਤੇ ਬੁਰਾ ਭਲਾ ਕਿਹਾ ਹੈ। ਕਿਸੇ ਨੂੰ ਮੰਦਾ ਬੋਲਣ ਨਾਲ ਤਨ ਅਤੇ ਮਨ ਦੋਵੇਂ ਬੇ-ਸੁਆਦ ਹੋ ਜਾਂਦੇ ਹਨ। ਇਕ ਸੱਚਾ ਸਿੱਖ ਕਿਸੇ ਨੂੰ ਵੀ ਮੰਦਾ ਨਹੀਂ ਆਖਦਾ ਕਿਉਂਕਿ ਮੰਦਾ ਬੋਲਣਾ ਉਸ ਦੇ ਸਦਾਚਾਰਕ ਅਸੂਲਾਂ ਤੋਂ ਉਲਟ ਹੈ। ਜਿਹੜਾ ਮਨੁੱਖ ਕਿਸੇ ਨੂੰ ਬੁਰਾ ਭਲਾ ਕਹਿੰਦਾ ਹੈ, ਉਹ ਦੂਸਰੇ ਦਾ ਮਨ ਤਾਂ ਦੁਖੀ ਕਰਦਾ ਹੀ ਹੈ, ਸਗੋਂ ਆਪਣਾ ਮਨ ਵੀ ਦੁਖੀ ਕਰਦਾ ਹੈ। ਇਸੇ ਕਰਕੇ ਕਦੀ ਵੀ ਕਿਸੇ ਨੂੰ ਭੈੜੇ ਸ਼ਬਦ ਕਹਿ ਕੇ ਝਗੜਾ ਮੁੱਲ ਨਹੀਂ ਲੈਣਾ ਚਾਹੀਦਾ। ਗੁਰੂ ਜੀ ਫ਼ੁਰਮਾਉਂਦੇ ਹਨ:

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥** *(ਆਦਿ ਗ੍ਰੰਥ, ਪੰਨਾ 473)*

ਸਗੋਂ ਮਿੱਠੇ ਬੋਲ ਬੋਲਣੇ ਚਾਹੀਦੇ ਹਨ ਕਿਉਂਕਿ ਮਿੱਠਾ ਬੋਲਣ ਨਾਲ ਦੋਸਤੀ ਪੱਕੀ ਹੁੰਦੀ ਹੈ। ਗੁਰੂ ਜੀ ਫ਼ੁਰਮਾਉਂਦੇ ਹਨ:

**ਗੰਢੁ ਪਰੀਤੀ ਮਿਠੇ ਬੋਲ॥** *(ਆਦਿ ਗ੍ਰੰਥ, ਪੰਨਾ 143)*

ਨਿਰਮਾਣਤਾ ਤੇ ਪਿਆਰ ਵਿਚ ਕੁੜੱਤਣ ਨਹੀਂ, ਸਗੋਂ ਮਿਠਾਸ ਪੈਦਾ ਹੁੰਦੀ ਹੈ। ਇਸ ਲਈ ਜ਼ਬਾਨ ਦੀ ਮਿਠਾਸ ਦਾ ਗੁਣ ਧਾਰਨ ਕਰਨ ਲਈ ਨਿਰਮਾਣਤਾ ਤੇ ਪਿਆਰ ਦੇ ਗੁਣਾਂ ਨੂੰ ਧਾਰਨ ਕਰਨਾ ਚਾਹੀਦਾ ਹੈ, ਕਿਉਂਕਿ ਇਹ ਗੁਣਾਂ ਅਤੇ ਚੰਗਿਆਈਆਂ ਦਾ ਨਿਚੋੜ ਹੈ।

ਸਾਡੇ ਕਰਮ ਸਾਡੇ ਜੀਵਨ ਅਤੇ ਦਰਸ਼ਨ ਦਾ ਇਕ ਮਹੱਤਵਪੂਰਨ ਅੰਗ ਹਨ। ਅਸੀਂ ਕਰਮ ਕੀਤੇ ਬਗ਼ੈਰ ਇਕ ਪਲ ਵੀ ਨਹੀਂ ਰਹਿ ਸਕਦੇ। ਕਰਮ ਕਰਨਾ ਸਾਡਾ ਕੁਦਰਤੀ ਸੁਭਾਅ ਹੈ। ਕਰਮ ਦਾ ਸੰਬੰਧ ਮਨੁੱਖ ਨਾਲ ਇਸ ਲੋਕ ਵਿਚ ਹੀ ਨਹੀਂ, ਸਗੋਂ ਮਰਨ ਪਿੱਛੋਂ ਮਨੁੱਖ ਨਾਲ ਉਸ ਦੇ ਕਰਮ ਵੀ ਜਾਂਦੇ ਹਨ। ਗੁਰੂ ਨਾਨਕ ਸਾਹਿਬ ਖੇਤੀ ਦੇ ਰੂਪਕ ਰਾਹੀਂ ਸਾਧਕ ਨੂੰ ਸਤਿ-ਆਚਰਣ ਲਈ ਪ੍ਰੇਰਣਾ ਦਿੰਦਿਆਂ ਕਹਿੰਦੇ ਹਨ ਕਿ ਇਸ ਸਰੀਰ ਨੂੰ ਧਰਤੀ 'ਤੇ ਸ਼ੁਭ ਕਰਮਾਂ ਨੂੰ ਬੀਜ ਬਣਾਇਆ ਜਾਏ। ਇਸ ਤਰ੍ਹਾਂ ਕਰਨ ਨਾਲ ਨਿਰਬਾਣ-ਪਦ ਦੀ ਪ੍ਰਾਪਤੀ ਹੋ ਜਾਂਦੀ ਹੈ:

**ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ॥**
**ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ॥**

*(ਆਦਿ ਗ੍ਰੰਥ, ਪੰਨਾ 23)*

ਚੰਗੇ ਕਰਮ ਕਰਨ ਨਾਲ ਪੁੰਨ ਹੁੰਦਾ ਹੈ ਅਤੇ ਉਸ ਤੋਂ ਸੁੱਖ-ਸ਼ਾਂਤੀ ਪ੍ਰਾਪਤ ਹੁੰਦੀ ਹੈ। ਮੰਦੇ ਕਰਮ ਕਰਨ ਨਾਲ ਪਾਪ ਹੁੰਦਾ ਹੈ ਅਤੇ ਦੁੱਖ ਦੀ ਪ੍ਰਾਪਤੀ ਹੁੰਦੀ ਹੈ। ਇਸ ਜਨਮ ਤੋਂ ਪਿੱਛੋਂ ਅਤੇ ਪਹਿਲਾਂ ਵੀ ਜੀਵ ਦੀ ਹਸਤੀ ਨਸ਼ਟ ਨਹੀਂ ਹੁੰਦੀ ਅਤੇ ਇਹ ਕਾਇਮ ਰਹਿੰਦੀ ਹੈ। ਜੀਵ ਨੂੰ ਪਹਿਲਿਆਂ ਜਨਮਾਂ ਵਿਚ ਕੀਤੇ ਕਰਮਾਂ ਦਾ ਫਲ ਭੁਗਤਣ ਲਈ ਸੰਸਾਰ ਵਿਚ ਆਉਣਾ ਪੈਂਦਾ ਹੈ। ਇਹ ਕਰਮ ਦੀ ਗਤੀ ਹੈ, ਜੋ ਜੀਵ ਨੂੰ ਜਨਮ ਮਰਨ ਦੇ ਚੱਕਰ ਵਿਚ ਪਾ ਰੱਖਦੀ ਹੈ। ਕਰਮਸ਼ੀਲਤਾ ਗੁਰੂ ਸਾਹਿਬ ਦੇ ਫ਼ਲਸਫ਼ੇ ਦੀ ਮੁੱਖ ਧੁਨੀ ਅਤੇ ਉਨ੍ਹਾਂ ਦੇ ਆਚਾਰ ਪੱਖ ਦੀ ਬੁਨਿਆਦ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਈਂ ਜ਼ਿਕਰ ਆਇਆ ਹੈ ਕਿ 'ਸੱਚੀ ਧਰਤੀ' ਕਰਮ ਰੂਪ ਧਰਤੀ ਹੈ ਅਤੇ ਇਹੋ ਹੀ ਸੱਚੀ ਧਰਮਸਾਲ ਹੈ:

(1) **ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥**

*(ਆਦਿ ਗ੍ਰੰਥ, ਪੰਨਾ 308)*

(2) **ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ॥**

*(ਆਦਿ ਗ੍ਰੰਥ, ਪੰਨਾ 834)*

ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀ ਤੀਜੀ ਅਸ਼ਟਪਦੀ ਵਿਚ ਪਰਮਾਤਮਾ ਦੇ ਨਾਮ ਜਪਣ ਅਤੇ ਪਵਿੱਤਰ ਆਚਰਣ ਬਣਾਉਣ ਨੂੰ ਸਾਰੇ ਧਰਮਾਂ ਨਾਲੋਂ ਚੰਗਾ ਧਰਮ ਕਿਹਾ ਹੈ ਕਿਉਂਕਿ ਸਚਿਆਰ ਪੁਰਸ਼ ਦਾ ਪਹਿਲਾ ਪੱਖ ਧਰਮ-ਕਰਮ ਵਿਚ ਪੂਰਨ ਹੋਣਾ ਹੈ:

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥** *(ਆਦਿ ਗ੍ਰੰਥ, ਪੰਨਾ 266)*

ਕਰਮ ਗੀਤਾ ਦਾ ਪ੍ਰਮੁੱਖ ਵਿਸ਼ਾ ਹੈ, ਜੋ ਪ੍ਰਾਪਤੀ ਦਾ ਸਾਧਨ ਹੈ। ਕ੍ਰਿਸ਼ਨ ਜੀ ਅਰਜਨ ਨੂੰ ਕਹਿੰਦੇ ਹਨ ਕਿ ਜੇ ਤੂੰ ਇਕਾਗਰਤਾ (ਰਾਜ ਯੋਗ ਸਾਧਨ) ਨਹੀਂ ਕਰ ਸਕਦਾ, ਤਾਂ ਅਭਿਆਸ ਕਰ, ਪਰੰਤੂ ਜੇ ਤੂੰ ਅਭਿਆਸ ਦੁਆਰਾ ਵੀ ਪ੍ਰਾਪਤ ਨਹੀਂ ਕਰ ਸਕਦਾ, ਤਾਂ ਮੇਰੇ ਲਈ ਕਰਮ ਕਰ ਕੇ ਸਿੱਧੀ ਪ੍ਰਾਪਤ ਕਰ ਸਕਦਾ ਹੈਂ।

ਗੀਤਾ ਇਸੇ ਸੰਸਾਰ ਨੂੰ ਕਰਮ ਖੇਤਰ ਦੱਸਦੀ ਹੈ। ਜੈਸਾ ਕੋਈ ਕਰਮ ਕਰਦਾ ਹੈ, ਵੈਸਾ ਹੀ ਫਲ ਪ੍ਰਾਪਤ ਹੁੰਦਾ ਹੈ। ਇਹ ਸਦਾਚਾਰਕ ਸੰਸਾਰ ਵਿਚ ਬੜੀ ਮਹਾਨਤਾ ਰੱਖਦਾ ਹੈ। ਜੇ ਅਸੀਂ ਸਦਾਚਾਰਕ ਨਿਯਮਾਂ ਦੀ ਪ੍ਰਵਾਹ ਨਹੀਂ ਕਰਦੇ ਤਾਂ ਅਸੀਂ ਆਪਣਾ ਉਚੇਰਾ ਜੀਵਨ ਨਾਸ਼ ਕਰ ਲੈਂਦੇ ਹਾਂ।

ਗੁਰੂ ਨਾਨਕ ਸਾਹਿਬ ਨੇ ਕਰਮ-ਕਾਂਡੀ ਕਰਮਾਂ ਨੂੰ ਸਵੀਕਾਰ ਨਹੀਂ ਕੀਤਾ। ਆਪ ਲਿਖਦੇ ਹਨ ਕਿ ਹੋਮ, ਯਗ, ਪੁੰਨ, ਤਪ, ਪੂਜਾ ਇਨ੍ਹਾਂ ਨਾਲ ਦੇਹ ਨੂੰ ਦੁਖੀ ਕੀਤਾ ਜਾਂਦਾ ਹੈ:

**ਜਗਨ ਹੋਮ ਪੁੰਨ ਤਪ ਪੂਜਾ ਦੇਹ ਦੁਖੀ ਨਿਤ ਦੂਖ ਸਹੈ ॥**
*(ਆਦਿ ਗ੍ਰੰਥ, ਪੰਨਾ 1127)*

ਇਕ ਹੋਰ ਥਾਂ ਗੁਰੂ ਸਾਹਿਬ ਦਾ ਵਿਚਾਰ ਅੰਕਿਤ ਹੈ ਕਿ ਧੰਦਿਆਂ ਅਰਥਾਤ ਕਰਮ-ਕਾਂਡਾਂ ਨੂੰ ਕਰਨ ਨਾਲ ਮਨ ਦਾ ਭਰਮ ਨਹੀਂ ਮਿਟਦਾ:

**ਧੰਧਾ ਕਰਤ ਸਗਲੀ ਪਤਿ ਖੋਵਸਿ ਭਰਮੁ ਨ ਮਿਟਸਿ ਗਵਾਰਾ ॥**
*(ਆਦਿ ਗ੍ਰੰਥ, ਪੰਨਾ 1127)*

ਇਸੇ ਵਿਚਾਰਧਾਰਾ ਦੇ ਅਧੀਨ ਗੁਰੂ ਸਾਹਿਬ ਨੇ ਜੋਗੀਆਂ ਦੇ ਖਿੰਥਾ, ਡੰਡਾ, ਭਸਮਾਂ, ਮੁੰਦਰਾਂ ਅਤੇ ਸਿੰਗੀ ਆਦਿ ਦਾ ਖੰਡਨ ਕੀਤਾ ਹੈ:

**ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥**
*(ਆਦਿ ਗ੍ਰੰਥ, ਪੰਨਾ 730)*

ਗੁਰਮਤਿ ਵਿਚਾਰਧਾਰਾ ਵਿਚ ਕਰਮ-ਕਾਂਡੀ, ਕਰਮ ਅਤੇ ਅਹੰਕਾਰ ਭਰਪੂਰ ਕਰਮਾਂ ਦਾ ਸਖ਼ਤ ਖੰਡਨ ਕੀਤਾ ਗਿਆ ਹੈ ਅਤੇ ਸ਼ੁਰੂ ਤੋਂ ਅਖ਼ੀਰ ਤਕ ਇਹ ਧੁਨ ਗੂੰਜਦੀ ਸੁਣਾਈ ਦਿੰਦੀ ਹੈ। ਗੁਰਬਾਣੀ ਵਿਚ ਕਰਮ ਤਿਆਗਣ ਲਈ ਨਹੀਂ, ਸਗੋਂ ਕਰਮਾਂ ਨੂੰ ਵਿਧੀ ਪੂਰਵਕ ਕਰਨ ਉੱਤੇ ਜ਼ੋਰ ਦਿੱਤਾ ਹੈ। ਗੁਰੂ ਸਾਹਿਬ ਨੇ ਅਧਿਆਤਮਕ ਕਰਮਾਂ ਨੂੰ ਸੱਚਾ ਮੰਨਿਆ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਅਧਿਆਤਮਕ ਕਰਮ ਕਰਨ ਨਾਲ ਵਿਅਕਤੀ ਸੱਚਾ ਹੁੰਦਾ ਹੈ ਅਤੇ ਕੱਚਾ ਜੀਵ ਮੁਕਤੀ ਦੇ ਭੇਤ ਨੂੰ ਕੀ ਸਮਝ ਸਕਦਾ ਹੈ:

**ਅਧਿਆਤਮ ਕਰਮ ਕਰੇ ਤਾ ਸਾਚਾ ॥**
**ਮੁਕਤਿ ਭੇਦੁ ਕਿਆ ਜਾਣੈ ਕਾਚਾ ॥** *(ਆਦਿ ਗ੍ਰੰਥ, ਪੰਨਾ 223)*

ਹਰ ਚੰਗੇ ਮੰਦੇ ਕਰਮ ਦਾ ਮਨੁੱਖੀ ਮਨ ਉੱਤੇ ਪ੍ਰਭਾਵ ਸੁਚੇਤ ਜਾਂ ਅਚੇਤ ਤੌਰ 'ਤੇ ਜ਼ਰੂਰ ਪੈਂਦਾ ਹੈ। ਸਰੀਰ ਦੇ ਜਿਤਨੇ ਕਰਮ ਹਨ, ਮਨ ਦੇ ਸੰਕਲਪਾਂ ਦਾ ਸਿੱਟਾ ਹਨ। ਸਿੱਟਾ ਇਹ ਹੈ ਕਿ ਉਸ ਕਰਮ ਦੀ ਸਾਡੇ ਵਿਚ ਆਦਤ ਹੋ ਗਈ ਹੈ। ਇਹ ਆਦਤਾਂ ਹੌਲੀ ਹੌਲੀ ਪੱਕੇ ਸੁਭਾਅ ਦਾ ਰੂਪ ਧਾਰਨ ਕਰਦੀਆਂ ਹਨ ਅਤੇ ਸਾਡਾ ਸੁਭਾਉ ਹੀ ਸਾਡੇ ਦੁੱਖ ਸੁੱਖ ਦਾ ਕਾਰਨ ਬਣਦਾ ਹੈ।

ਜੀਵ ਨੂੰ ਕਈ ਕਿਸਮ ਦੀਆਂ ਜੂਨਾਂ ਵਿਚੋਂ ਲੰਘ ਕੇ ਆਉਣਾ ਪੈਂਦਾ ਹੈ, ਤਦ ਇਹ ਮਨੁੱਖ-ਦੇਹ ਪ੍ਰਾਪਤ ਹੁੰਦੀ ਹੈ। ਇਕ ਥਾਂ ਉੱਤੇ ਬੱਝੇ ਹੋਏ ਰੁਖ-ਬਿਰਖ, ਤੁਰ ਫਿਰ ਕੇ ਚਰਨ ਵਾਲੇ ਪਸ਼ੂ, ਉੱਡਣ ਵਾਲੇ ਪੰਛੀ, ਰੀਂਗਣ ਵਾਲੇ ਨਾਗ, ਮਾਸਾਹਾਰੀ ਜਾਨਵਰ, ਪਾਣੀ ਦੇ ਜੀਵ-ਜੰਤੂ ਆਦਿ ਚੌਰਾਸੀ ਲੱਖ ਜੋਨੀ ਵਿਚੋਂ ਲੰਘਦਾ ਹੋਇਆ ਆਖ਼ਰ ਇਹ ਜੀਵ ਮਨੁੱਖ-ਜੂਨ ਵਿਚ, 'ਭਈ ਪਰਾਪਤਿ ਮਾਨੁਖ ਦੇਹੁਰੀਆ' ਵਾਲੀ ਅਵਸਥਾ ਵਿਚ ਆਉਂਦਾ ਹੈ। ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਵਿਚ :

**ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥**
**ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥**
**ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥**
*(ਆਦਿ ਗ੍ਰੰਥ, ਪੰਨਾ 176)*

ਸੰਸਾਰ ਉੱਤੇ ਜੀਵ ਦੀ ਗਤੀਵਿਧੀ ਦੀ ਵਿਆਖਿਆ ਕਰਦੇ ਹੋਏ 'ਆਸਾ ਦੀ ਵਾਰ' ਵਿਚ ਦੱਸਿਆ ਗਿਆ ਹੈ ਕਿ ਕਿਵੇਂ ਨਿਰੰਕਾਰ ਦੀ ਅਦਿੱਖ ਨਿਰਗੁਣ ਸ਼ਕਤੀ ਸਾਰੇ ਹੀ ਸਰਗੁਣ ਜਗਤ ਨੂੰ ਇਕ ਬੰਧੇਜ ਵਿਚ ਬੰਨ੍ਹ ਕੇ ਭਵਾ ਰਹੀ ਹੈ। ਜਿਵੇਂ ਧਰਤੀ ਦੀਆਂ ਹੋਰ ਵੀ ਕਈ ਚੀਜ਼ਾਂ ਨਿੱਤ ਘੁੰਮਦੀਆਂ ਰਹਿੰਦੀਆਂ ਹਨ—ਕੋਹਲੂ, ਚਰਖਾ, ਟੱਕੀਆਂ, ਚੱਕ, ਥਲਾਂ ਦੇ ਵਾਵਰੋਲੇ, ਲਾਟੂ, ਮਧਾਣੀਆਂ, ਅੰਨ ਗਾਹੁਣ ਵਾਲੇ ਫਲ੍ਹੇ, ਪੰਛੀ, ਭੰਬੀਰੀਆਂ ਆਦਿ, ਜਿਨ੍ਹਾਂ ਦੀ ਗਿਣਤੀ ਦਾ ਕੋਈ ਅੰਤ-ਹਿਸਾਬ ਨਹੀਂ ਹੈ। ਇਸ ਪ੍ਰਕਾਰ, ਹਰੇਕ ਜੀਵ ਕਿਸੇ ਨਾ ਕਿਸੇ ਚੱਕਰ ਜਾਂ ਬੰਧਨ ਵਿਚ ਬੱਝਾ ਹੋਇਆ ਹੈ। ਕਰਮਾਂ ਦੇ ਬੰਧਨ ਵਿਚ ਬੱਝੇ ਹੋਏ ਇਸ ਜੀਵ ਨੂੰ ਇਸੇ ਤਰ੍ਹਾਂ ਜਨਮ-ਮਰਨ ਦੇ ਚੱਕਰ ਵਿਚ ਭੌਣਾ ਪੈਂਦਾ ਹੈ :

**ਸੂਐ ਚਾੜਿ ਭਵਾਈਅਹਿ ਜੰਤ॥**
**ਨਾਨਕ ਭਉਦਿਆ ਗਣਤ ਨ ਅੰਤ॥**
**ਬੰਧਨ ਬੰਧਿ ਭਵਾਏ ਸੋਇ॥**
**ਪਇਐ ਕਿਰਤਿ ਨਚੈ ਸਭੁ ਕੋਇ॥**
**ਨਚਿ ਨਚਿ ਹਸਹਿ ਚਲਹਿ ਸੇ ਰੋਇ॥** *(ਆਦਿ ਗ੍ਰੰਥ, ਪੰਨਾ 465)*

ਜੇਕਰ ਮਨੁੱਖ ਕੀਤੇ ਸ਼ੁਭ ਕਰਮਾਂ ਦਾ ਫਲ ਭੋਗਦਾ ਹੈ ਜਾਂ ਅਸ਼ੁਭ ਦਾ ਦੁਖ ਭੋਗਦਾ ਹੈ, ਤਦ ਉਸ ਨੂੰ ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ ਕਿਉਂਕਿ ਉਹ ਸਭ ਕੁਝ ਉਸ ਦੇ ਆਪਣੇ ਕੀਤੇ ਕਰਮਾਂ ਦਾ ਫਲ ਹੈ। ਭਾਵੇਂ ਕੋਈ ਕਿੰਨਾ ਹੀ ਲੋਚਾ ਕਰ ਲਵੇ, ਨਿਪਟਾਰਾ ਕਰਮਾਂ ਉੱਪਰ ਹੁੰਦਾ ਹੈ :

**ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥** *(ਆਦਿ ਗ੍ਰੰਥ, ਪੰਨਾ 157)*

ਮਨੁੱਖ ਨੂੰ ਹੱਸਦਿਆਂ-ਹੱਸਦਿਆਂ ਕੀਤੇ ਕਰਮਾਂ ਦਾ ਫਲ ਭੋਗਣਾ ਚਾਹੀਦਾ ਹੈ:

**ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥**

*(ਆਦਿ ਗ੍ਰੰਥ, ਪੰਨਾ 433)*

ਗੁਰੂ ਜੀ ਅੱਗੇ ਚੱਲ ਕੇ ਫੇਰ ਫ਼ੁਰਮਾਉਂਦੇ ਹਨ:

**ਸੁਖੁ ਦੂਖੁ ਪੁਰਬ ਜਨਮ ਕੇ ਕੀਏ॥ ਸੋ ਜਾਣੈ ਜਿਨਿ ਦਾਤੈ ਦੀਏ॥**
**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ॥**

*(ਆਦਿ ਗ੍ਰੰਥ, ਪੰਨਾ 1030)*

ਜਿਹੋ ਜਿਹਾ ਕੋਈ ਬੀਜਦਾ ਹੈ, ਉਹੋ ਜਿਹਾ ਫਲ ਕੱਟਦਾ ਹੈ। ਹਰ ਜੀਵ ਨੂੰ ਆਪਣੇ ਕੀਤੇ ਸ਼ੁਭ-ਅਸ਼ੁਭ ਕਰਮਾਂ ਦਾ ਫਲ ਅਵੱਸ਼ ਮਿਲਦਾ ਹੈ। ਇਸੇ ਕਰਕੇ ਗੁਰੂ ਜੀ ਨੇ ਸਾਰੀ ਬਾਣੀ ਵਿਚ ਕਰਮ-ਸਿਧਾਂਤ ਦੀ ਪ੍ਰੋੜ੍ਹਤਾ ਕੀਤੀ ਹੈ ਅਤੇ ਫ਼ੁਰਮਾਉਂਦੇ ਹਨ:

(1) **ਜੈਸਾ ਕਰੇ ਸੁ ਤੈਸਾ ਪਾਵੈ॥ ਆਪਿ ਬੀਜਿ ਆਪੇ ਹੀ ਖਾਵੈ॥**

*(ਆਦਿ ਗ੍ਰੰਥ, ਪੰਨਾ 662)*

(2) **ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥**

*(ਆਦਿ ਗ੍ਰੰਥ, ਪੰਨਾ 470)*

ਸੱਚ ਸਦਾਚਾਰਕ ਜੀਵਨ ਦਾ ਇਕ ਜ਼ਰੂਰੀ ਪਹਿਲੂ ਹੈ। ਇਸੇ ਕਰਕੇ ਗੁਰੂ ਸਾਹਿਬ ਨੇ ਸੱਚ ਨੂੰ ਸਰਬ ਸ਼ਿਰੋਮਣੀ ਦੱਸ ਕੇ ਵਿਅਕਤੀ ਦੇ ਸੱਚੇ ਆਚਾਰ ਨੂੰ ਹੋਰ ਗੌਰਵ ਪ੍ਰਦਾਨ ਕੀਤਾ ਅਤੇ ਫ਼ੁਰਮਾਇਆ:

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥** *(ਆਦਿ ਗ੍ਰੰਥ, ਪੰਨਾ 62)*

ਰੱਬ ਵੀ ਸੱਚ ਹੈ ਅਤੇ ਮਨੁੱਖ ਨੂੰ ਸੱਚ ਨੂੰ ਵਧੇਰੇ ਮਹੱਤਤਾ ਦੇਣੀ ਚਾਹੀਦੀ ਹੈ। ਮਨੁੱਖ ਦੀ ਸਭ ਤੋਂ ਵੱਡੀ ਕਰਨੀ ਸ਼ੁਭ ਅਮਲ ਹਨ। ਸੱਚ ਦੀ ਖੋਜ ਵਿਚ ਜੁਟਿਆ ਵਿਅਕਤੀ ਜਿਉਂ ਜਿਉਂ ਹੁਕਮ ਦੀ ਪਛਾਣ ਕਰਦਾ ਚਲਾ ਜਾਂਦਾ ਹੈ, ਉਸ ਦੀ ਹਉਮੈ ਘਟਦੀ ਜਾਂਦੀ ਹੈ ਅਤੇ ਉਹ ਸਦਾਚਾਰਕ ਦ੍ਰਿਸ਼ਟੀ ਤੋਂ ਉੱਤਮ ਮਨੁੱਖ ਬਣ ਜਾਂਦਾ ਹੈ। ਸੱਚ ਦੀ ਪ੍ਰਾਪਤੀ ਲਈ ਮਨ ਦਾ ਪਵਿੱਤਰ ਹੋਣਾ ਬੜਾ ਜ਼ਰੂਰੀ ਹੈ। ਜੋ ਮਨਮੁਖ ਝੂਠ ਬੋਲਦਾ ਹੈ, ਉਹ ਕਦੇ ਵੀ ਪਵਿੱਤਰ ਨਹੀਂ ਹੋ ਸਕਦਾ। ਸਿਰਫ਼ ਸੱਚ ਹੀ ਅਜਿਹਾ ਹੈ, ਜਿਸ ਨੂੰ ਪ੍ਰਾਪਤ ਕਰ ਕੇ ਸੰਤੋਖ ਮਿਲਦਾ ਹੈ:

**ਸਚੁ ਮਿਲੈ ਸੰਤੋਖੀਆ...॥** *(ਆਦਿ ਗ੍ਰੰਥ, ਪੰਨਾ 18)*

ਸੱਚ ਨੂੰ ਸ਼ਿਰੋਮਣੀ ਦਰਜਾ ਦਿੱਤਾ ਗਿਆ ਹੈ। ਇਸ ਦਾ ਧਾਰਨੀ ਪਰਮਪਦ ਦੀ ਪ੍ਰਾਪਤੀ ਕਰ ਕੇ ਆਦਰਸ਼ਕ ਮਨੁੱਖ ਦਾ ਦਰਜਾ ਪ੍ਰਾਪਤ ਕਰ ਲੈਂਦਾ ਹੈ। ਸੱਚ ਦੀ ਪ੍ਰਾਪਤੀ ਵੀ ਤਦ ਹੀ ਹੋ ਸਕਦੀ ਹੈ ਜੇਕਰ ਉਸ ਪਰਮਾਤਮਾ ਦੀ ਨਦਰਿ ਹੋਵੇ:

**ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ॥** *(ਆਦਿ ਗ੍ਰੰਥ, ਪੰਨਾ 55)*

ਸੱਚ ਹਿਰਦੇ ਦੀ ਮੈਲ ਨੂੰ ਧੋ ਕੇ ਕੱਢ ਸੁੱਟਦਾ ਹੈ। ਜਿਨ੍ਹਾਂ ਦੇ ਪੱਲੇ ਸੱਚ ਹੈ, ਉਨ੍ਹਾਂ ਅੱਗੇ ਗੁਰੂ ਸਾਹਿਬ ਬੇਨਤੀ ਕਰਦੇ ਹਨ:

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥** *(ਆਦਿ ਗ੍ਰੰਥ, ਪੰਨਾ 468)*

ਬੇਸ਼ਕ ਜੀਵ ਸੱਚ ਤੋਂ ਉਪਜਦੇ ਹਨ, ਪਰ ਇਸ ਸੱਚ ਵਿਚ ਸਮਾਈ ਤਾਂ ਹੀ ਸੰਭਵ ਹੈ ਜੇ ਉਹ ਉਸ ਸੱਚੇ ਦੀ ਆਰਾਧਨਾ ਨਾਲ ਆਪ ਸੁੱਚੇ ਹੋ ਜਾਣ। ਅਜਿਹੀ ਸੁੱਚਤਾ ਭੌਂਦੇ ਫਿਰਨ ਨਾਲ ਨਹੀਂ ਹੁੰਦੀ। ਸੁੱਚਾ ਕੋਈ ਤਦ ਹੁੰਦਾ ਹੈ ਜਦ ਉਹ ਸੱਚੇ ਸ਼ਬਦ ਨੂੰ ਪਛਾਣ ਲਵੇ:

**ਕਿਆ ਭਵੀਐ ਸਚਿ ਸੂਚਾ ਹੋਇ॥**
**ਸਾਚ ਸਬਦ ਬਿਨੁ ਮੁਕਤਿ ਨ ਕੋਇ॥** *(ਆਦਿ ਗ੍ਰੰਥ, ਪੰਨਾ 938)*

ਜੇ ਸੱਚ ਵਿਚ ਸਮਾਈ ਨਹੀਂ ਹੁੰਦੀ ਤਾਂ ਇਹ ਜੀਵ ਫਿਰ ਆਵਾਗਵਨ ਦੇ ਚੱਕਰ ਵਿਚ ਭਟਕਦਾ ਰਹਿੰਦਾ ਹੈ। ਇਹ ਆਵਾਗਵਨ ਤਾਂ ਮਿਟੇ ਜੇ ਜੀਵ ਸਤਿਗੁਰ ਦੇ ਗ੍ਰਿਹਿ ਜਨਮੇ:

**ਸਤਿਗੁਰ ਕੈ ਜਨਮੇ ਗਵਨੁ ਮਿਟਾਇਆ॥ ਅਨਹਤਿ ਰਾਤੇ ਇਹੁ ਮਨੁ ਲਾਇਆ॥**
**ਮਨਸਾ ਆਸਾ ਸਬਦਿ ਜਲਾਈ॥ ਗੁਰਮੁਖਿ ਜੋਤਿ ਨਿਰੰਤਰਿ ਪਾਈ॥**
*(ਆਦਿ ਗ੍ਰੰਥ, ਪੰਨਾ 940)*

ਪ੍ਰਭੂ ਦੇ ਨਾਮ ਵਿਚ ਰੱਤੇ ਹੋਣ ਨਾਲ ਅੰਦਰੋਂ ਹੀ ਪਿਆਰ ਜਾਗਦਾ ਹੈ ਅਤੇ ਸ਼ਬਦ ਦੇ ਭੇਦ, ਸ਼ਬਦ ਦੀ ਕਰਨੀ, ਸ਼ਬਦ ਦੇ ਆਚਰਨ ਦੀ ਸੋਝੀ ਆਉਂਦੀ ਹੈ ਅਤੇ ਜੀਵ ਆਪਣੀ ਹਉਮੈ ਅਥਵਾ ਦੁਜੈਲੀ ਭਾਵ ਨੂੰ ਮਿਟਾ ਕੇ ਸੱਚ ਵਿਚ ਸਮਾਉਂਦਾ ਹੈ। ਸੱਚ ਦੀ ਪ੍ਰਾਪਤੀ ਲਈ ਦਲੇਰੀ, ਦ੍ਰਿੜ੍ਹਤਾ ਅਤੇ ਪ੍ਰਤਿਭਾ ਦੀ ਲੋੜ ਹੈ, ਜੋ ਬੜੀ ਕਠਿਨ ਸਾਧਨਾ ਨਾਲ ਪ੍ਰਾਪਤ ਹੁੰਦੇ ਹਨ। ਆਮ ਜ਼ਿੰਦਗੀ ਵਿਚ ਸੱਚ ਬੋਲਣਾ ਇਕ ਬੜੀ ਛੋਟੀ ਜਿਹੀ ਗੱਲ ਲੱਗਦੀ ਹੈ ਅਤੇ ਸਦਾਚਾਰ ਦੀ ਥੋੜ੍ਹੀ ਜਿਹੀ ਸੂਝ ਰੱਖਣ ਵਾਲਾ ਵਿਅਕਤੀ ਇਹ ਸੋਚਦਾ ਹੈ ਕਿ ਸੱਚ ਬੋਲਣਾ ਕੋਈ ਔਖਾ ਨਹੀਂ, ਪਰੰਤੂ ਸੱਚ ਬੋਲਣ ਲਈ ਆਪ ਸੱਚੇ ਹੋਣ ਦੀ ਲੋੜ ਹੈ। ਪਰੰਤੂ ਸੱਚਾ ਕਿਵੇਂ ਬਣਿਆ ਜਾਵੇ, ਗੁਰੂ ਜੀ ਫ਼ੁਰਮਾਉਂਦੇ ਹਨ:

**ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥**
**ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥**
**ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥**
**ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥** *(ਆਦਿ ਗ੍ਰੰਥ, ਪੰਨਾ 468)*

ਸੋ ਸੱਚੇ ਬਣਨ ਲਈ ਹਿਰਦੇ ਦੀ ਸੱਚਾਈ, ਸੱਚ ਨਾਲ ਪਿਆਰ, ਸੱਚੀ ਸਿੱਖਿਆ ਅਤੇ ਆਤਮਿਕ ਸ਼ੁੱਧੀ ਦੀ ਲੋੜ ਹੈ। ਜਦੋਂ ਮਨੁੱਖ ਇਹ ਗੁਣ ਗ੍ਰਹਿਣ ਕਰ ਲਵੇਗਾ ਤਾਂ ਉਹ ਸਦਾਚਾਰਕ ਤੌਰ 'ਤੇ ਉੱਚਾ ਹੋ ਜਾਵੇਗਾ। ਪਦਾਰਥਵਾਦੀ ਦਲੀਲ ਦਿੰਦੇ ਹਨ ਕਿ ਝੂਠ ਦਾ ਪ੍ਰਤੱਖ ਤੌਰ 'ਤੇ ਬੋਲਬਾਲਾ ਹੈ, ਪਰੰਤੂ ਗੁਰਮਤਿ ਵਿਚਾਰਧਾਰਾ

ਅਨੁਸਾਰ ਇਹ ਕੇਵਲ ਵਕਤੀ ਲਾਭ ਹੀ ਹਨ, ਅੰਤ ਨੂੰ ਜਿੱਤ ਸੱਚ ਦੀ ਹੁੰਦੀ ਹੈ:

**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥** *(ਆਦਿ ਗ੍ਰੰਥ, ਪੰਨਾ 953)*

ਮਨੁੱਖ ਸੱਚ ਨਾਲ ਹੀ ਪਰਮਾਤਮਾ ਦੀ ਦਰਗਾਹ ਵਿਚ ਬਰੀ ਹੋ ਸਕਦਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ:

**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥**

*(ਆਦਿ ਗ੍ਰੰਥ, ਪੰਨਾ 463)*

ਗੁਰਮਤਿ ਵਿਚਾਰਧਾਰਾ ਨੇ ਸੱਚ ਦੇ ਵਿਚਾਰ ਨੂੰ ਨਿਰਾ ਸਿਧਾਂਤਕ ਹੀ ਨਹੀਂ ਰਹਿਣ ਦਿੱਤਾ, ਸਗੋਂ ਇਸ ਨੂੰ ਸਚਿਆਰ ਜੀਵਨ ਦਾ ਅਮਲੀ ਰੂਪ ਦਿੱਤਾ ਹੈ, ਜੋ ਕਿ ਆਦਰਸ਼ਕ ਮਨੁੱਖ ਦਾ ਹੀ ਰੂਪ ਹੈ। ਅਜਿਹੇ ਸੱਚੇ ਮਨੁੱਖ ਨੂੰ ਪ੍ਰਭੂ ਦੀ ਮੌਜੂਦਗੀ ਅੰਦਰ ਤੇ ਬਾਹਰ ਬਰਾਬਰ ਮਹਿਸੂਸ ਹੁੰਦੀ ਹੈ। ਮਾਨਸਿਕ ਟਿਕਾਉ ਬਣਿਆ ਰਹਿੰਦਾ ਹੈ। ਗੁਰਬਾਣੀ ਵਿਚ ਅਜਿਹੇ ਸੱਚੇ ਮਨੁੱਖ ਦੀ ਮਾਨਸਿਕ ਦਸ਼ਾ ਦਾ ਵੇਰਵਾ ਇੰਜ ਦਿੱਤਾ ਹੈ:

**ਸਾਚੁ ਵਖਰੁ ਧਨੁ ਪਲੈ ਹੋਇ॥ ਆਪਿ ਤਰੈ ਤਾਰੇ ਭੀ ਸੋਇ॥**<br>
**ਸਹਜਿ ਰਤਾ ਬੂਝੈ ਪਤਿ ਹੋਇ॥ ਤਾ ਕੀ ਕੀਮਤਿ ਕਰੈ ਨ ਕੋਇ॥**<br>
**ਜਹ ਦੇਖਾ ਤਹ ਰਹਿਆ ਸਮਾਇ॥ ਨਾਨਕ ਪਾਰਿ ਪਰੈ ਸਚ ਭਾਇ॥**

*(ਆਦਿ ਗ੍ਰੰਥ, ਪੰਨਾ 944)*

ਰੱਬ ਨਿਰਭਉ ਹੈ, ਸਿਵਾਇ ਉਸ ਪਰਮਾਤਮਾ ਦੇ ਮਨੁੱਖ ਨੂੰ ਕਿਸੇ ਤੋਂ ਨਹੀਂ ਡਰਨਾ ਚਾਹੀਦਾ। ਉਸ ਦੇ ਡਰ ਤੋਂ ਜਗਿਆਸੂ ਨੂੰ ਨਿਰਭਉ ਪਦਵੀ ਪ੍ਰਾਪਤ ਹੋ ਜਾਵੇਗੀ। 'ਦਖਣੀ ਓਅੰਕਾਰ' ਬਾਣੀ ਵਿਚ ਨਿਰਭਉ ਪਰਮਾਤਮਾ ਦੀ ਪੂਜਾ ਉੱਪਰ ਇਸੇ ਕਰਕੇ ਜ਼ੋਰ ਦਿੱਤਾ ਗਿਆ ਹੈ ਕਿ ਇਸ ਨਾਲ ਮਨੁੱਖ ਨੂੰ ਨਿਰਭੈਤਾ ਦੀ ਪ੍ਰਾਪਤੀ ਹੁੰਦੀ ਹੈ। ਓਅੰਕਾਰ ਦੇ ਹਿਤਕਾਰੀ ਨਿਰਭੈ ਹਨ ਅਤੇ ਓਅੰਕਾਰ ਦੀ ਸੁਹਾਗਣ ਇਸਤਰੀ ਵੀ ਨਿਰਭੈ ਪਰਮਾਤਮਾ ਦੀ ਪੁਜਾਰਨ ਹੈ। ਜਿਵੇਂ:

**ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ॥**

*(ਆਦਿ ਗ੍ਰੰਥ, ਪੰਨਾ 933)*

ਗੁਰਮਤਿ ਦੁਆਰਾ ਹੀ ਇਸ ਗੱਲ ਦੀ ਸੋਝੀ ਆਉਂਦੀ ਹੈ ਕਿ ਪਰਮਾਤਮਾ ਦੇ ਗੁਣਾਂ ਨੂੰ ਆਪਣੇ ਹਿਰਦੇ ਵਿਚ ਵਸਾ ਕੇ ਉਸ ਸੱਚੇ ਨਾਲ ਇਕਮਿੱਕ ਅਥਵਾ ਗੁਣੀ-ਸਰੂਪ ਹੋਣਾ ਹੀ ਸਾਡਾ ਫ਼ਰਜ਼ ਹੈ। ਸੱਚੇ ਪ੍ਰਭੂ ਦੇ ਮਿਲਣ ਨਾਲ ਭੈਅ ਦਾ ਨਾਸ਼ ਹੋ ਜਾਂਦਾ ਹੈ ਅਤੇ ਪ੍ਰਾਣੀ ਨਿਰਭੈਤਾ ਦਾ ਆਸਰਾ ਧਾਰਨ ਕਰਦਾ ਹੈ। ਕੇਵਲ ਵਾਹਿਗੁਰੂ ਹੀ ਅਜਿਹਾ ਹੈ, ਜਿਸ ਨੂੰ ਕਿਸੇ ਪ੍ਰਕਾਰ ਦਾ ਡਰ ਨਹੀਂ। ਸਾਰੀ ਸ੍ਰਿਸ਼ਟੀ ਹੀ ਉਸ ਪ੍ਰਭੂ ਦੇ ਭੈਅ ਵਿਚ ਹੈ। ਜਿਵੇਂ:

**ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥...**<br>
**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥**

*(ਆਦਿ ਗ੍ਰੰਥ, ਪੰਨਾ 464)*

ਕਿਉਂਕਿ ਇਕ ਵਾਹਿਗੁਰੂ ਹੀ ਨਿਰਭਉ ਹੈ ਅਤੇ ਪ੍ਰਾਣੀ ਉਸ ਦੇ ਵਿਚ ਸਮਾਉਣ ਕਰਕੇ ਅਤੇ ਉਸ ਦਾ ਆਸਰਾ ਲੈਣ ਕਰਕੇ ਹਰ ਪ੍ਰਕਾਰ ਦਾ ਭਉ ਦੂਰ ਹੋ ਜਾਂਦਾ ਹੈ। ਜਿਵੇਂ :

**ਮਨ ਰੇ ਸਚੁ ਮਿਲੈ ਭਉ ਜਾਇ॥**
**ਭੈ ਬਿਨੁ ਨਿਰਭਉ ਕਿਉ ਥੀਐ, ਗੁਰਮੁਖਿ ਸਬਦਿ ਸਮਾਇ॥**

*(ਆਦਿ ਗ੍ਰੰਥ, ਪੰਨਾ 18)*

ਪ੍ਰਾਚੀਨ ਅਤੇ ਆਧੁਨਿਕ ਨੈਤਿਕ ਸਿਧਾਂਤਾਂ ਵਿਚ ਦਲੇਰੀ, ਸੂਰਬੀਰਤਾ ਜਾਂ ਨਿਰਭੈਤਾ ਨੂੰ ਪ੍ਰਤੱਖ ਸਦਗੁਣਾਂ ਦੀ ਸੂਚੀ ਵਿਚ ਰੱਖਿਆ ਗਿਆ ਹੈ। ਅਭੈ-ਵਿਅਕਤੀ ਅਤੇ ਨਿਡਰ ਸਮਾਜ ਦਾ ਨਿਰਮਾਣ ਗੰਭੀਰ ਚਿੰਤਕਾਂ ਦੀ ਚਿਤਾਵਨੀ ਹੈ। ਨਿਰਭੈਤਾ ਦੀ ਪ੍ਰਾਪਤੀ ਸੱਚ ਦੀ ਖੋਜ ਅਤੇ ਪ੍ਰਾਪਤੀ ਵਿਚ ਹੈ।

ਨਿਰਭਉ ਪਦ ਦੀ ਪ੍ਰਾਪਤੀ ਲਈ ਗੁਰਮਤਿ ਵਿਚਾਰਧਾਰਾ ਗ੍ਰਿਹਸਥ ਜਾਂ ਸੰਸਾਰਿਕ ਜੀਵਨ ਵਿਚ ਰਹਿੰਦਿਆਂ ਹੀ ਮਨੁੱਖ ਨੂੰ ਪਰਮਾਤਮਾ ਦੇ ਨਾਮ ਨਾਲੋਂ ਨਾ ਵਿਸਰਣ ਦੀ ਚਿਤਾਵਨੀ ਦਿੰਦੀ ਹੈ। ਗੁਰੂ ਅਰਜਨ ਦੇਵ ਜੀ ਨੇ 'ਸੁਖਮਨੀ ਸਾਹਿਬ' ਵਿਚ ਨਾਮ-ਰੂਪੀ ਅੰਮ੍ਰਿਤ ਦੇ ਭਾਵ ਨੂੰ ਸਪੱਸ਼ਟ ਕੀਤਾ ਹੈ। ਜਿਵੇਂ :

**ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ॥ ਏਕੁ ਨਾਮੁ ਮਨ ਮਾਹਿ ਸਮਾਨੀ॥**
**ਦੂਖ ਰੋਗ ਬਿਨਸੇ ਭੈ ਭਰਮ॥ ਸਾਧ ਨਾਮ ਨਿਰਮਲ ਤਾ ਕੇ ਕਰਮ॥**

*(ਆਦਿ ਗ੍ਰੰਥ, ਪੰਨਾ 296)*

ਗੁਰਮਤਿ ਵਿਚਾਰਧਾਰਾ ਵਿਚ ਮਨੁੱਖ ਨੂੰ ਨਿਰਵੈਰਤਾ ਨੂੰ ਅਪਨਾਉਣ ਦਾ ਉਪਦੇਸ਼ ਦਿੱਤਾ ਹੈ। ਜਦ ਹਰ ਪ੍ਰਾਣੀ ਮਾਤਰ ਵਿਚ ਪਰਮਾਤਮਾ ਸਮਾਇਆ ਹੋਇਆ ਹੈ ਤਾਂ ਵੈਰ ਕਿਸ ਨਾਲ ਕੀਤਾ ਜਾਵੇ। ਜਦੋਂ ਪਰਮਾਤਮਾ ਕਿਸੇ ਨਾਲ ਵੈਰ ਨਹੀਂ ਕਰਦਾ ਤਾਂ ਮਨੁੱਖ ਨੂੰ ਵੀ ਕਿਸੇ ਨਾਲ ਵੈਰ ਨਹੀਂ ਰੱਖਣਾ ਚਾਹੀਦਾ। ਉਸ ਨੂੰ ਸਦਾਚਾਰਕ ਅਤੇ ਭਾਈਚਾਰਕ ਪੱਧਰ ਉੱਤੇ ਨਿਰਵੈਰ ਹੋਣ ਲਈ ਪ੍ਰੇਰਿਆ ਗਿਆ ਹੈ। ਮਨੁੱਖੀ ਸੰਸਕ੍ਰਿਤੀ ਵਿਚ ਹੀ ਨਿਰਵੈਰਤਾ ਨੂੰ ਉਲੀਕਿਆ ਗਿਆ ਹੈ। ਨਿਰਵੈਰਤਾ ਦਾ ਪ੍ਰਤਿਬਿੰਬ ਗੁਰੂ ਨਾਨਕ ਦੇ ਆਚਾਰ ਖੇਤਰ ਵਿਚ ਮਿਲਦਾ ਹੈ। ਹਰ ਬੁਰਾ ਕਰਮ ਵੈਰ ਦਾ ਨਤੀਜਾ ਹੈ ਅਤੇ ਹਰ ਇਕ ਦੂਰਦਰਸ਼ੀ ਮਨੁੱਖ ਅਜਿਹੇ ਰਸਤੇ ਤੋਂ ਪ੍ਰਹੇਜ਼ ਕਰੇਗਾ। ਕਿਸੇ ਨੂੰ ਵੀ ਮੰਦੇ ਬਚਨ ਨਹੀਂ ਆਖਣੇ ਚਾਹੀਦੇ। ਮੰਦੇ ਬਚਨ ਹੀ ਸਭ ਲੜਾਈਆਂ ਦਾ ਮੂਲ ਹੁੰਦੇ ਹਨ। ਗੁਰੂ ਸਾਹਿਬ ਫ਼ੁਰਮਾਉਂਦੇ ਹਨ :

(1) **ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥** *(ਆਦਿ ਗ੍ਰੰਥ, ਪੰਨਾ 566)*

(2) **ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥** *(ਆਦਿ ਗ੍ਰੰਥ, ਪੰਨਾ 473)*

ਪਰਮਾਤਮਾ ਦਾ ਨਾਮ ਮਨ ਵਿਚ ਵੱਸਣ ਨਾਲ ਆਪਣੇ ਬਿਗਾਨੇ ਵਾਲੀ ਬਿਰਤੀ ਖ਼ਤਮ ਹੋ ਜਾਂਦੀ ਹੈ ਅਤੇ ਗੁਰੂ ਆਪਣੀ ਸੰਗਤ ਰਾਹੀਂ ਸੁਮੱਤ ਦੇ ਕੇ ਹਰੇਕ ਵਿਚ ਹਰੀ ਵੱਸਦਾ ਵਿਖਾ ਦਿੰਦਾ ਹੈ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

**ਬਿਸਰਿ ਗਈ ਸਭ ਤਾਤਿ ਪਰਾਈ॥**
**ਜਬ ਤੇ ਸਾਧਸੰਗਤਿ ਮੋਹਿ ਪਾਈ॥ਰਹਾਉ॥**
**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ॥**
**ਜੋ ਪ੍ਰਭ ਕੀਨੋ ਸੋ ਭਲ ਮਾਨਿਓ, ਏਹ ਸੁਮਤਿ ਸਾਧੂ ਤੇ ਪਾਈ॥**
*(ਆਦਿ ਗ੍ਰੰਥ, ਪੰਨਾ 1299)*

ਪ੍ਰੇਮ ਦਾ ਭਾਵ ਹੈ—ਸੱਚੇ ਦਿਲੋਂ ਪਿਆਰ ਕਰਨਾ, ਜਿਸ ਦੇ ਮਨ ਵਿਚ ਕਿਸੇ ਲਈ ਪ੍ਰੇਮ ਜਾਂ ਪਿਆਰ ਨਹੀਂ, ਉਸ ਦਾ ਜੀਵਨ ਵਿਅਰਥ ਹੈ, ਬੇਇਮਾਨੀ ਹੈ। ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:

**ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ॥** *(ਆਦਿ ਗ੍ਰੰਥ, ਪੰਨਾ 62)*

ਪ੍ਰਭੂ ਜਿਥੇ 'ਨਿਰਭਉ' ਅਤੇ 'ਨਿਰਵੈਰ' ਹੈ, ਉਥੇ ਪ੍ਰੇਮ-ਰੂਪ ਵੀ ਹੈ। ਸਿੱਖ ਦਰਸ਼ਨ ਵਿਚ ਪ੍ਰੇਮ ਦਾ ਬੜਾ ਮਹੱਤਵ ਹੈ। ਗੁਰਬਾਣੀ ਅਨੁਸਾਰ ਜੋ ਪ੍ਰਭੂ ਦੇ ਪ੍ਰੇਮ ਵਿਚ ਮੁਗਧ ਜਾਂ ਸੁਚੇਤ ਰਹਿੰਦਾ ਹੈ, ਉਸ ਨੂੰ ਸੰਸਾਰ ਦੇ ਮੋਹ ਦੀ ਨੀਂਦ ਨਹੀਂ ਸਤਾਉਂਦੀ। ਪਰ ਪ੍ਰਭੂ ਦੇ ਪਿਆਰ ਦੀ ਕਦਰ ਉਹ ਹੀ ਜਾਣਦਾ ਹੈ, ਜਿਸ ਨੂੰ ਉਸ ਤੋਂ ਮਿਲੇ ਵਿਛੋੜੇ ਦਾ ਗਿਆਨ ਹੋਵੇ ਜਾਂ ਦਰਦ ਹੋਵੇ। ਗੁਰਦੇਵ ਅਨੁਸਾਰ ਪ੍ਰਭੂ-ਪ੍ਰੇਮ ਨੂੰ ਸਮਝਣ ਤੋਂ ਪਿੱਛੋਂ ਹੀ ਮਨੁੱਖ ਅੰਦਰ ਦੂਜਿਆਂ ਲਈ ਪ੍ਰੇਮ ਉਪਜਦਾ ਹੈ ਕਿਉਂਕਿ ਫਿਰ ਉਸ ਨੂੰ ਹਰੇਕ ਵਿਚ ਪ੍ਰਭੂ ਵੱਸਦਾ ਨਜ਼ਰ ਆਉਂਦਾ ਹੈ। ਇਸ ਲਈ ਉਸ ਨੂੰ ਹਰ ਕੋਈ ਚੰਗਾ ਲੱਗਦਾ ਹੈ:

**ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥** *(ਆਦਿ ਗ੍ਰੰਥ, ਪੰਨਾ 557)*

ਮਨੁੱਖ ਦਾ ਪਰਮਾਤਮਾ ਲਈ ਆਪਾ-ਸਮਰਪਣ ਦੀ ਭਾਵਨਾ ਰੱਖਣਾ, ਵਾਸਤਵ ਵਿਚ ਸਹੀ ਪ੍ਰੇਮ ਹੈ। ਇਹ ਸਿਰ ਅਰਪਣ ਕਰਨ ਦਾ ਮਾਰਗ ਹੈ, ਜਿਵੇਂ:

**ਜਉ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥** *(ਆਦਿ ਗ੍ਰੰਥ, ਪੰਨਾ 1412)*

ਪ੍ਰੇਮ ਪਰਮਾਤਮਾ ਨਾਲ ਵੀ ਹੋ ਸਕਦਾ ਹੈ ਅਤੇ ਬੰਦਿਆਂ ਨਾਲ ਵੀ। ਮਨੁੱਖ ਨੂੰ ਹਮੇਸ਼ਾ ਉਸ ਦੇ ਬੰਦਿਆਂ ਨਾਲ ਪਿਆਰ ਕਰਨਾ ਚਾਹੀਦਾ ਹੈ। ਗੁਰੂ ਸਾਹਿਬ ਨੇ ਮਨੁੱਖੀ ਹਿਰਦੇ ਵਿਚ ਵਿਆਪਕ ਪ੍ਰੇਮ ਭਾਵਨਾ ਦੀ ਗੱਲ ਕੀਤੀ ਹੈ। ਜਿਹੜੇ ਮਨੁੱਖ ਆਪਣੇ ਪ੍ਰਭੂ ਦੇ ਇਸ਼ਕ ਵਿਚ ਰੰਗੇ ਹੋਏ ਹਨ, ਉਨ੍ਹਾਂ ਨੂੰ ਸਭ ਪ੍ਰਾਣੀ ਚੰਗੇ ਲੱਗਦੇ ਹਨ। ਗੁਰਮਤਿ ਵਿਚਾਰਧਾਰਾ ਅਨੁਸਾਰ 'ਪ੍ਰੇਮ' ਇਕ ਵੱਡਾ ਨੈਤਿਕ ਗੁਣ ਹੈ। ਪ੍ਰੈਟਾਂਨੋ ਪ੍ਰੇਮ ਨੂੰ ਇਕ ਉੱਚਤਮ ਕੀਮਤ ਮੰਨਦਾ ਹੈ। ਜਿਨ੍ਹਾਂ ਦਾ ਪ੍ਰੇਮ ਉਸ ਪ੍ਰਭੂ ਨਾਲ ਹੋ ਜਾਂਦਾ ਹੈ, ਉਨ੍ਹਾਂ ਨੂੰ ਸਾਰੀ ਦੁਨੀਆਂ ਹੀ ਆਪਣੀ ਦਿਖਾਈ ਦਿੰਦੀ ਹੈ। ਉਹ ਇਸ ਪ੍ਰੇਮ ਦੇ ਕੁੱਠੇ ਸਾਰੀ ਰਾਤ ਨੀਂਦ ਨਹੀਂ ਲੈਂਦੇ। ਈਸ਼ਵਰ ਦਾ ਪ੍ਰੇਮ ਮਨੁੱਖਤਾ ਵਿਚ ਈਸ਼ਵਰ ਨੂੰ ਦੇਖਣ ਦਾ ਅਤੇ ਮਨੁੱਖ ਨੂੰ ਪਿਆਰਨ ਦਾ ਵਸੀਲਾ ਹੈ। ਮਨੁੱਖਤਾ ਦਾ ਪ੍ਰੇਮੀ ਮਨੁੱਖੀ ਹਿਰਦਿਆਂ ਵਿਚ ਵਿਆਪਕ ਪ੍ਰਭੂ ਦੇ ਪ੍ਰੇਮ ਦਾ ਸਾਧਨ ਹੈ। ਗੁਰੂ ਸਾਹਿਬ ਮਨੁੱਖ ਨੂੰ

ਗੁਰਬਾਣੀ ਰਾਹੀਂ ਥਾਂ ਥਾਂ ਸੱਚੇ ਪ੍ਰੇਮ ਦੀ ਤਸਵੀਰ ਵਿਖਾਉਂਦੇ ਹੋਏ ਸਮਝਾਉਂਦੇ ਹਨ ਕਿ ਐ ਮਨੁੱਖ ! ਸੱਚਾ ਪ੍ਰੇਮ ਧਾਰਨ ਕਰ ਤਾਂ ਕਿ ਤੇਰਾ ਸਦਾਚਾਰਕ ਜੀਵਨ ਸੁਖੀ ਹੋਵੇ। ਇਸ ਲਈ ਗੁਰਬਾਣੀ ਵਿਚ ਪ੍ਰੇਮ ਬਾਰੇ ਸਪੱਸ਼ਟ ਸ਼ਬਦਾਂ ਵਿਚ ਲਿਖਿਆ ਹੈ:

**ਅਹਿਨਿਸਿ ਜਾਗੈ ਨੀਦ ਨ ਸੋਵੈ॥ ਸੋ ਜਾਣੈ ਜਿਸੁ ਵੇਦਨ ਹੋਵੈ॥**
**ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ॥**

*(ਆਦਿ ਗ੍ਰੰਥ, ਪੰਨਾ 993)*

ਰੱਬ ਨਿਰਮਲ ਹੈ, ਇਸ ਲਈ ਜਗਿਆਸੂ ਨੂੰ ਸਾਰੀਆਂ ਮੈਲਾਂ ਦੂਰ ਕਰਨੀਆਂ ਚਾਹੀਦੀਆਂ ਹਨ। ਰੱਬ ਅਤੇ ਉਸ ਦੇ ਭਗਤਾਂ ਤੋਂ ਬਿਨਾਂ ਸਭ ਕੁਝ ਅਪਵਿੱਤਰ ਹੈ। ਗੁਰੂ (ਪਾਰਸ ਵਾਂਗ) ਦੀ ਸੰਗਤ ਨਾਲ ਹੀ ਪਵਿੱਤਰਤਾ ਹਾਸਲ ਕੀਤੀ ਜਾ ਸਕਦੀ ਹੈ। ਜਿਵੇਂ:

**ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ॥** *(ਆਦਿ ਗ੍ਰੰਥ, ਪੰਨਾ 1012)*

ਜੇਕਰ ਪ੍ਰਾਣੀ ਦੀ ਕਾਇਆ ਨਿਰਮਲ ਭਾਵ ਪਵਿੱਤਰ ਹੋਵੇ ਤਾਂ ਉਸ ਵਿਚ ਪਰਮਾਤਮਾ ਦਾ ਵਾਸਾ ਹੁੰਦਾ ਹੈ। ਹਰ ਪ੍ਰਾਣੀ ਮਾਤਰ ਨੂੰ ਗੁਰਮਤਿ ਵਿਚ ਸਦਾਚਾਰਕ ਪੱਖੋਂ ਇਹੀ ਉਪਦੇਸ਼ ਇਸ ਪ੍ਰਕਾਰ ਦਿੱਤਾ ਗਿਆ ਹੈ:

**ਨਿਰਮਲ ਕਾਇਆ ਊਜਲ ਹੰਸਾ॥**
**ਤਿਸੁ ਵਿਚਿ ਨਾਮੁ ਨਿਰੰਜਨ ਅੰਸਾ॥** *(ਆਦਿ ਗ੍ਰੰਥ, ਪੰਨਾ 1034)*

ਜਿਹੜੇ ਮਨੁੱਖ ਉਸ ਪਰਮਾਤਮਾ ਦੇ ਨਾਮ ਨਾਲ ਰੱਤੇ ਹੋਏ ਹਨ, ਉਹੀ ਪਵਿੱਤਰ ਹਨ, ਉਨ੍ਹਾਂ ਦੀ ਆਤਮਾ ਪਵਿੱਤਰ ਹੈ ਅਤੇ ਬਾਕੀ ਸਭ ਮਨੁੱਖ ਹੰਕਾਰ ਦੀ ਮੈਲ ਨਾਲ ਭਰੇ ਪਏ ਹਨ:

**ਨਾਨਕ ਨਾਮਿ ਰਤੇ ਸੇ ਨਿਰਮਲ ਹੋਰ ਹਉਮੈ ਮੈਲੁ ਭਰੀਜੈ॥**

*(ਆਦਿ ਗ੍ਰੰਥ, ਪੰਨਾ 570)*

ਪਵਿੱਤਰਤਾ ਕੇਵਲ ਗੁਰੂ ਜੀ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ ਅਤੇ ਸਰੀਰ ਦੀ ਪਵਿੱਤਰਤਾ ਵੀ ਇਸੇ ਗੁਰੂ ਜੀ ਦੀ ਸ਼ਰਨ ਆਇਆਂ ਮਿਲਦੀ ਹੈ। ਜਿਵੇਂ:

**ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ॥** *(ਆਦਿ ਗ੍ਰੰਥ, ਪੰਨਾ 57)*

ਸੱਚਾ ਸੁੱਚਾ ਆਚਾਰ, ਨਾਮ ਜਪਣ ਨਾਲ ਹੀ ਸੰਭਵ ਹੈ। ਨਾਮ ਤੇ ਆਚਾਰ ਦਾ ਪਰਸਪਰ ਡੂੰਘਾ ਸੰਬੰਧ ਹੈ, ਜਿਵੇਂ:

**ਨਾਮ ਬਿਨਾ ਕੈਸੇ ਆਚਾਰ॥** *(ਆਦਿ ਗ੍ਰੰਥ, ਪੰਨਾ 1330)*

ਨਾਮ ਜਪਣਾ, ਸੱਚੇ ਦਿਲੋਂ ਪਰਮਾਤਮਾ ਨੂੰ ਯਾਦ ਕਰਨਾ ਹੈ। ਪ੍ਰਭੂ ਬਾਹਰ ਨਹੀਂ ਹੈ, ਉਹ ਹਰੇਕ ਮਨੁੱਖ ਦੇ ਅੰਦਰ ਹੈ। ਨਾਮ ਸਿਮਰਨ ਨਾਲ ਹੀ ਇਸ ਭੇਦ ਦਾ ਗਿਆਨ ਹੁੰਦਾ ਹੈ ਅਤੇ ਅੰਦਰੋਂ ਹੀ ਉਸ ਦਾ ਪ੍ਰਗਟਾਵਾ ਹੁੰਦਾ ਹੈ:

**ਘਟ ਹੀ ਮਾਹਿ ਨਿਰੰਜਨੁ ਤੇਰੈ...॥** *(ਆਦਿ ਗ੍ਰੰਥ, ਪੰਨਾ 632)*

ਸੁਖ ਭੋਗ ਅਸਲ ਵਿਚ ਉਸ ਸਮੇਂ ਹੀ ਸੁਖਦਾਈ ਹੁੰਦੇ ਹਨ ਜਦ ਅੰਤਰਾਤਮਾ ਨਿਰਮਲ ਹੋਵੇ, ਸੱਚੇ ਗਿਆਨ ਦਾ ਵਾਸਾ ਹੋਵੇ ਅਤੇ ਪ੍ਰਭੂ ਨਾਲ ਬਿਰਤੀ ਜੁੜੀ ਹੋਵੇ :

**ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ॥**
**ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ ॥**

*(ਆਦਿ ਗ੍ਰੰਥ, ਪੰਨਾ 947)*

ਪਰਮਾਤਮਾ ਨਿਆਇ-ਕਰਤਾ ਹੈ, ਇਸ ਲਈ ਮਨੁੱਖ ਨੂੰ ਕੋਈ ਅਨਿਆਇ ਦੀ ਗੱਲ ਨਹੀਂ ਕਰਨੀ ਚਾਹੀਦੀ। ਪਰਮਾਤਮਾ ਦਾ ਨਿਆਇ ਸੱਚ ਉੱਤੇ ਆਧਾਰਿਤ ਹੈ :

**ਵਡੀ ਵਡਿਆਈ ਜਾ ਸਚੁ ਨਿਆਉ ॥** *(ਆਦਿ ਗ੍ਰੰਥ, ਪੰਨਾ 463)*

ਮਨੁੱਖ ਨੂੰ ਚਾਹੀਦਾ ਹੈ ਕਿ ਆਪਣੇ ਜੀਵਨ ਦਾ ਆਧਾਰ ਸੱਚ ਤੇ ਨਿਆਇ ਬਣਾਏ। ਜਪੁਜੀ ਵਿਚ ਵੀ ਉਸ ਪ੍ਰਭੂ ਤੇ ਉਸ ਦੇ ਨਿਆਂ ਨੂੰ ਸੱਚਾ ਕਿਹਾ ਹੈ:

**ਸਾਚਾ ਸਾਹਿਬੁ ਸਾਚੁ ਨਾਇ...॥** *(ਜਪੁਜੀ, ਪਉੜੀ 4)*

'ਨਾਇ' ਦਾ ਭਾਵ ਨਿਯਮ ਅਤੇ ਨਿਯਮਾਂ ਅਨੁਸਾਰ ਕੀਤਾ ਨਿਆਂ ਹੈ। ਇਸ ਬ੍ਰਹਿਮੰਡ ਵਿਚ ਪ੍ਰਤੱਖ ਹੀ ਕੁਝ ਨਿਯਮ ਕੰਮ ਕਰਦੇ ਪ੍ਰਤੀਤ ਹੁੰਦੇ ਹਨ। ਇਹ ਨਿਯਮ ਹੀ ਪ੍ਰਭੂ ਦੀ ਹੋਂਦ ਦਾ ਪ੍ਰਮਾਣ ਹਨ। ਇਨ੍ਹਾਂ ਨਿਯਮਾਂ ਅਨੁਸਾਰ ਕੁਦਰਤ ਦੀ ਖੇਡ ਚੱਲ ਰਹੀ ਹੈ ਅਤੇ ਇਸ ਖੇਡ ਵਿਚ ਹਰ ਇਕ ਨਾਲ ਨਿਯਮਾਂ ਅਨੁਸਾਰ ਨਿਆਂ ਹੋ ਰਿਹਾ ਹੈ। ਸ੍ਰਿਸ਼ਟੀ ਦੀ ਰਚਨਾ ਕਰਕੇ ਉਹ ਪ੍ਰਭੂ ਆਪ ਵੱਖਰਾ ਬੈਠ ਕੇ ਇਹ ਖੇਡ, ਖੇਡ ਰਿਹਾ ਹੈ। ਉਸ ਦਾ ਫ਼ੈਸਲਾ ਸੱਚਾ ਹੈ ਅਤੇ ਸੱਚੇ ਨਿਆਂ ਵਾਲਾ ਹੁਕਮ ਕਰਦਾ ਹੈ, ਜਿਵੇਂ :

**ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ॥**
**ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥**

*(ਆਦਿ ਗ੍ਰੰਥ, ਪੰਨਾ 723)*

ਰੱਬ ਦਾ ਨਿਆਇ ਸੱਚ ਉੱਤੇ ਨਿਰਧਾਰਤ ਹੈ। ਜਗਿਆਸੂ ਨੂੰ ਚਾਹੀਦਾ ਹੈ ਕਿ ਆਪਣੀ ਜ਼ਿੰਦਗੀ ਦਾ ਆਧਾਰ ਸੱਚ ਅਤੇ ਨਿਆਇ ਬਣਾਏ। ਦੂਜੇ ਦਾ ਹੱਕ ਮਾਰਨਾ, ਇਨਸਾਫ਼ ਦੇ ਮਾਰਗ ਦਾ ਸਭ ਤੋਂ ਵੱਡਾ ਰੋੜਾ ਹੁੰਦਾ ਹੈ। ਗੁਰਬਾਣੀ ਵਿਚ ਇਸ ਅਵਗੁਣ ਦੀ ਕਰੜੇ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ। ਜਿਵੇਂ :

**ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥** *(ਆਦਿ ਗ੍ਰੰਥ, ਪੰਨਾ 141)*

ਸੱਚ ਜਾਂ ਸਤਿ ਸਮਾਜਿਕ ਸੰਬੰਧਾਂ ਵਿਚ ਨਿਆਇ ਦੇ ਸੰਬੰਧ ਵਿਚ ਇਕ ਅਜਿਹੇ ਮਨੁੱਖ ਦੀ ਵਿਸ਼ੇਸ਼ਤਾ ਹੈ, ਜਿਹੜਾ ਕਿ ਦੂਜਿਆਂ ਦਾ ਹੱਕ ਨਹੀਂ ਮਾਰਦਾ ਅਤੇ ਦੂਜਿਆਂ ਨੂੰ ਨਹੀਂ ਭਟਕਾਉਂਦਾ। ਨਿਆਇ ਦੀ ਪਾਲਣਾ ਤੋਂ ਉੱਪਰ ਕੋਈ ਪੂਜਾ ਨਹੀਂ। ਇਕ ਨਿਆਇ ਪਸੰਦ ਪ੍ਰਾਣੀ ਦੂਜਿਆਂ ਨੂੰ ਤਦ ਵੀ ਨਹੀਂ ਭਟਕਾਏਗਾ। ਇਥੋਂ ਤਕ ਕਿ ਉਸ ਕੋਲ ਅਜਿਹਾ ਕਰਨ ਲਈ ਸਾਧਨ ਅਤੇ ਮੌਕੇ ਵੀ ਹੋਣ। ਕਿਸੇ ਪ੍ਰਾਣੀ ਨੂੰ ਨਾਜਾਇਜ਼ ਸਹਾਇਤਾ ਦੇਣੀ ਵੀ ਅਨਿਆਇ ਹੈ। ਜੇਕਰ ਕੋਈ ਤਕੜਾ ਪ੍ਰਾਣੀ ਕਿਸੇ

ਕਮਜ਼ੋਰ ਪ੍ਰਾਣੀ ਨੂੰ ਕੋਈ ਨੁਕਸਾਨ ਪਹੁੰਚਾਉਂਦਾ ਹੈ ਤਾਂ ਹੁਕਮਰਾਨ ਨੂੰ ਤਕੜੇ ਪ੍ਰਾਣੀ ਨੂੰ ਸਜ਼ਾ ਦੇਣੀ ਚਾਹੀਦੀ ਹੈ।

ਪ੍ਰਭੂ ਮਿੱਠਾ ਹੈ, ਇਸ ਲਈ ਸਾਧਕ ਨੂੰ ਵੀ ਆਪਣੇ ਬਚਨਾਂ ਤੇ ਕਰਮਾਂ ਵਿਚ ਮਿਠਾਸ ਦਾ ਗੁਣ ਪੈਦਾ ਕਰਨਾ ਚਾਹੀਦਾ ਹੈ। ਮਨੁੱਖੀ ਸੁਭਾਅ ਲਈ ਮਿੱਠਾ ਬੋਲਣਾ ਬੜਾ ਜ਼ਰੂਰੀ ਹੈ। ਗੁਰੂ ਨਾਨਕ ਦੇਵ ਜੀ ਲਿਖਦੇ ਹਨ ਕਿ ਪ੍ਰੀਤ ਦੀ ਗੰਢ ਮਿੱਠੇ ਬੋਲਾਂ ਨਾਲ ਹੁੰਦੀ ਹੈ। ਜਿਵੇਂ :

**ਗੰਢੁ ਪਰੀਤੀ ਮਿਠੇ ਬੋਲ ॥** *(ਆਦਿ ਗ੍ਰੰਥ, ਪੰਨਾ 143)*

ਗੁਰਬਾਣੀ ਵਿਚ ਗੁਰ-ਵਿਅਕਤੀਆਂ ਨੇ ਮਿਠਾਸ ਦੇ ਮਹੱਤਵ ਨੂੰ ਦੱਸ ਕੇ ਇਸ ਦੀ ਪੁਨਰ-ਸਥਾਪਨਾ ਕੀਤੀ ਅਤੇ ਕਿਹਾ ਕਿ ਕਠੋਰ ਅਥਵਾ ਫਿੱਕੇ ਅਤੇ ਕੌੜੇ ਬਚਨ ਬੋਲਣ ਵਾਲਿਆਂ ਨੂੰ ਜੁੱਤੀਆਂ ਦੀ ਸਜ਼ਾ ਦਾ ਭਾਗੀ ਬਣਨਾ ਪੈਂਦਾ ਹੈ। ਉਸ ਨੂੰ ਪ੍ਰਭੂ ਦੀ ਦਰਗਾਹ ਵਿਚ ਥਾਂ ਨਹੀਂ ਮਿਲਦੀ ਅਤੇ ਮੂੰਹ 'ਤੇ ਵੀ ਥੁੱਕਾਂ ਪੈਂਦੀਆਂ ਹਨ :

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥**
**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥**
**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥**
**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥** *(ਆਦਿ ਗ੍ਰੰਥ, ਪੰਨਾ 473)*

ਬਾਣੀ ਵਿਚ ਸ਼ੇਖ਼ ਫ਼ਰੀਦ ਨੇ ਵੀ 'ਇਕੁ ਫਿਕਾ ਨਾ ਗਲਾਇ' ਉੱਤੇ ਜ਼ੋਰ ਦੇ ਕੇ ਕਿਹਾ ਹੈ, ਕਿ ਹੇ ਮਨੁੱਖ। ਜੇ ਤੈਨੂੰ ਪਿਆਰੇ ਪ੍ਰਭੂ ਨਾਲ ਮਿਲਣ ਦੀ ਤਾਂਘ ਹੈ, ਤਾਂ ਤੂੰ ਕਿਸੇ ਨਾਲ ਫਿੱਕਾ ਬੋਲ ਕੇ ਉਸ ਦਾ ਦਿਲ ਨਾ ਦੁਖਾ ਕਿਉਂਕਿ ਸਭ ਜੀਆਂ ਦੇ ਮਨ ਮੋਤੀ ਵਾਂਗ ਕੋਮਲ ਤੇ ਨਰਮ ਹਨ :

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥**
*(ਆਦਿ ਗ੍ਰੰਥ, ਪੰਨਾ 1384)*

ਜੋ ਮਨੁੱਖ ਮਿੱਠੇ ਬਚਨ ਬੋਲਦਾ ਹੈ, ਉਸ ਨੂੰ ਅੰਮ੍ਰਿਤ ਫਲ ਲੱਗਦਾ ਹੈ। ਮਿੱਠੇ ਬਚਨ ਸਾਧੂਆਂ ਦੀ ਸੰਗਤ ਦੁਆਰਾ ਪ੍ਰਾਪਤ ਹੁੰਦੇ ਹਨ। ਪ੍ਰਾਣੀ ਨੂੰ ਚਾਹੀਦਾ ਹੈ ਕਿ ਜਿਥੇ ਜਾ ਕੇ ਬੈਠੇ, ਉਥੇ ਭਲਾ ਹੀ ਬਚਨ ਕਹੇ। ਗੁਰੂ ਜੀ ਦਾ ਕਥਨ ਹੈ :

**ਜਿਥੈ ਜਾਇ ਬਹੀਐ ਭਲਾ ਕਹੀਐ...॥** *(ਆਦਿ ਗ੍ਰੰਥ, ਪੰਨਾ 566)*

ਆਦਰਸ਼ਕ ਮਨੁੱਖ ਕਿਸੇ ਨੂੰ ਮੰਦਾ ਨਹੀਂ ਕਹਿੰਦਾ ਅਤੇ ਗੁਰੂ ਜੀ ਵੀ ਮਿੱਠਤ ਨੂੰ ਚੰਗਿਆਈਆਂ ਦਾ ਨਿਚੋੜ ਦੱਸਦੇ ਹਨ। ਜਿਵੇਂ :

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥** *(ਆਦਿ ਗ੍ਰੰਥ, ਪੰਨਾ 470)*

ਪ੍ਰਭੂ ਬੜਾ ਉਦਾਰ ਤੇ ਕ੍ਰਿਪਾਲੂ ਹੈ। ਉਹ ਹਰ ਵਸਤੂ ਪ੍ਰਦਾਨ ਕਰਨ ਵਾਲਾ ਹੈ। ਉਹ ਹਰ ਮਨੁੱਖ ਨੂੰ ਉਸ ਦੇ ਗੁਣ-ਔਗੁਣਾਂ ਦਾ ਵਿਚਾਰ ਨਾ ਕਰਦੇ ਹੋਏ, ਉਸ ਨੂੰ ਇਸ ਜੀਵਨ ਵਿਚ ਹਰ ਚੀਜ਼ ਦਿੰਦਾ ਹੈ :

**ਦੇਦਾ ਦੇ ਲੈਦੇ ਥਕਿ ਪਾਹਿ॥** *(ਜਪੁਜੀ, ਪਉੜੀ 3)*

ਪ੍ਰਭੂ ਸਾਰੇ ਗੁਣਾਂ ਦਾ ਦਾਤਾ ਹੈ, ਪਰ ਹੋਰ ਕੋਈ ਐਸਾ ਨਹੀਂ ਜੋ ਬਦਲੇ ਵਿਚ ਪ੍ਰਭੂ ਨੂੰ ਕੋਈ ਗੁਣ ਦੇ ਸਕੇ :

**ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥**
**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥** *(ਜਪੁਜੀ, ਪਉੜੀ 7)*

ਗੁਰਬਾਣੀ ਵਿਚ ਕਿਹਾ ਹੈ ਕਿ ਮਨੁੱਖ ਨੂੰ ਆਪਣੇ ਜੀਵਨ ਨੂੰ ਪੁੰਨ-ਦਾਨ ਕਰਨ ਵਾਲਾ ਬਣਾਉਣਾ ਚਾਹੀਦਾ ਹੈ :

**ਪੁੰਨ ਦਾਨ ਕਾ ਕਰੈ ਸਰੀਰੁ॥** *(ਆਦਿ ਗ੍ਰੰਥ, ਪੰਨਾ 1411)*

ਜਪੁਜੀ ਵਿਚ ਦੱਸਿਆ ਹੈ ਕਿ ਕਈ ਮਨੁੱਖ ਪ੍ਰਭੂ ਦਾ ਗਾਇਨ ਇਸੇ ਲਈ ਕਰਦੇ ਹਨ ਕਿ ਇਸ ਵਿਚ ਦਿਆਲਤਾ, ਕ੍ਰਿਪਾਲਤਾ ਆਦਿ ਗੁਣ ਅਤੇ 'ਸਰਬ ਕਲਾ ਸਮਰੱਥ' ਹੋਣ ਦੀ ਵਡਿਆਈ ਹੈ। ਉਸ ਦੀ ਮਰਯਾਦਾ ਸਦਾ ਅਟੱਲ ਹੈ :

**ਗਾਵੈ ਕੋ ਗੁਣ ਵਡਿਆਈਆ ਚਾਰ॥** *(ਜਪੁਜੀ, ਪਉੜੀ 3)*

ਰੱਬ ਦੀ ਤਰ੍ਹਾਂ ਪ੍ਰਾਣੀ ਵੀ ਆਪਣੀ ਉਦਾਰਤਾ ਅਤੇ ਕ੍ਰਿਪਾਲਤਾ ਦੋਸ਼ੀਆਂ ਅਤੇ ਭੁੱਲਣਹਾਰਾਂ ਨੂੰ ਮੁਆਫ਼ ਕਰ ਕੇ ਦਿਖਾ ਸਕਦਾ ਹੈ।

ਮਨੁੱਖ ਦੇ ਸਦਾਚਾਰਕ ਜੀਵਨ ਵਿਚ ਵਿਘਨ ਪਾਉਣ ਵਾਲੇ ਅਵਗੁਣ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਹਨ। ਮਨੁੱਖੀ ਚਰਿੱਤਰ ਵਿਚ ਇਨ੍ਹਾਂ ਦੀ ਹੋਂਦ ਸਦਾਚਾਰਕ ਗਿਰਾਵਟ ਦਾ ਕਾਰਨ ਬਣਦੀ ਹੈ। ਗੁਰਬਾਣੀ ਵਿਚ ਇਨ੍ਹਾਂ ਵਿਕਾਰਾਂ ਨੂੰ 'ਪੰਚ ਦੂਤ' ਜਾਂ 'ਪੰਚ ਚੋਰ' ਕਿਹਾ ਗਿਆ ਹੈ, ਇਨ੍ਹਾਂ ਨੇ ਸਾਰੇ ਸੰਸਾਰ ਨੂੰ ਵੱਸ ਵਿਚ ਕੀਤਾ ਹੋਇਆ ਹੈ :

(1) **ਪੰਚ ਦੂਤ ਮੁਹਹਿ ਸੰਸਾਰਾ॥** *(ਆਦਿ ਗ੍ਰੰਥ, ਪੰਨਾ 113)*

(2) **ਏਕ ਨਗਰੀ ਪੰਚ ਚੋਰ ਬਸੀਅਲੇ...॥** *(ਆਦਿ ਗ੍ਰੰਥ, ਪੰਨਾ 503)*

ਇਨ੍ਹਾਂ ਵਿਕਾਰਾਂ ਨੂੰ ਤਿਆਗਣ ਲਈ ਗੁਰਬਾਣੀ ਵਿਚ ਥਾਂ-ਥਾਂ ਉੱਤੇ ਜ਼ੋਰ ਦਿੱਤਾ ਗਿਆ ਹੈ ਅਤੇ ਸਾਧਕ ਨੂੰ ਇਨ੍ਹਾਂ ਤੋਂ ਸੁਚੇਤ ਕੀਤਾ ਗਿਆ ਹੈ ਕਿਉਂਕਿ ਇਹ ਉਸ ਦੇ ਸ਼ਖ਼ਸੀ ਆਚਾਰ ਦੇ ਰਾਹ ਵਿਚ ਵੱਡੀ ਰੁਕਾਵਟ ਹਨ :

**ਤਿਆਗਨਾ ਤਿਆਗਨੁ ਨੀਕਾ, ਕਾਮੁ ਕ੍ਰੋਧੁ ਲੋਭੁ ਤਿਆਗਨਾ॥**
*(ਆਦਿ ਗ੍ਰੰਥ, ਪੰਨਾ 1018)*

ਗੀਤਾ ਵਿਚ ਵੀ ਕਾਮ, ਕ੍ਰੋਧ, ਲੋਭ ਨੂੰ ਤ੍ਰਿਬਿਧ ਨਰਕਾਂ ਦੇ ਦਰ ਕਿਹਾ ਗਿਆ ਹੈ ਅਤੇ ਇਨ੍ਹਾਂ ਨੂੰ ਤਿਆਗਣ ਦੀ ਪ੍ਰੇਰਨਾ ਦਿੱਤੀ ਹੈ। ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਆਦਿ ਮਨੋਬਿਰਤੀਆਂ ਮਨੁੱਖ ਦੀ ਸ਼ਖ਼ਸੀਅਤ ਦੀਆਂ ਸੰਚਾਲਕ ਸ਼ਕਤੀਆਂ ਹਨ, ਪਰੰਤੂ ਮਨੁੱਖ ਲਈ ਆਪਣੇ ਉੱਚ-ਆਦਰਸ਼ ਪੁਰ ਪਹੁੰਚਣ ਲਈ ਇਨ੍ਹਾਂ ਬਿਰਤੀਆਂ ਉੱਤੇ ਕਾਬੂ ਪਾਉਣਾ ਬੜਾ ਜ਼ਰੂਰੀ ਹੈ। ਇਨ੍ਹਾਂ ਮਨੋਬਿਰਤੀਆਂ ਨੂੰ ਗੁਰਮਤਿ

ਨੇ ਤਿਆਗਣ ਲਈ ਜ਼ੋਰਦਾਰ ਸ਼ਬਦਾਂ ਵਿਚ ਉਪਦੇਸ਼ ਕੀਤਾ ਹੈ ਕਿਉਂਕਿ ਇਨ੍ਹਾਂ ਅਵਗੁਣਾਂ ਦੀ ਹੋਂਦ ਮਨੁੱਖ ਦੇ ਪਛਤਾਵੇ ਦਾ ਮੂਲ ਕਾਰਨ ਬਣਦੀ ਹੈ। ਇਸ ਲਈ ਇਨ੍ਹਾਂ ਨੂੰ ਤਿਆਗਣਾ ਹੀ ਠੀਕ ਹੈ:

**ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ ॥** *(ਆਦਿ ਗ੍ਰੰਥ, ਪੰਨਾ 418)*

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਪਣੇ ਵਿਚ ਬੁਰੇ ਹਨ ਪਰ ਇਨ੍ਹਾਂ ਦੀ ਸੰਜਮ ਨਾਲ ਕੀਤੀ ਵਰਤੋਂ ਆਤਮਿਕ ਉੱਨਤੀ ਵਿਚ ਸਹਾਇਕ ਹੁੰਦੀ ਹੈ। ਗੁਰਮਤਿ ਵਿਚਾਰਧਾਰਾ ਵਿਚ ਇਨ੍ਹਾਂ ਵਿਕਾਰਾਂ ਦਾ ਤਿਆਗ ਅਤੇ ਸਦਗੁਣਾਂ ਦਾ ਆਭਾਸ ਮਨੁੱਖ ਨੂੰ ਉਚੇਰਾ ਸਦਾਚਾਰਕ ਜੀਵਨ ਜਿਊਣ ਲਈ ਪ੍ਰੇਰਣਾ ਦਿੰਦਾ ਹੈ। ਅੰਤ ਵਿਚ ਅਸੀਂ ਇਸ ਨਤੀਜੇ ਉੱਤੇ ਪੁੱਜਦੇ ਹਾਂ ਕਿ ਪੰਜ ਚੋਰਾਂ ਨੂੰ ਸਾਧ-ਸੰਗਤ ਕਰਨ ਨਾਲ ਭਾਜੜ ਪੈਂਦੀ ਹੈ। ਇਹ ਮਨੁੱਖ ਨੂੰ ਅਸ਼ਾਂਤੀ ਪ੍ਰਦਾਨ ਕਰਦੇ ਹਨ। ਇਨ੍ਹਾਂ ਨੂੰ ਮਾਰ ਕੇ ਹੀ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ। ਗੁਰੂ ਜੀ ਫ਼ੁਰਮਾਉਂਦੇ ਹਨ:

**ਪੰਚ ਮਾਰਿ ਸੁਖੁ ਪਾਇਆ...॥** *(ਆਦਿ ਗ੍ਰੰਥ, ਪੰਨਾ 1330)*

ਕਾਮ, ਸਭ ਤੋਂ ਪ੍ਰਬਲ ਅਤੇ ਰਸਦਾਇਕ ਜਜ਼ਬਾ ਹੈ, ਜੋ ਮਨੁੱਖਾਂ, ਪਸ਼ੂਆਂ ਅਤੇ ਪੰਛੀਆਂ ਆਦਿ ਸਭ ਉੱਪਰ ਅਸਰ ਕਰਦਾ ਹੈ। ਸਭ ਮਨੋਵਿਕਾਰਾਂ ਵਿਚੋਂ ਇਹ ਪ੍ਰਮੁੱਖ ਜਜ਼ਬਾ ਹੈ। ਗੁਰੂ ਨਾਨਕ 'ਕਾਮ' ਨੂੰ ਮਨੁੱਖੀ ਸ਼ਖ਼ਸੀਅਤ ਦੀ ਇਕ ਅਜਿਹੀ ਮਨੋ-ਰੁਚੀ ਕਲਪਦੇ ਹਨ, ਜੋ ਸਦਾਚਾਰਕ ਸੰਤੁਲਨ ਕਾਇਮ ਨਹੀਂ ਰਹਿਣ ਦਿੰਦੀ। ਕਾਮ ਮਾਰੂ ਬਿਰਤੀਆਂ ਵਿਚੋਂ ਇਕ ਪ੍ਰਮੁੱਖ ਬਿਰਤੀ ਹੈ। ਇਹ ਨਾ ਕੇਵਲ ਸਮਾਜ ਦੀ ਪਵਿੱਤਰਤਾ ਭੰਗ ਕਰਦੀ ਹੈ, ਸਗੋਂ ਮਨੁੱਖ ਆਪ ਵੀ ਕਾਮ ਦੀ ਭੱਠੀ ਵਿਚ ਝੁਲਸ ਜਾਂਦਾ ਹੈ। ਗੁਰਬਾਣੀ ਵਿਚ ਲਿਖਿਆ ਹੈ ਕਿ ਇਹ ਸਰੀਰ ਨੂੰ ਇਸ ਤਰ੍ਹਾਂ ਗਾਲ ਦਿੰਦਾ ਹੈ, ਜਿਸ ਤਰ੍ਹਾਂ ਸੁਹਾਗਾ ਸੋਨੇ ਨੂੰ ਢਾਲ ਦਿੰਦਾ ਹੈ:

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੋਹਾਗਾ ਢਾਲੈ ॥** *(ਆਦਿ ਗ੍ਰੰਥ, ਪੰਨਾ 932)*

ਕਾਮ ਦੀ ਪ੍ਰਬਲ ਬਿਰਤੀ ਉਪਰ ਗ੍ਰਿਹਸਤ ਦੇ ਦੁਆਰਾ ਹੀ ਕਾਬੂ ਪਾਇਆ ਜਾ ਸਕਦਾ ਹੈ। ਗੁਰਮਤਿ ਵਿਚ ਕਾਮ ਦਾ ਮਨੋਭਾਵ ਦੇ ਤੌਰ 'ਤੇ ਖੰਡਨ ਕੀਤਾ ਹੈ। ਉਸ ਦੀ ਪ੍ਰਾਣੀ ਮਾਤਰ ਦ੍ਰਿਸ਼ਟੀ ਤੋਂ ਆਲੋਚਨਾ ਨਹੀਂ ਹੈ। ਗੁਰੂ ਨਾਨਕ ਸਾਹਿਬ ਪ੍ਰਵਿਰਤੀ ਮਾਰਗ ਤੋਂ ਗ੍ਰਿਹਸਥ ਧਰਮ ਦੇ ਪੱਖੀ ਸਨ ਅਤੇ ਮਰਯਾਦਿਤ ਵਿਵਾਹਤ ਜੀਵਨ ਨੂੰ ਗ਼ੈਰ ਇਖ਼ਲਾਕੀ ਨਹੀਂ ਮੰਨਦੇ ਸਨ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਪਰ-ਇਸਤਰੀ ਗਮਨ ਹੀ ਅਨੈਤਿਕ ਹੈ:

**ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥** *(ਆਦਿ ਗ੍ਰੰਥ, ਪੰਨਾ 472)*

ਗੁਰਬਾਣੀ ਵਿਚ ਇਸ ਨੂੰ ਅਗਨੀ ਕ੍ਰੋਧ ਚੰਡਾਲ ਕਿਹਾ ਗਿਆ ਹੈ। ਜਿਸ ਤਰ੍ਹਾਂ ਅਗਨੀ ਸਭ ਚੀਜ਼ਾਂ ਨੂੰ ਭਸਮ ਕਰ ਦਿੰਦੀ ਹੈ। ਇਸੇ ਤਰ੍ਹਾਂ ਕ੍ਰੋਧ ਸਭ ਗੁਣਾਂ ਨੂੰ ਨਸ਼ਟ ਕਰ ਦਿੰਦਾ ਹੈ। ਇਸ ਨੂੰ ਚੰਡਾਲ ਇਸ ਲਈ ਕਿਹਾ ਗਿਆ ਹੈ ਕਿ ਇਹ ਨਿਰਦਈ

ਹੁੰਦਾ ਹੈ। ਇਸ ਕਰਕੇ ਗੁਰਬਾਣੀ ਵਿਚ ਕ੍ਰੋਧ ਦੇ ਵਿਕਰਾਲ ਕਰਮ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਗਿਆ ਹੈ:

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥ ਜਿਉ ਕੰਚਨ ਸੋਹਾਗਾ ਢਾਲੈ ॥**

*(ਆਦਿ ਗ੍ਰੰਥ, ਪੰਨਾ 932)*

ਕਾਮ ਅਤੇ ਕ੍ਰੋਧ ਕਾਇਆ ਨੂੰ ਇਸ ਤਰ੍ਹਾਂ ਸਤਿਆਨਾਸ ਕਰ ਦਿੰਦੇ ਹਨ, ਜਿਸ ਤਰ੍ਹਾਂ ਸੁਹਾਗਾ ਸੋਨੇ ਨੂੰ ਢਾਲ ਦਿੰਦਾ ਹੈ। ਗੁਰਮਤਿ ਅਨੁਸਾਰ ਇਹ ਅੰਤਰ ਧਨ ਚੁਰਾਂਦਾ ਹੈ:

**ਕਾਮੁ ਕ੍ਰੋਧੁ ਅੰਤਰਿ ਧਨੁ ਹਿਰੈ ॥** *(ਆਦਿ ਗ੍ਰੰਥ, ਪੰਨਾ 352)*

ਕ੍ਰੋਧ ਮਨੋਬਿਰਤੀ ਤੋਂ ਕਲਹ, ਲੜਾਈ, ਝਗੜਾ ਅਤੇ ਵਾਦ-ਵਿਵਾਦ ਪੈਦਾ ਹੁੰਦੇ ਹਨ। ਗੁਰਮਤਿ ਵਿਚ ਸ਼ਖ਼ਸੀ ਨੈਤਿਕ ਦ੍ਰਿਸ਼ਟੀ ਤੋਂ ਕ੍ਰੋਧ ਨਾਲ ਸੜ ਰਹੀ ਲੋਕਾਈ ਨੂੰ ਕ੍ਰੋਧ ਤੋਂ ਬਚਣ ਲਈ ਪ੍ਰੇਰਨਾ ਦਿੱਤੀ ਗਈ ਹੈ। ਕ੍ਰੋਧ ਵੀ ਮਾਨਸਿਕ ਦੁਰਬਲਤਾ ਦਾ ਚਿੰਨ੍ਹ ਹੈ। ਮਾਨਸਿਕ ਦੁਰਬਲਤਾ ਵਾਲਾ ਮਨੁੱਖ ਪ੍ਰਭੂ ਭਗਤੀ ਵਿਚ ਧਿਆਨ ਨਹੀਂ ਲਗਾ ਸਕਦਾ। ਉਸ ਪਾਸੋਂ ਭਗਤੀ ਨਹੀਂ ਹੋ ਸਕਦੀ। ਉਹ ਤਾਂ ਚੰਗੇ ਭਲੇ ਮਨੁੱਖ ਦਾ ਵੀ ਨਿਰਾਦਰ ਕਰਨੋਂ ਸੰਕੋਚ ਨਹੀਂ ਕਰਦਾ।

ਲੋਭ ਜਿਨ੍ਹਾਂ ਦੇ ਮਨ ਅੰਦਰ ਸਮਾ ਜਾਂਦਾ ਹੈ, ਉਹ ਪਰਮਾਤਮਾ ਨੂੰ ਭੁੱਲ ਜਾਂਦੇ ਹਨ ਅਤੇ ਲੋਭ ਵੱਸ ਕੁਰਾਹੇ ਪੈ ਕੇ ਸੰਸਾਰ ਵਿਚ ਗ਼ਲਤ ਕੰਮਾਂ ਵਿਚ ਮਗਨ ਹੋ ਕੇ ਆਪਣਾ ਜੀਵਨ ਨਸ਼ਟ ਕਰ ਲੈਂਦੇ ਹਨ। ਗੁਰਮਤਿ ਵਿਚ ਲੋਭੀ ਨੂੰ ਇਕ ਹਲਕੇ ਕੁੱਤੇ ਨਾਲ ਤੁਲਨਾ ਦਿੱਤੀ ਹੈ, ਜੋ ਲਾਲਚ ਵੱਸ ਸਭ ਪਾਸੇ ਦੌੜਦਾ ਹੈ ਅਤੇ ਸਭ ਕੁਝ ਖਾਂ ਜਾਂਦਾ ਹੈ:

**ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥** *(ਆਦਿ ਗ੍ਰੰਥ, ਪੰਨਾ 15)*

ਲੋਭੀ ਮਨੁੱਖ ਸੰਸਾਰ ਦੇ ਸਾਰੇ ਪਦਾਰਥ ਪ੍ਰਾਪਤ ਕਰ ਕੇ ਵੀ ਭੁੱਖਾ ਹੀ ਰਹਿੰਦਾ ਹੈ। ਉਹ ਕਦੇ ਵੀ ਨਹੀਂ ਰੱਜਦਾ। ਲੋਭ ਜਾਂ ਲਾਲਚ ਦੇ ਵੱਸ ਜੇਕਰ ਸੰਸਾਰ ਦੀ ਦੌਲਤ ਇਕੱਠੀ ਕਰ ਵੀ ਲਈ ਜਾਵੇ ਤਾਂ ਵੀ ਉਹ ਸਾਥ ਨਹੀਂ ਜਾਣੀ। ਇਹ ਦੌਲਤ ਪਾਪ ਕਮਾਉਣ ਨਾਲ ਲੋਭ ਦੇ ਵੱਸ ਹੀ ਇਕੱਠੀ ਕੀਤੀ ਜਾਂਦੀ ਹੈ ਅਤੇ ਹੱਕ ਹਲਾਲ ਨਾਲ ਕਮਾਈ ਕਰਨੀ ਬੜੀ ਔਖੀ ਹੈ:

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥** *(ਆਦਿ ਗ੍ਰੰਥ, ਪੰਨਾ 417)*

ਭਗਤੀ ਦਾ ਆਦਰਸ਼ ਪ੍ਰਭੂ ਨਾਲ ਇਕਮਿਕਤਾ ਪ੍ਰਾਪਤ ਕਰਨਾ ਹੈ, ਪਰੰਤੂ ਦੁਨਿਆਵੀ ਪਦਾਰਥਾਂ ਦਾ ਲੋਭ ਲਾਲਚ ਇਸ ਆਦਰਸ਼ ਦੀ ਪ੍ਰਾਪਤੀ ਵਿਚ ਸਾਧਕ ਲਈ ਬਾਧਕ ਸਿੱਧ ਹੁੰਦਾ ਹੈ। ਅਸਲ ਵਿਚ ਲੋਭ ਇਕ ਮਾਨਸਿਕ ਰੋਗ ਹੈ, ਜਿਹੜਾ ਮਨੁੱਖ ਨੂੰ ਘੁਣ ਦੀ ਤਰ੍ਹਾਂ ਖਾਂਦਾ ਹੈ।

ਮੋਹ ਦਾ ਤਿਆਗ ਕਰਕੇ ਹੀ ਪ੍ਰਾਣੀ ਸੰਸਾਰ ਵਿਚ ਖ਼ੁਸ਼ ਰਹਿ ਸਕਦਾ ਹੈ। ਇਸ ਕਰਕੇ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਸੰਸਾਰਕ ਵਸਤੂ ਨਾਲ ਲਿਪਟਣਾ ਨਹੀਂ ਚਾਹੀਦਾ

ਸਗੋਂ ਇਹ ਸੰਸਾਰ ਵਿਚ ਕੇਵਲ ਫੁੱਲਾਂ ਦੀ ਤਰ੍ਹਾਂ (ਜਿਵੇਂ ਉਹ ਪਾਣੀ ਵਿਚ ਰਹਿੰਦਾ ਹੋਇਆ ਵੀ ਪਾਣੀ ਤੋਂ ਨਿਰਲੇਪ ਰਹਿੰਦਾ ਹੈ) ਰਹਿਣਾ ਚਾਹੀਦਾ ਹੈ:

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**

*(ਆਦਿ ਗ੍ਰੰਥ, ਪੰਨਾ 938)*

ਸੰਸਾਰ ਵਿਚ ਇਸ ਤੋਂ ਮੁਕਤ ਹੋਣਾ ਹੀ ਵਿਅਕਤੀ ਦੇ ਭਲੇ ਵਿਚ ਹੈ। ਦੁਨਿਆਵੀ ਵਸਤਾਂ ਦਾ ਮੋਹ ਛੱਡ ਕੇ ਹੀ ਪਰਮ-ਪਦ ਦੀ ਪ੍ਰਾਪਤੀ ਹੁੰਦੀ ਹੈ, ਪਰੰਤੂ ਇਸ ਮੋਹ ਦਾ ਉਸ ਸੱਚੇ ਵਾਹਿਗੁਰੂ ਦੀ ਨਦਰਿ ਨਾਲ ਨਾਸ਼ ਹੁੰਦਾ ਹੈ:

**ਨਦਰਿ ਕਰੇ ਤਾ ਏਹੁ ਮੋਹੁ ਜਾਇ॥**
**ਨਾਨਕ ਹਰਿ ਸਿਉ ਰਹੈ ਸਮਾਇ॥** *(ਆਦਿ ਗ੍ਰੰਥ, ਪੰਨਾ 356)*

ਭਾਵੇਂ ਇਸ ਮੋਹ ਵਿਚ ਕੀ ਜਾਨਵਰ, ਕੀ ਪੰਛੀ, ਕੀ ਮਨੁੱਖ ਸਭ ਬੱਧੇ ਹੋਏ ਹਨ, ਪਰੰਤੂ ਇਸ ਮੋਹ ਕਰਕੇ ਹੀ ਪ੍ਰਾਣੀ ਮੁੜ ਮੁੜ ਜੋਨੀ ਵਿਚ ਪੈਂਦਾ ਹੈ ਅਤੇ ਨਰਕ ਨੂੰ ਜਾਂਦਾ ਹੈ। ਇਹ ਮੋਹ ਸਭ ਝੂਠਾ ਅਤੇ ਭਰਮ ਹੈ:

**ਮੋਹੁ ਕੁਟੰਬੁ ਮੋਹੁ ਸਭ ਕਾਰ॥**
**ਮੋਹੁ ਤੁਮ ਤਜਹੁ ਸਗਲ ਵੇਕਾਰ॥** *(ਆਦਿ ਗ੍ਰੰਥ, ਪੰਨਾ 356)*

ਮੋਹ ਤੋਂ ਛੁਟਕਾਰਾ ਪਾਉਣ ਵਾਲੇ ਵਿਅਕਤੀ ਨੂੰ ਗੁਰੂ ਜੀ ਨੇ ਬਹਾਦਰ ਸੂਰਮਾ ਕਿਹਾ ਹੈ।

ਹਉਮੈ ਜਾਂ ਹੰਕਾਰ ਅਜਿਹਾ ਸ਼ਖ਼ਸੀ ਅਵਗੁਣ ਹੈ, ਜਿਹੜਾ ਮਨੁੱਖ ਦੀ ਸ਼ਖ਼ਸੀਅਤ ਨੂੰ ਮੁਕੰਮਲ ਨਹੀਂ ਹੋਣ ਦਿੰਦਾ ਅਤੇ ਅੰਦਰੂਨੀ ਤੌਰ 'ਤੇ ਨਿਰਬਲ ਕਰਦਾ ਹੈ। ਮਨੁੱਖ ਨੂੰ ਆਪਣੇ ਆਦਰਸ਼ ਤੋਂ ਦੂਰ ਰੱਖਦਾ ਹੈ। ਅਹੰਕਾਰੀ ਮਨੁੱਖ ਨੂੰ ਅੰਧਾ ਕਿਹਾ ਜਾਂਦਾ ਹੈ। ਅਹੰਕਾਰ ਦਾ ਮਾਰਗ ਨਾਸ਼ ਦਾ ਮਾਰਗ ਹੈ। ਗਰੂਰ ਦਾ ਸਿਰ ਨੀਵਾਂ ਹੁੰਦਾ ਹੈ। ਜਿਹੜਾ ਵੀ ਆਪਣੇ ਆਪ ਨੂੰ ਉੱਚਾ ਸਮਝਦਾ ਹੈ, ਪਲ ਭਰ ਵਿਚ ਨਾਸ਼ ਹੋ ਜਾਂਦਾ ਹੈ। ਇਹ ਮਨੁੱਖ ਨੂੰ ਟੀਸੀ ਉੱਪਰ ਚੜ੍ਹਾ ਕੇ ਪਟਕਾ ਮਾਰਦਾ ਹੈ ਅਤੇ ਮਿੱਟੀ ਵਿਚ ਰੋਲ ਦਿੰਦਾ ਹੈ, ਜਿਵੇਂ ਗੁਰਬਾਣੀ ਵਿਚ ਫ਼ੁਰਮਾਨ ਹੈ:

**ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ॥** *(ਆਦਿ ਗ੍ਰੰਥ, ਪੰਨਾ 956)*

ਜਦੋਂ ਮਨੁੱਖ ਇਸ ਦੇ ਚੱਕਰ ਵਿਚ ਫਸ ਜਾਂਦਾ ਹੈ ਤਾਂ ਉਹ ਪ੍ਰਭੂ ਉਸ ਤੋਂ ਅੱਡ ਹੋ ਜਾਂਦਾ ਹੈ:

**ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ॥**
**ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ ਅਪਾਰੁ॥**

*(ਆਦਿ ਗ੍ਰੰਥ, ਪੰਨਾ 937)*

ਹਉਮੈ, ਇਕ ਭਿਅੰਕਰ ਮਨੋਵਿਕਾਰ ਹੈ, ਜਿਹੜਾ ਮਨੁੱਖ ਨੂੰ ਅਭਿਮਾਨ ਵਿਚ ਵਸਾ ਕੇ ਰੱਖ ਦਿੰਦਾ ਹੈ। ਆਪਣੇ ਆਪੇ ਤੋਂ ਚੇਤੰਨ ਹੋਇਆ ਮਨੁੱਖ ਆਪਣੇ

ਕਰਮ-ਕੁਕਰਮ ਆਪਣਾ ਭਲਾ ਬੁਰਾ ਜਾਣਦਾ ਹੁੰਦਾ ਹੈ। ਇਸ ਲਈ ਇਹ ਦਾਰੂ ਹੈ। ਗੁਰੂ ਜੀ ਫ਼ੁਰਮਾਉਂਦੇ ਹਨ :

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥** *(ਆਦਿ ਗ੍ਰੰਥ, ਪੰਨਾ 466)*

ਜਪੁਜੀ ਵਿਚ ਇਹ ਲਿਖਿਆ ਹੈ ਕਿ ਜਿਹੜਾ ਮਨੁੱਖ ਇਹ ਸਮਝਦਾ ਹੈ ਕਿ ਸਭ ਕੁਝ ਪ੍ਰਭੂ ਦੇ ਹੁਕਮ ਵਿਚ ਹੁੰਦਾ ਹੈ, ਉਹ ਹੰਕਾਰ ਵਾਲੀਆਂ ਗੱਲਾਂ ਨਹੀਂ ਕਰਦਾ :

**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥** *(ਜਪੁਜੀ, ਪਉੜੀ 2)*

ਹੰਕਾਰੀ ਮਨੁੱਖ ਦੇ ਮਨ ਵਿਚ ਵਾਹਿਗੁਰੂ ਦਾ ਨਿਵਾਸ ਨਹੀਂ ਹੋ ਸਕਦਾ। ਉਸ ਦਾ ਨਿਵਾਸ ਤਾਂ ਉਥੇ ਹੁੰਦਾ ਹੈ, ਜਿਥੇ ਹਉਮੈ ਮਰ ਚੁੱਕੀ ਹੋਵੇ :

**ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ ॥** *(ਆਦਿ ਗ੍ਰੰਥ, ਪੰਨਾ 55)*

ਉਸ ਪ੍ਰਭੂ ਦੀ ਮਿਹਰ ਦੀ ਨਜ਼ਰ ਹੋ ਜਾਣ ਨਾਲ, ਉਹ ਆਪ ਸਾਧਕ ਨੂੰ, ਬਾਹੋਂ ਪਕੜ ਕੇ ਹਉਮੈ ਦੇ ਦੁਖਦਾਇਕ ਰੋਗ ਤੋਂ ਛੁਡਾ ਦਿੰਦਾ ਹੈ :

**ਪਾਰਬ੍ਰਹਮਿ ਜਿਸੁ ਕੀਨੀ ਦਇਆ ॥**
**ਬਾਹ ਪਕੜਿ ਰੋਗਹੁ ਕਢਿ ਲਇਆ ॥** *(ਆਦਿ ਗ੍ਰੰਥ, ਪੰਨਾ 1141)*

# ਬਾਣੀ ਸੰਸਾਰ ਵਿਚ
# ਸੰਤ-ਸਿਪਾਹੀ ਦਾ ਆਦਰਸ਼ (ਮੀਰੀ-ਪੀਰੀ)

ਮਨੁੱਖੀ ਏਕਤਾ ਤੇ ਸਮਾਨਤਾ ਦੀ ਗੱਲ ਲਗਭਗ ਸਾਰੇ ਧਰਮਾਂ, ਸਾਰੀਆਂ ਵਿਚਾਰਧਾਰਾਵਾਂ ਅਤੇ ਸਾਰੇ ਆਗੂ ਕਰਦੇ ਆਏ ਹਨ, ਪਰ ਸੰਸਾਰ ਵਿਚ ਬੋਲਬਾਲਾ ਸਦਾ ਹੀ ਉੱਚੀਆਂ ਜਾਤਾਂ, ਸੱਤਾਧਾਰੀਆਂ, ਧਨਵਾਨਾਂ ਤੇ ਬਲਵਾਨ ਲੋਕਾਂ ਦਾ ਰਿਹਾ ਹੈ। ਕੁਝ ਲੋਕੀ ਇਨ੍ਹਾਂ ਕਾਰਨਾਂ ਕਰਕੇ ਆਮ ਲੋਕਾਂ 'ਤੇ ਹਕੂਮਤ ਕਰਦੇ ਰਹੇ ਹਨ, ਜ਼ੁਲਮ ਕਰਦੇ ਰਹੇ ਹਨ ਅਤੇ ਉਨ੍ਹਾਂ ਨੂੰ ਹਰ ਤਰ੍ਹਾਂ ਨਾਲ ਗ਼ੁਲਾਮ ਬਣਾ ਕੇ ਰੱਖਦੇ ਰਹੇ ਹਨ।

ਲੋਕਾਂ ਦੀ ਜ਼ਿੰਦਗੀ ਵਿਚ ਚਾਨਣ ਮੁਨਾਰਾ ਬਣਨ ਵਾਲੀ ਹਰ ਮਹਾਨ ਸ਼ਖ਼ਸੀਅਤ ਲੋਕਾਂ ਨੂੰ ਜਿਸ ਧਰਮ ਦਾ ਰਾਹ ਦੱਸਦੀ ਹੈ, ਉਹ ਧਰਮ ਕੇਵਲ ਮਨੁੱਖ ਦੀਆਂ ਅਧਿਆਤਮਕ ਲੋੜਾਂ ਨੂੰ ਹੀ ਨਹੀਂ ਪੂਰਾ ਕਰਦਾ, ਉਸ ਨੂੰ ਜ਼ੁਲਮ ਅਤੇ ਅਨਿਆਂ ਨਾਲ ਲੜਨ ਅਤੇ ਠੁਕਰਾਏ ਗਏ ਵਿਅਕਤੀਆਂ ਦੀ ਆਜ਼ਾਦੀ ਦਾ ਰਾਹ ਵੀ ਵਿਖਾਉਂਦਾ ਹੈ।

ਆਪਣੇ ਵੇਲੇ ਦੇ ਹਾਕਮਾਂ ਦੇ ਜ਼ੁਲਮ, ਅਨਿਆਂ ਅਤੇ ਹਕੂਮਤ ਦੇ ਅੰਨ੍ਹੇ ਨਸ਼ੇ ਨੂੰ ਗੁਰੂ ਨਾਨਕ ਦੇਵ ਜੀ ਨੇ ਮਹਿਸੂਸ ਕੀਤਾ ਸੀ। "ਰਾਜੇ ਸੀਹ ਮੁਕਦਮ ਕੁਤੇ" ਆਖ ਕੇ ਉਨ੍ਹਾਂ ਨੇ ਅਜਿਹੇ ਹਾਕਮਾਂ ਨੂੰ ਭੰਡਿਆ ਵੀ ਸੀ। ਜ਼ੁਲਮ ਅਤੇ ਅਨਿਆਂ ਨਾਲ ਲੜਨ ਦਾ ਜਜ਼ਬਾ ਵੀ ਲੋਕਾਂ ਅੰਦਰ ਪੁੰਗਰਣਾ ਸ਼ੁਰੂ ਹੋ ਗਿਆ ਸੀ ਅਤੇ 'ਪੰਥ' ਦੇ ਰੂਪ ਵਿਚ ਇਕ ਸੰਗਠਨ ਜਾਂ ਜਥੇਬੰਦੀ ਦਾ ਰੂਪ ਵੀ ਉਭਰਨ ਲੱਗ ਪਿਆ ਸੀ। ਅਜਿਹੀ ਜਥੇਬੰਦੀ ਨਿਰੋਲ ਧਾਰਮਿਕ ਰਹਿੰਦੀ, ਲੋਕਾਂ ਨੂੰ ਸਿਰਫ਼ ਭਗਤੀ ਦਾ ਮਾਰਗ ਦੱਸਦੀ ਰਹਿੰਦੀ ਅਤੇ ਵੇਲੇ ਦੀ ਹਕੂਮਤ ਨਾਲ ਕਿਸੇ ਵੀ ਤਰ੍ਹਾਂ ਦੇ ਟਕਰਾਓ ਤੋਂ ਆਪਣੇ ਆਪ ਨੂੰ ਬਚਾਉਂਦੀ ਰਹਿੰਦੀ ਤਾਂ ਆਮ ਪੰਥਾਂ, ਮਤਾਂ, ਸੰਪਾਦਾਵਾਂ ਵਾਂਗ ਇਸ ਦਾ ਰੂਪ ਬਣਿਆ ਰਹਿਣਾ ਸੀ। ਪਰ ਗੁਰੂ ਸਾਹਿਬਾਨ ਨੇ ਜਿਸ ਆਦਰਸ਼ਕ ਮਨੁੱਖ ਦੀ ਕਲਪਨਾ ਕੀਤੀ ਸੀ ਉਹ ਕੇਵਲ 'ਸੰਤ' ਨਹੀਂ ਸੀ। ਉਸ ਨੇ ਸਿਪਾਹੀ ਵੀ ਬਣਨਾ ਸੀ। 'ਸੰਤ' ਅਤੇ 'ਸਿਪਾਹੀ' ਦਾ ਸੁਮੇਲ ਹੀ ਮਨੁੱਖ ਨੂੰ ਪੂਰਨ ਬਣਾਉਂਦਾ ਹੈ।

ਗੁਰਮਤਿ ਵਿਚ ਅਧਿਆਤਮਕ ਪੱਖੋਂ ਉੱਚਾ ਚੁੱਕਦਿਆਂ ਇਹ ਵੀ ਦ੍ਰਿੜ੍ਹ ਕਰਵਾਇਆ ਕਿ ਧਾਰਮਿਕ ਰੁਚੀਆਂ ਵਾਲੇ ਅਤੇ 'ਸਰਬੱਤ ਦੇ ਭਲੇ' ਦੇ ਕਾਰਜ ਕਰਨ ਵਾਲੇ ਨੂੰ ਕਈ ਮੁਸੀਬਤਾਂ ਸਹਾਰਨੀਆਂ ਪੈਂਦੀਆਂ ਹਨ, ਜਿਸ ਲਈ ਅਕਾਲ ਪੁਰਖ ਦਾ ਭਰੋਸਾ ਅਤੇ ਉਸ ਦੇ ਭਾਣੇ ਵਿਚ ਰਹਿਣਾ ਜ਼ਰੂਰੀ ਹੈ। ਉਸ ਲਈ ਪਹਿਲਾਂ ਆਪਾ ਕੁਰਬਾਨ ਕਰਨ ਅਤੇ 'ਸਭੋ' ਕੁਝ ਗੁਰੂ ਤਥਾ ਅਕਾਲ ਪੁਰਖ ਨੂੰ ਸਮਰਪਣ ਕਰਨ ਦੀ ਰੁਚੀ ਪ੍ਰਦਾਨ ਕੀਤੀ ਅਤੇ ਜੇਕਰ ਅਜਿਹੇ ਸ਼ੁਭ ਕਰਮਾਂ ਵਿਚ ਕੋਈ ਵਿਘਨ ਪਾਉਣ

ਵਾਲਾ ਰੁਕਾਵਟਾਂ ਖੜੀਆਂ ਕਰੇ ਤਾਂ ਕਿਸੇ ਹੋਰ ਦੀ ਸਹਾਇਤਾ ਦੀ ਲੋੜ ਨਾ ਪਵੇ, ਅਕਾਲ ਪੁਰਖ ਨੂੰ ਸਿਮਰਨ ਵਾਲਾ, ਸੰਤ, ਅਕਾਲ ਪੁਰਖ ਦਾ ਦਾਸ ਬਣ, ਅਕਾਲ ਪੁਰਖ ਦੀ ਹੀ ਓਟ ਲੈ, ਸਿਪਾਹੀ ਵੀ ਬਣੇ ਅਤੇ ਆਪਣੀ ਅਣਖ ਅਤੇ ਸਵੈ-ਮਾਣ ਦੀ ਰੱਖਿਆ ਵੀ ਆਪ ਹੀ ਕਰਨ ਯੋਗ ਹੋਵੇ। ਇਸ ਉਦੇਸ਼ ਦੀ ਪੂਰਤੀ ਲਈ ਗੁਰੂ ਗੋਬਿੰਦ ਸਿੰਘ ਜੀ ਨੇ 'ਖਾਲਸਾ ਪੰਥ' ਦੀ ਸਾਜਨਾ ਕੀਤੀ ਅਤੇ ਸਭਨਾਂ ਨੂੰ ਚੜ੍ਹਦੀ ਕਲਾ ਵਿਚ ਜੀਵਨ ਜਿਊਣ ਯੋਗ ਬਣਾ ਦਿੱਤਾ, ਜੋ ਸਰਬੱਤ ਦਾ ਭਲਾ ਲੋਚਦਿਆਂ ਆਪ ਅਣਖ ਤਥਾ ਸਵੈਮਾਣ ਸਹਿਤ ਜੀਵਨ ਜੀਅ ਸਕੇ ਅਤੇ ਹੋਰਨਾਂ ਦੀ ਸਹਾਇਤਾ ਲਈ ਵੀ ਸਦਾ ਤਤਪਰ ਰਹੇ।

ਗੁਰੂ ਗੋਬਿੰਦ ਸਿੰਘ ਜੀ ਦਾ ਸਾਰਾ ਜੀਵਨ ਅਕਾਲ ਪੁਰਖ ਦੀ ਜੈਕਾਰ ਕਰਨ ਵਾਲਾ, ਧਰਮ ਯੁੱਧ ਕੇ ਚਾਉ ਵਾਲਾ ਸੀ, ਜਿਥੇ ਉਹ ਖੜਗਧਾਰੀ ਯੋਧੇ ਸਨ, ਅਕਾਲ ਪੁਰਖ ਦੀ ਉਸਤਤਿ ਵਿਚ ਸਦਾ ਲਿਵਲੀਨ ਰਹਿਣ ਵਾਲੇ ਮਹਾਨ ਕਵੀ ਸਨ, ਉਥੇ ਮਨੁੱਖਤਾ ਨੂੰ ਪ੍ਰੇਮ ਭਾਵ ਨਾਲ ਅਕਾਲ ਪੁਰਖ ਦੀ ਪ੍ਰਤੀਤ ਦਾ ਪ੍ਰਣ ਨਿਭਾਉਣ ਵਾਲੇ ਸਨ। ਉਨ੍ਹਾਂ ਨੇ ਆਪਣੇ ਜੀਵਨ ਦੇ ਥੋੜ੍ਹੇ ਜਿਹੇ ਜੀਵਨ-ਕਾਲ ਦੌਰਾਨ ਬਹੁ-ਪੱਖੀ ਅਧਿਆਤਮਕ ਅਤੇ ਇਤਿਹਾਸਕ ਕਰਤੱਵ ਕਰ ਦਿਖਾਇਆ। ਮਾਨਸ ਜਾਤਿ ਦੀ ਏਕਤਾ, ਦੇਹੁਰਾ ਤੇ ਮਸੀਤ ਦੀ ਏਕਤਾ ਦੀ ਭਾਵਨਾ ਨੂੰ ਸਪੱਸ਼ਟ ਕਰਦਿਆਂ ਗੁਰੂ ਸਾਹਿਬ ਨੇ ਜ਼ਾਲਮਾਂ ਦੇ ਜ਼ੁਲਮਾਂ, ਦੋਖੀਆਂ, ਦੁਸ਼ਟਾਂ ਵਿਰੁੱਧ ਧਰਮ ਯੁੱਧ ਲਈ ਜੂਝਣ ਹਿੱਤ ਖ਼ਾਲਸਾ ਪੰਥ ਨੂੰ ਤਿਆਰ ਕਰ, ਐਸਾ ਸਾਬਤ ਸੂਰਤ, ਦਸਤਾਰ ਸਹਿਤ ਖ਼ਾਲਸਾ ਸਿਰਜਿਆ, ਜੋ ਭਵਿੱਖ ਵਿਚ ਜ਼ਾਲਮਾਂ ਦੀਆਂ ਜੜ੍ਹਾਂ ਤਕ ਹਿਲਾਉਣ ਯੋਗ ਹੋ ਗਿਆ।

ਗੁਰੂ ਸਾਹਿਬ ਦੇ ਯੁੱਧ ਵੀ ਕਿਸੇ ਧਰਤੀ ਦੇ ਖਿੱਤੇ 'ਤੇ ਕਾਬਜ਼ ਹੋਣ ਦੇ ਨਹੀਂ ਸਨ, ਨਾ ਹੀ ਜਿੱਤ ਹਾਸਲ ਕਰਨ ਦੇ ਸਨ, ਇਹ ਜ਼ਾਲਮ ਦੀ ਬਦੀ ਵਿਰੁੱਧ ਸੱਚ ਤੇ ਨੇਕੀ ਦਾ ਯੁੱਧ ਸੀ, ਜੋ 'ਸੱਚ' ਅਤੇ ਅਕਾਲ ਪੁਰਖ ਦੀ ਫ਼ਤਹਿ ਦਰਸਾਉਣ ਲਈ ਸੀ, ਜਿਸ ਕਾਰਨ ਜਿੱਤ ਦੀ ਹਉਮੈ ਨੂੰ ਵੀ ਮਾਰਿਆ ਜਾ ਸਕੇ ਅਤੇ ਧਰਮ ਦੀ ਰਖਿਆ ਲਈ ਲੋੜ ਪਵੇ ਤਾਂ ਜਾਨ ਤਕ ਵੀ ਕੁਰਬਾਨ ਕੀਤੀ ਜਾ ਸਕੇ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਕਾਲ ਵਿਚ ਅਜਿਹਾ ਕਰ ਵਿਖਾਇਆ, ਸਾਰਾ ਸਰਬੰਸ ਕੁਰਬਾਨ ਕਰਵਾ ਲਿਆ, ਪਰ ਅਕਾਲ ਪੁਰਖ ਦੇ ਭਾਣੇ ਵਿਚ ਰਹਿੰਦਿਆਂ ਸੱਚ ਦੀ ਜੈ ਤੋੜ ਨਿਭਾਹੀ ਅਤੇ 'ਜ਼ਫ਼ਰਨਾਮੇ' ਰਾਹੀਂ ਜਿੱਤ ਦਾ ਐਲਾਨ ਵੀ ਕਰ ਦਿੱਤਾ, ਉਹ ਜਿੱਤ ਜੋ ਅਕਾਲ ਪੁਰਖ 'ਤੇ ਭਰੋਸੇ ਦੀ ਜਿੱਤ ਸੀ ਅਤੇ ਅਕਾਲ ਪੁਰਖ ਦੀ ਆਪਣੀ ਜਿੱਤ ਸੀ। ਆਦਰਸ਼ਕ ਮਨੁੱਖ ਜਿਥੇ ਪਰ-ਉਪਕਾਰੀ ਅਤੇ ਸਮੁੱਚੇ ਸੰਸਾਰ ਦੇ ਕਲਿਆਣ ਦੀ ਸੋਚ ਰੱਖਦਾ ਹੈ, ਉਥੇ ਇਹ ਭਰੋਸਾ ਵੀ ਰੱਖਦਾ ਹੈ ਕਿ ਇਸ਼ਟ-ਪਰਮੇਸ਼ਰ ਇਕ ਹੈ, ਉਸ ਦਾ ਰਸਤਾ ਦਿਖਾਉਣ ਵਾਲਾ ਵੀ ਇਕ ਗੁਰੂ ਹੈ।

ਗੁਰਬਾਣੀ, ਗੁਰੂ ਸਾਹਿਬ ਦੇ ਜੀਵਨ ਤੇ ਉਦੇਸ਼ਾਂ ਵਿੱਚੋਂ ਜੋ ਕੁਝ ਝਲਕਦਾ ਹੈ, ਉਸ ਤੋਂ ਇਹੀ ਅਹਿਸਾਸ ਹੁੰਦਾ ਹੈ ਕਿ ਸਿੱਖੀ ਦਾ ਰਸਤਾ ਸਹਿਜ ਨਹੀਂ, ਸੱਚਾਈ ਅਤੇ ਧਰਮ ਦੇ ਰਸਤੇ 'ਤੇ ਚੱਲਦਿਆਂ ਅਨੇਕਾਂ ਮੁਸ਼ਕਿਲਾਂ ਹਨ, ਮੁਸੀਬਤਾਂ ਹਨ ਤੇ ਤਸੀਹੇ ਝੱਲਣੇ ਪੈ ਸਕਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਤੱਤੀਆਂ ਤਵੀਆਂ 'ਤੇ

ਬੈਠ ਕੇ ਤੇ ਸਰੀਰ 'ਤੇ ਗਰਮ ਰੇਤ ਪੁਆ ਕੇ ਦੱਸਦੇ ਹਨ ਕਿ ਸੱਚ, ਹੱਕ ਤੇ ਇਨਸਾਫ਼ ਦੇ ਰਸਤੇ 'ਤੇ ਚੱਲਦਿਆਂ ਉਨ੍ਹਾਂ ਨੂੰ ਕਿਸ-ਕਿਸ ਤਰ੍ਹਾਂ ਦੇ ਤਸੀਹੇ ਝੱਲਣੇ ਪੈ ਸਕਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਸ਼ਹਾਦਤ ਦੇ ਕੇ ਦੱਸਦੇ ਹਨ ਕਿ ਧਰਮ ਦੇ ਰਸਤੇ 'ਤੇ ਚੱਲਣ ਵਾਲਿਆਂ ਨੂੰ ਕਿਸੇ ਵੀ ਤਰ੍ਹਾਂ ਦੀ ਕੁਰਬਾਨੀ ਕਰਨ ਤੋਂ ਸੰਕੋਚ ਨਹੀਂ ਕਰਨਾ ਹੋਵੇਗਾ। ਭਾਈ ਦਿਆਲਾ ਗਰਮ ਪਾਣੀ ਦੀ ਦੇਗ ਵਿਚ ਉਬਾਲੇ ਗਏ, ਭਾਈ ਮਤੀ ਦਾਸ ਆਰੇ ਨਾਲ ਚਿਰ ਕੇ ਅਤੇ ਭਾਈ ਸਤੀ ਦਾਸ ਸੜੀ ਬਲਦੀ ਰੂੰ ਵਿਚ ਲਪੇਟੇ ਜਾ ਕੇ ਦੱਸਦੇ ਹਨ ਕਿ ਜੇ ਸਿੱਖ ਬਣਨਾ ਹੈ, ਆਪਣੇ ਗੁਰੂ 'ਤੇ ਸ਼ਰਧਾ ਤੇ ਵਿਸ਼ਵਾਸ ਰੱਖਣਾ ਹੈ ਤਾਂ ਇਹ ਸਭ ਕੁਝ ਸਹਿਣ ਲਈ ਤੁਹਾਨੂੰ ਤਿਆਰ ਹੋਣਾ ਪਵੇਗਾ, ਜੇ ਤੁਸੀਂ ਇਸ ਤਰ੍ਹਾਂ ਆਪਾ ਸੱਚਾਈ ਤੇ ਧਰਮ ਦੇ ਰਸਤੇ 'ਤੇ ਚੱਲਦਿਆਂ ਕੁਰਬਾਨ ਕਰ ਸਕਦੇ ਹੋ ਤਾਂ ਹੀ ਤੁਸੀਂ ਗੁਰੂ ਦੇ ਦਰਬਾਰ ਵਿਚ ਪ੍ਰਵਾਨ ਹੋ।

ਭਾਰਤ ਦੇ ਧਾਰਮਿਕ ਗ੍ਰੰਥ ਅਤੇ ਇਤਿਹਾਸ ਇਸ ਵਿਚਾਰ ਦੇ ਗਵਾਹ ਹਨ ਕਿ ਜਦੋਂ ਵੀ ਭਾਰਤ ਦੀ ਧਰਤੀ 'ਤੇ ਜ਼ੁਲਮ ਅਤੇ ਅਤਿਆਚਾਰ ਦਾ ਵਾਧਾ ਹੋਇਆ ਤਾਂ ਉਸ ਵਧਦੇ ਜ਼ੁਲਮ ਅਤੇ ਅਤਿਆਚਾਰਾਂ ਨੂੰ ਠੱਲ ਪਾਉਣ ਲਈ ਅਤੇ ਦੁਖੀ ਜਨਤਾ ਨੂੰ ਸਹਾਰਾ ਦੇਣ ਲਈ ਕੋਈ ਨਾ ਕੋਈ ਰੱਬੀ ਨੂਰ ਮਨੁੱਖੀ ਜਾਮਾ ਪਹਿਨ ਕੇ ਮਨੁੱਖਤਾ ਦਾ ਸਹਾਰਾ ਬਣਿਆ ਅਤੇ ਮਨੁੱਖਤਾ ਨੂੰ ਸਹੀ ਮਾਰਗ ਦਿਖਾਇਆ।

ਪੰਜਾਬ ਅਤੇ ਭਾਰਤ ਦੀ ਧਰਤੀ ਮਹਾਨ ਹੈ ਕਿਉਂਕਿ ਇਥੇ ਦਸ ਗੁਰੂ ਨੂਰਾਂ ਨੇ ਵੱਖ-ਵੱਖ ਸਮੇਂ 'ਤੇ ਮਨੁੱਖੀ ਜਾਮਾ ਪਹਿਨ ਕੇ ਮਨੁੱਖਤਾ ਉਪਰ ਹਰ ਪੱਖ ਤੋਂ ਹੋ ਰਹੇ ਅਤਿਆਚਾਰ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ ਸਮੁੱਚੀ ਮਨੁੱਖਤਾ ਨੂੰ ਸਮੇਂ-ਸਮੇਂ ਜਾਗ੍ਰਿਤ ਕੀਤਾ। ਇਸ ਚੇਤਨਾ ਦੇ ਮੋਢੀ ਗੁਰੂ ਨਾਨਕ ਦੇਵ ਜੀ ਸਨ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤਕ ਇਸ ਚੇਤਨਾ ਦਾ ਸੰਚਾਰ ਹੋਇਆ। ਦਸ-ਗੁਰੂ ਜੋਤਾਂ ਨੇ ਮਾਨਵ ਸਮਾਜ ਅੰਦਰ ਭਗਤੀ ਅਤੇ ਸ਼ਕਤੀ ਦੀ ਜਾਗ੍ਰਤੀ ਨਾਲ ਇਕ ਅਜਿਹਾ ਨਿਵੇਕਲਾ ਧਰਮ ਪੰਥ ਤਿਆਰ ਕੀਤਾ, ਜਿਸ ਵਿਚ ਜਾਤ-ਪਾਤ, ਅਮੀਰ-ਗ਼ਰੀਬ, ਉੱਚੇ-ਨੀਵੇਂ ਆਦਿ ਦਾ ਕੋਈ ਭੇਦ ਨਹੀਂ ਸੀ। ਉਨ੍ਹਾਂ ਦੁਆਰਾ ਚਲਾਇਆ ਨਵਾਂ ਪੰਥ ਦੁਖੀ, ਮਜ਼ਲੂਮ ਮਾਨਵਤਾ ਦਾ ਸਹਾਰਾ ਬਣਿਆ।

ਇਹ ਪੰਥ ਨਿਰਮਲ ਪੰਥ ਸੀ ਜਿਸ ਦਾ ਆਧਾਰ ਸੱਚ, ਸਵੈਮਾਨ ਅਤੇ ਪ੍ਰੇਮ ਸੀ। ਜਿਸ ਨਾਲ ਮਾਨਵਤਾ ਦੇ ਇਤਿਹਾਸ ਵਿਚ ਦਾਰਸ਼ਨਿਕ, ਯਥਾਰਥਕ ਅਤੇ ਆਦਰਸ਼ਕ ਸੋਚ ਦੀ ਜਾਗ੍ਰਤੀ ਹੋਈ, ਜਿਸ ਨਾਲ ਮਾਨਵ ਸਮਾਜ ਲਈ ਸੰਪੂਰਨ ਆਦਰਸ਼ ਪਰਾਇਣ ਜੀਵਨ-ਜਾਚ ਦਾ ਆਰੰਭ ਹੋਇਆ। ਸਿੱਖ ਗੁਰੂਆਂ ਨੇ ਮਾਨਵ ਦੇ ਸਨਮੁੱਖ ਲੌਕਿਕ ਅਤੇ ਪਾਰਲੌਕਿਕ ਸੁਤੰਤਰਤਾ ਦੇ ਇਨਕਲਾਬ ਦੀ ਚੇਤਨਾ-ਦ੍ਰਿਸ਼ਟੀ ਰੱਖੀ, ਜਿਸ ਨਾਲ ਮਾਨਵ ਅੰਦਰ ਸੂਰਮਾ ਸ਼ਕਤੀ ਪੈਦਾ ਹੋਈ। ਮਾਨਵ-ਪ੍ਰੇਮ ਅਤੇ ਕੁਰਬਾਨੀ, ਇਸ ਨਵੀਨ ਜੀਵਨ-ਜਾਚ ਦਾ ਆਧਾਰ ਸੀ। ਨਿਸ਼ਕਾਮ ਕਰਨੀ ਇਸ ਜੀਵਨ ਜੁਗਤੀ ਦਾ ਆਦਰਸ਼ ਸੀ।

ਗੁਰੂ ਅਰਜਨ ਦੇਵ ਜੀ ਦੀ ਸ਼ਾਂਤਮਈ ਸ਼ਹੀਦੀ ਉਪਰੰਤ ਗੁਰੂ ਹਰਿਗੋਬਿੰਦ ਸਾਹਿਬ ਨੇ ਆਪਣੇ ਸਿੱਖਾਂ ਨੂੰ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪ੍ਰਦਾਨ ਕੀਤੀਆਂ।

ਸੰਤ ਅਤੇ ਸਿਪਾਹੀ ਦੀਆਂ ਦੋ ਤਾਕਤਾਂ ਦਾ ਧਾਰਨੀ ਬਣਾਇਆ।

ਗੁਰੂ ਤੇਗ਼ ਬਹਾਦਰ ਜੀ ਨੇ "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ" ਦੀ ਸੂਰਬੀਰ ਜੀਵਨ ਸ਼ਕਤੀ ਪ੍ਰਦਾਨ ਕੀਤੀ। ਮਾਨਵ ਸਮਾਜ ਵਿਚ ਉਨ੍ਹਾਂ ਬਦੀ ਦੇ ਵਿਰੁੱਧ ਉਠ ਖੜਾ ਹੋਣ ਅਤੇ ਲੜਨ ਦੀ ਚੇਤਨਾ ਦਾ ਸੰਚਾਰ ਕੀਤਾ। ਉਨ੍ਹਾਂ ਨੇ ਆਪ ਤਲਵਾਰ ਉਠਾਈ ਅਤੇ ਰਣ-ਖੇਤਰ ਵਿਚ ਸੂਰਬੀਰਤਾ ਸਦਕਾ ਤੇਗ਼ ਦੇ ਧਨੀ 'ਪਦ' ਨਾਲ ਸਨਮਾਨਿਤ ਹੋਏ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਨੇ ਨਿਵੇਕਲੇ ਖ਼ਾਲਸਾ ਪੰਥ ਦੀ ਸਿਰਜਨਾ ਕੀਤੀ, ਜਿਸ ਦੀ ਨੀਂਹ ਧਰਮ, ਸੱਚ, ਸੇਵਾ, ਖਿਮਾ, ਕੁਰਬਾਨੀ ਦੇ ਨਿਯਮਾਂ 'ਤੇ ਉਸਾਰੀ ਗਈ। ਭਾਈ ਨੰਦ ਲਾਲ ਸਿੰਘ ਦੇ ਬਚਨਾਂ ਅਨੁਸਾਰ ਖ਼ਾਲਸਾ ਪੰਥ ਦੇ ਇਹ ਗੁਣ ਸਨ:

**ਖਾਲਸਾ ਸੋ ਨਿਰਧਨ ਕੋ ਪਾਲੇ। ਖਾਲਸਾ ਸੋਈ ਦੁਸਟ ਕੋ ਗਾਲੇ।**

## ਮੀਰੀ-ਪੀਰੀ ਦਾ ਸੰਕਲਪ

ਸਿੱਖ ਧਰਮ ਸ਼ੁੱਧ ਰੂਪ ਵਿਚ ਆਤਮਕ-ਅਨੁਭਵ ਅਤੇ ਸੱਚ-ਆਚਾਰ ਉੱਤੇ ਆਧਾਰਤ ਧਰਮ ਹੈ। ਆਤਮਕ-ਅਨੁਭਵ ਦਾ ਭਾਵ ਹੈ—ਰੱਬ ਇਕ ਹੈ, ਉਸ ਦੀ ਹੋਂਦ ਸਰਬ-ਵਿਆਪੀ ਹੈ, ਸਾਰਾ ਸ੍ਰਿਸ਼ਟੀ-ਮੰਡਲ ਉਸ ਦੇ ਹੁਕਮ ਵਿਚ ਹੈ, ਹਰ ਮਨੁੱਖ ਵਿਚ ਰੱਬ ਦੀ ਜੋਤਿ ਦਾ ਪ੍ਰਕਾਸ਼ ਹੈ, ਜੋਤਿ-ਪ੍ਰਕਾਸ਼ ਕਰਕੇ ਹੀ ਉਸ ਨੂੰ ਇਹ ਦੇਹ ਜਾਂ ਸਰੀਰ ਪ੍ਰਾਪਤ ਹੋਇਆ ਹੈ, ਜਿੰਨਾ ਚਿਰ ਰੱਬ ਉਸ ਦੀ ਜਾਪ-ਸਿਮਰਤੀ ਵਿਚ ਹੈ, ਉਹ ਸੱਚ-ਆਚਾਰ ਨਾਲ ਸ਼ਿੰਗਾਰਿਆ ਇਕ ਧਰਮੀ ਸੂਰਬੀਰ ਅਤੇ ਸਿਰਜਨਾਤਮਿਕ ਮਨੁੱਖ ਹੈ। ਧਰਮ ਕੋਈ ਗ੍ਰਹਿਣ ਕਰ ਲੈਣ, ਉਹ ਹਿੰਦੂ ਹੋਵੇ, ਮੁਸਲਮਾਨ ਹੋਵੇ, ਜਾਂ ਸਿੱਖ, ਉਹ ਅੰਦਰੋਂ ਬਾਹਰੋਂ ਆਤਮਕ-ਅਨੁਭਵ ਤੇ ਸੱਚ-ਆਚਾਰ ਨਾਲ ਸ਼ਿੰਗਾਰਿਆ ਹੋਣਾ ਚਾਹੀਦਾ ਹੈ। ਸ਼ੁੱਧ ਆਤਮਕ-ਅਨੁਭਵ ਵਿਚ ਜਿਊਣ ਵਾਲਾ ਤੇ ਸੱਚ-ਆਚਾਰ ਨਾਲ, ਨਿਰਵੈਰ ਤੇ ਨਿਡਰ ਹੋ ਕੇ ਜੀਵਨ ਦੇ ਸਮਾਜਕ, ਸਭਿਆਚਾਰਕ, ਸਦਾਚਾਰਕ ਅਤੇ ਰਾਜਨੀਤਕ ਖੇਤਰਾਂ ਵਿਚ ਵਿਚਰਣ ਵਾਲੇ ਨੂੰ ਗੁਰੂ ਨਾਨਕ ਦੇਵ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਸੋਚ ਤੇ ਬੋਲੀ ਵਿਚ ਕਦੀ ਧਰਮੀ, ਕਦੀ ਸਭਿਆਚਾਰਕ, ਕਦੀ ਦੇਵਤਾ, ਕਦੀ ਗੁਰਮੁਖਿ, ਕਦੀ ਸੁਜਾਨ-ਪੁਰਸ਼, ਕਦੀ ਸੂਰਮਾ, ਕਦੀ ਭਗਵੰਤ ਰੂਪ, ਕਦੀ ਮਰਦ ਕਾਮਿਲ ਅਤੇ ਕਦੀ ਮਰਦ-ਅਗੰਮੜਾ ਆਖਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਦੇ ਸਰਬ ਭਾਵੀ ਤੇ ਸੰਪੂਰਨ ਧਰਮ-ਅਨੁਭਵ ਦੀ ਪ੍ਰਕ੍ਰਿਆ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਹੀ, ਸ਼ਰਧਾਂਜਲੀ ਵਜੋਂ, ਸਰ ਇਕਬਾਲ ਨੇ ਗੁਰੂ ਨਾਨਕ ਦੇਵ ਜੀ ਦੇ ਪ੍ਰਤਿ ਸਦਾ ਸਲਾਮਤ ਰਹਿਣ ਵਾਲਾ ਅਨੁਭਵ ਮੂਰਤੀਮਾਨ ਕੀਤਾ ਸੀ:

*ਫਿਰ ਉਠੀ ਆਖ਼ਿਰ ਸਦਾ, ਤੌਹੀਦ ਕੀ ਪੰਜਾਬ ਸੇ।*
*ਹਿੰਦ ਕੋ ਇਕ ਮਰਦੇ-ਕਾਮਿਲ ਨੇ ਜਗਾਇਆ ਖ਼ਵਾਬ ਸੇ।*

ਗੁਰੂ ਗੋਬਿੰਦ ਸਿੰਘ ਜੀ ਨੇ ਧਰਮ-ਹੇਤ ਜਨਮ ਲੈ ਕੇ ਜਿਵੇਂ ਨਿਰਵੈਰਤਾ ਤੇ ਨਿਡਰਤਾ ਨਾਲ ਸੱਚ-ਆਚਾਰ ਦੇ ਧਰਮ ਨੂੰ ਚਲਾਇਆ, ਸੰਤ-ਬਿਰਤੀ ਤੇ ਸੰਤਾਂ ਨੂੰ

ਉਭਾਰਿਆ, ਧਰਮ ਤੇ ਸੰਤ-ਵਿਰੋਧੀ ਦੁਸ਼ਟਾਂ-ਦੋਖੀਆਂ ਨੂੰ ਜੜ੍ਹੋਂ ਪੁੱਟ ਕੇ ਪਛਾੜਿਆ, ਨਿਸ਼ਚੇ ਹੀ ਇਹ ਸਾਰਾ ਚਰਿੱਤਰ ਮਰਦ ਅਗੰਮੜੇ ਵਾਲਾ ਸੀ। ਸਮਕਾਲੀ ਅਨੁਭਵੀ ਤੇ ਵਿਦਵਾਨ ਵਾਰ-ਕਵੀ ਭਾਈ ਗੁਰਦਾਸ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਨਿਰਵੈਰ ਤੇ ਨਿਰਭੈਅ ਚਰਿੱਤਰ ਨੂੰ ਵੇਖ ਕੇ ਹੀ 'ਮਰਦ ਅਗੰਮੜਾ' ਹੋਣ ਦਾ ਵਿਸ਼ੇਸ਼ਣ ਦਿੱਤਾ ਹੋਵੇਗਾ :

**ਵਹਿ ਪ੍ਰਗਟਿਓ ਮਰਦ ਅਗੰਮੜਾ ਵਰਿਆਮ ਅਕੇਲਾ॥**
**ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥**

ਦਸਾਂ ਪਾਤਿਸ਼ਾਹੀਆਂ ਦੀ ਜੋਤਿ ਦੇ ਪ੍ਰਕਾਸ਼ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਸਪੱਸ਼ਟ ਨਿਰਣਾ ਹੈ ਕਿ ਸੱਚ (ਰੱਬ) ਨੂੰ ਆਪਣੀ ਸਿਮਰਤੀ ਵਿਚ ਦ੍ਰਿੜ੍ਹ ਕਰਨਾ 'ਧਰਮ' ਹੈ। ਧਰਮ ਦੀ ਪ੍ਰਕ੍ਰਿਆ ਵਿਚ ਰਹਿ ਕੇ ਨਿਡਰ ਤੇ ਬੇਪਰਵਾਹ ਹੋ ਕੇ, ਦੁਸ਼ਟ-ਦੋਖੀਆਂ ਨੂੰ ਪਹਿਲਾਂ ਵੰਗਾਰਨਾ, ਫਿਰ ਸੋਧਣ ਵਾਸਤੇ ਰਣ ਵਿਚ ਜੂਝ ਵੀ ਮਰਨਾ, ਇਹ ਸਾਰੀ ਜੀਵਨ-ਕ੍ਰਿਆ ਧਰਮੀ-ਯੋਧੇ ਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਧਰਮ ਤੇ ਇਸ ਧਰਮ ਸੱਚ ਆਚਾਰ ਵਿਚ ਜਿਊਣ ਵਾਲਿਆਂ ਗੁਰੂ ਪਾਤਿਸ਼ਾਹਾਂ ਤੇ ਗੁਰਸਿੱਖਾਂ ਦੀ ਧਾਰਮਿਕ, ਸਮਾਜਕ, ਸਭਿਆਚਾਰਕ, ਸਦਾਚਾਰਕ ਤੇ ਰਾਜਨੀਤਕ ਖੇਤਰਾਂ ਵਿਚ ਕੀਤੀ ਇਤਿਹਾਸਕ ਘਾਲਣਾ ਦੁਆਰਾ ਸਿਰਜਿਆ ਸਾਰਾ ਸਿੱਖ ਇਤਿਹਾਸ ਧਰਮੀ ਯੋਧਿਆਂ ਦੇ ਰੰਗ ਵਿਚ ਰੰਗਿਆ ਹੋਇਆ ਸਾਹਿਤ ਤੇ ਇਤਿਹਾਸ ਹੀ ਹੈ। ਗੁਰੂ-ਸਾਹਿਤ ਤੇ ਸਿੱਖ ਇਤਿਹਾਸ ਸਿਰਜਨਾ ਦੇ ਬੀਜ 'ਧਰਮੀ' ਹਨ ਤੇ ਧਰਮ-ਸੱਚ ਰੂਪੀ ਭਗਤੀ ਬੀਜਾਂ ਵਿਚੋਂ ਹੀ ਵੰਗਾਰ, ਸੰਘਰਸ਼, ਯੁੱਧ ਤੇ ਸ਼ਹੀਦ-ਬਿਰਤੀ ਦਾ ਸਹਿਜ ਸੁਭਾਅ ਨਿਕਾਸ ਤੇ ਵਿਕਾਸ ਹੋਇਆ ਹੈ। ਧਰਮ-ਸੱਚ ਮੂਲ ਹੈ ਤੇ ਧਰਮ-ਸੱਚ ਦੇ ਆਚਾਰ ਵਿਚੋਂ ਹੀ ਯੁੱਧ ਦਾ ਚਾਅ ਤੇ ਜੂਝ ਮਰਨ ਦੀ ਸ਼ਹੀਦ-ਬਿਰਤੀ ਉਪਜੀ ਹੈ। ਸਿੱਖ ਧਰਮ, ਗੁਰੂ ਬਾਣੀ ਤੇ ਸਾਰਾ ਸਿੱਖ ਇਤਿਹਾਸ ਇਸੇ ਵਿਸ਼ਵਾਸ ਜਾਂ ਸਿਧਾਂਤ ਉੱਤੇ ਕੇਂਦਰਿਤ ਹੈ।

ਸਿੱਖ ਧਰਮ ਦੇ ਧਰਮ-ਅਨੁਭਵ, ਵਿਸ਼ਵਾਸ-ਸਿਧਾਂਤ, ਸੱਚ-ਆਚਾਰ ਤੇ ਯੁੱਧ ਜੈਕਾਰ ਨਾਲ ਜੁੜੇ ਆਦਰਸ਼ਾਂ ਨੂੰ ਮੂਰਤੀਮਾਨ ਕਰਨ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ ਸਾਹਿਤ, ਸਿੱਖ ਇਤਿਹਾਸ ਅਤੇ ਬੋਲੀਆਂ ਵਿਚ ਅਨੇਕਾਂ ਜੁੱਟ ਸੰਕਲਪਾਂ ਦੀ ਸਿਰਜਨਾ ਕੀਤੀ ਗਈ ਹੈ। ਜਿਵੇਂ ਪੁਰਖ-ਪ੍ਰਕਿਰਤੀ, ਨੇਕੀ-ਬਦੀ, ਸੱਚ-ਝੂਠ, ਹੁਕਮ-ਹਉਮੈ, ਪਰਵਿਰਤੀ-ਨਵਿਰਤੀ, ਦੁੱਖ-ਸੁੱਖ, ਉਸਤਤ-ਨਿੰਦਾ, ਗ੍ਰਹਿਸਤ-ਉਦਾਸ, ਵਰ-ਘਰ, ਗੁਰਮੁਖਿ-ਮਨਮੁਖ, ਚਿੱਕੜ-ਕੇਸਰ, ਗਿਆਨ-ਅੰਧਕਾਰ, ਰਾਜ-ਜੋਗ, ਜੋਗ-ਭੋਗ, ਮੀਰੀ-ਪੀਰੀ, ਸੰਗਤ-ਪੰਗਤ, ਗ੍ਰੰਥ ਤੇ ਪੰਥ, ਦੇਗ-ਤੇਗ, ਸ਼ਿਵ-ਸ਼ਕਤੀ, ਭਗਤੀ-ਸ਼ਕਤੀ ਤੇ ਸੰਤ-ਸਿਪਾਹੀ ਆਦਿ। ਇਨ੍ਹਾਂ ਜੁੱਟ-ਸੰਕਲਪਾਂ ਵਿਚ ਜੀਵਨ ਕ੍ਰਿਆ ਦਾ ਜਿਹੜਾ ਵੀ ਤੱਤ ਜਾਂ ਆਦਰਸ਼ ਵਿਦਮਾਨ ਤੇ ਮੂਰਤੀਮਾਨ ਹੈ, ਉਹ ਜਾਂ ਤਾਂ ਸੱਚ, ਧਰਮ, ਸਿਮਰਨ, ਗਿਆਨ, ਤਿਆਗ, ਵਿਗਾਸ, ਸੇਵਾ, ਉਪਕਾਰ ਤੇ ਨਦਰਿ-ਨਿਹਾਲ ਦੀ ਭਾਵਨਾ ਨਾਲ ਜੁੜਿਆ ਹੋਇਆ ਹੈ—ਇਸ ਭਾਵਨਾ ਦੀ ਹਰ ਕ੍ਰਿਆ 'ਭਗਤੀ' ਦਾ ਕਰਮ ਹੈ ਜਾਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਨਾਲ ਜੁੜੇ ਮਾਇਆ-ਪਾਸਾਰ ਦੇ ਤੱਤਾਂ, ਕੂੜ, ਭਰਮ, ਬੰਧਨ, ਪਾਪ, ਪਾਖੰਡ, ਹਉਮੈ, ਜ਼ੁਲਮ ਤੇ

ਰਾਜ-ਅਭਿਮਾਨ ਨੂੰ ਪੇਸ਼ ਕਰਦਾ ਹੈ। ਮਾਇਆ ਪਾਸਾਰ ਦੇ ਇਹ ਸਾਰੇ ਕ੍ਰਿਆ-ਤੱਤ ਸ਼ਕਤੀ-ਸੱਤਾ ਨਾਲ ਜੁੜੇ ਹੋਏ ਹਨ, ਜੀਵਨ-ਖੇਡ ਵਿਚ ਨਿਰੰਤਰ ਭਗਤੀ ਤੇ ਸ਼ਕਤੀ ਦਾ ਅਜੋੜ ਕਿਸੇ ਨਾ ਕਿਸੇ ਰੂਪ ਵਿਚ ਰਹਿੰਦਾ ਹੈ:

**ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥** *(ਆਦਿ ਗ੍ਰੰਥ, ਪੰਨਾ 145)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਭਗਤੀ-ਭਾਵਨਾ ਵਾਲੀ ਹੈ, ਪਰ ਇਥੇ ਇਹ ਕਹਿਣਾ ਯੋਗ ਹੋਵੇਗਾ ਕਿ ਗੁਰੂ-ਭਗਤੀ ਤੇ ਭਾਰਤੀ ਭਗਤੀ ਲਹਿਰ ਦੇ ਭਾਵਨਾ ਮੰਡਲ ਤੇ ਆਦਰਸ਼ਾਂ ਵਿਚ ਸਪੱਸ਼ਟ ਅੰਤਰ ਹੈ। ਭਾਰਤੀ ਭਗਤੀ ਲਹਿਰ ਵਿਚ ਆਪੇ ਦਾ ਤਿਆਗ, ਨਿਮਰਤਾ ਤੇ ਮਿੱਠਤ ਭਾਵ, ਗੁਰੂ ਦੀ ਸ਼ਰਨ, ਪ੍ਰਭੂ ਦੇ ਹੁਕਮ-ਰਜ਼ਾ ਵਿਚ ਰਹਿਣ, ਨਾਮ-ਸਿਮਰਨ ਤੇ ਨਾਮ-ਰਸ ਵਿਚ ਮਗਨ ਹੋ ਕੇ ਜਿਊਣਾ, ਇਹ ਇਕ ਭਗਤੀ ਸਾਧਨਾ ਵਾਲੇ ਵਾਸਤੇ ਜ਼ਰੂਰੀ ਗੁਣ ਹਨ। ਇਸ ਗੁਣ-ਕ੍ਰਿਆ ਤੋਂ ਬਿਨਾਂ ਨਾ ਕੋਈ ਭਗਤ ਅਖਵਾ ਸਕਦਾ ਹੈ ਅਤੇ ਨਾ ਹੀ ਉਸ ਦੀ ਭਗਤੀ ਸਾਧਨਾ ਪਰਵਾਨ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੀ ਸ਼ਾਹਕਾਰ ਬਾਣੀ 'ਜਪੁਜੀ' ਵਿਚ ਸ਼ਾਇਦ ਇਸੇ ਭਗਤੀ ਵੱਲ ਸੰਕੇਤ ਕੀਤਾ ਹੈ:

**ਸਭਿ ਗੁਣ ਤੇਰੇ ਮੈ ਨਾਹੀ ਕੋਇ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ॥** *(ਜਪੁਜੀ, ਪਉੜੀ 21)*

ਭਾਰਤੀ ਭਗਤੀ ਲਹਿਰ ਵਿਚ ਆਪਣੇ ਸਤਿ ਗੁਣਾਂ ਤੇ ਦੁਖਾਂ ਦਾ ਪ੍ਰਗਟਾਅ ਤਾਂ ਹੈ, ਪਰ ਗੁਰੂ ਨਾਨਕ ਦੇਵ ਜੀ ਵਾਂਗ 'ਸੱਚ' ਸੁਣਾਉਣ ਦੀ ਵੰਗਾਰ ਕਿਸੇ ਕੋਲ ਵੀ ਨਹੀਂ ਸੀ। ਆਪਣੇ ਹੱਕਾਂ ਦੀ ਪ੍ਰਾਪਤੀ ਲਈ ਬੇਇਨਸਾਫ਼ੀ ਤੇ ਜਬਰ ਵਿਰੁੱਧ ਸੰਘਰਸ਼ ਕਰਨਾ ਤੇ ਯੁੱਧ ਵਿਚ ਜੂਝ ਮਰਨ ਦੀ ਸਮਰੱਥਾ ਬਿਲਕੁਲ ਨਹੀਂ ਸੀ। ਸਾਰੀ ਭਗਤੀ ਲਹਿਰ ਰਾਜ-ਹਾਕਮਾਂ ਵਲੋਂ ਕੀਤੇ ਜ਼ੁਲਮ ਪ੍ਰਤੀ ਚੁੱਪ ਹੈ। ਭਗਤਾਂ ਵਿਚੋਂ ਕੇਵਲ 'ਕਬੀਰ ਜੀ' ਹੀ ਉਹ ਵੀ ਕਥਨ ਵਿਚ ਸੱਚੇ ਸੂਰਮੇ ਹੋਣ ਦੀ ਪਛਾਣ ਕਰਵਾਉਂਦੇ ਹਨ:

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥**
**ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥** *(ਆਦਿ ਗ੍ਰੰਥ, ਪੰਨਾ 1104)*

ਸਿੱਖ ਧਰਮ ਦੀ ਵਿਸ਼ੇਸ਼ਤਾ ਤੇ ਵਿਲੱਖਣਤਾ ਇਹ ਹੈ ਕਿ ਹਰ 'ਸੰਕਲਪ' ਆਪਣੀ ਸਾਰਥਿਕਤਾ ਨੂੰ ਮੂਰਤੀਮਾਨ ਕਰਨ ਲਈ ਸੰਸਥਾ ਦਾ ਰੂਪ ਗ੍ਰਹਿਣ ਕਰ ਜਾਂਦਾ ਹੈ ਤੇ 'ਸੰਸਥਾ' ਸੰਕਲਪਾਂ ਦੀ ਜੀਵਨ ਕ੍ਰਿਆ ਨੂੰ ਸਦਾ ਆਪਣੇ ਅੰਗ ਸੰਗ ਰੱਖ ਕੇ ਆਪਣੀ ਮੌਲਿਕਤਾ, ਆਪਣੀ ਸਹਿਜ-ਸੁਤੰਤਰਤਾ ਤੇ ਆਪਣੀ ਵਿਲੱਖਣਤਾ ਦੇ ਮਾਣ ਦੀ ਬਹਾਲੀ ਲਈ, ਲਗਾਤਾਰ ਪਿਛਲੇ 400 ਸਾਲਾਂ ਤੋਂ, ਕਦੀ ਸੰਘਰਸ਼ ਦੇ ਰੂਪ ਵਿਚ, ਕਦੀ ਰਾਜ-ਅਧਿਕਾਰੀ ਦੇ ਰੂਪ ਵਿਚ, ਕਦੀ ਆਜ਼ਾਦੀ-ਸੰਗ੍ਰਾਮੀਆਂ ਦੇ ਰੂਪ ਵਿਚ, ਕਦੀ ਧਰਮ-ਯੁੱਧ ਦੀ ਪ੍ਰਕ੍ਰਿਆ ਵਿਚ ਤੇ ਕਦੀ ਆਪਣੀ ਹਸਤੀ-ਹੋਂਦ ਦੀ ਸੁਰੱਖਿਆ ਲਈ ਜੂਝ ਰਹੀ ਹੈ।

'ਮੀਰੀ-ਪੀਰੀ' ਸਿੱਖ ਧਰਮ ਦੀ ਮੌਲਿਕਤਾ, ਸੁਤੰਤਰਤਾ, ਵਿਲੱਖਣਤਾ ਤੇ ਪਤਿ ਸੇਤੀ ਜਿਊਣ ਦੇ ਪ੍ਰੇਰਨਾ-ਸਰੋਤ ਪ੍ਰਤੀਕ ਵੀ ਹਨ ਅਤੇ ਸਿੱਖੀ-ਪ੍ਰੰਪਰਾ ਦੀ ਪਛਾਣ ਦੇ ਸਭ ਤੋਂ ਵੱਧ ਪ੍ਰਭਾਵਸ਼ਾਲੀ ਤੇ ਪ੍ਰਸਿੱਧ ਚਿੰਨ੍ਹ ਵੀ ਹਨ। 'ਮੀਰੀ-ਪੀਰੀ ਦਾ ਸੰਕਲਪ' ਸੰਸਥਾ ਤੇ ਪ੍ਰੰਪਰਾ ਰੂਪ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਗ੍ਰਹਿਣ ਕਰਦਾ ਹੈ। ਮੀਰੀ-ਪੀਰੀ ਦਾ ਭਾਵ ਹੈ—ਦੋ ਤਲਵਾਰਾਂ (ਕ੍ਰਿਪਾਨਾਂ)। ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂ-ਗੱਦੀ ਉੱਤੇ ਬੈਠਣ ਵੇਲੇ ਸੇਲੀ-ਮਾਲਾ (ਗੁਰਗੱਦੀ ਦੇ ਚਿੰਨ੍ਹ ਸਨ) ਦੀ ਮਰਯਾਦਾ ਦਾ ਤਿਆਗ ਕਰ ਕੇ ਆਪ ਬਾਬਾ ਬੁੱਢਾ ਜੀ ਨੂੰ ਕਿਹਾ ਕਿ ਹੁਣ ਸਮਾਂ ਤੇ ਹਾਲਾਤ ਸੇਲੀ-ਮਾਲਾ ਦੇ ਨਹੀਂ, ਮੈਨੂੰ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨਾਉ।

ਇਤਿਹਾਸ ਸਾਖੀ ਹੈ ਕਿ ਗੁਰੂ ਅਰਜਨ ਦੇਵ ਜੀ ਨੂੰ ਜਿਸ 'ਯਾਸਾ' ਕਾਨੂੰਨ ਦੇ ਅਧੀਨ ਧਾਰਮਿਕ ਤੇ ਸਿਆਸੀ ਦੋਸ਼ੀ ਠਹਿਰਾ ਕੇ ਸ਼ਹੀਦ ਕੀਤਾ ਜਾ ਰਿਹਾ ਸੀ, ਉਹ 'ਦੋਸ਼' ਨਾ ਧਾਰਮਿਕ ਦ੍ਰਿਸ਼ਟੀ ਤੋਂ ਠੀਕ ਸੀ ਅਤੇ ਨਾ ਹੀ ਸਿਆਸੀ ਤੌਰ 'ਤੇ ਸੱਚ ਸੀ। ਸਹੀ ਸਥਿਤੀ ਇਹ ਸੀ ਕਿ ਗੁਰੂ ਅਰਜਨ ਦੇਵ ਜੀ ਦੀ ਪਹਿਲੀ ਪ੍ਰਤਿਭਾ ਸੀ, ਜਿਨ੍ਹਾਂ ਨੂੰ ਆਪਣੇ ਜਨਮ ਤੋਂ ਹੀ ਗੁਰੂ-ਛੋਹ, ਗੁਰੂ-ਪਿਆਰ, ਗੁਰੂ-ਘਰ ਦੀ ਸਿੱਖਿਆ ਤੇ ਦੀਖਿਆ ਅਤੇ ਗੁਰਮਤਿ-ਸੱਚ-ਚਰਿੱਤਰ ਦੀ ਪਛਾਣ-ਪ੍ਰਾਪਤੀ ਹੋ ਗਈ ਸੀ। ਇਹੀ ਕਾਰਨ ਹੈ ਕਿ ਗੁਰੂ ਅਰਜਨ ਦੇਵ ਜੀ ਦੀ ਸਮੁੱਚੀ ਪ੍ਰਤਿਭਾ ਵੈਰ, ਵੰਡ ਤੇ ਵਿਤਕਰੇ, ਮੰਦਾ, ਬੁਰਾ ਤੇ ਦੁਸ਼ਮਣ-ਭਾਵਾਂ ਤੋਂ ਆਜ਼ਾਦ ਸੀ। ਗੁੱਸਾ, ਉਲਾਂਭਾ ਤੇ ਬਦਲਾ ਲੈਣ ਦੀਆਂ ਪਰਵਿਰਤੀਆਂ ਤੋਂ ਵੀ ਉਹ ਪੂਰੀ ਤਰ੍ਹਾਂ ਮੁਕਤ ਸਨ। ਸੱਚ, ਸਿਮਰਨ ਤੇ ਸੇਵਾ, ਸਬਰ, ਸਿਦਕ ਤੇ ਸਦਭਾਵਨਾ, ਸਹਿਜ, ਸੂਹਜ ਤੇ ਸਾਹਸ ਉਨ੍ਹਾਂ ਦੇ ਦਰਸ਼ਨ-ਦੀਦਾਰ ਦੀਆਂ ਕੀਮਤਾਂ ਸਨ।

ਗੁਰੂ ਅਰਜਨ ਦੇਵ ਜੀ ਦੀ ਸੰਪੂਰਨ ਤੇ ਸਿਰਜਨਾਤਮਿਕ ਪ੍ਰਤਿਭਾ ਦਾ ਕੇਂਦਰ-ਬਿੰਦੂ ਨਿਰੰਤਰ ਧਰਮ-ਸੱਚ ਤੇ ਸੱਚ ਦਾ ਆਚਾਰ ਸੀ। ਇਹੀ ਕਾਰਨ ਹੈ ਕਿ ਜੇ ਸ੍ਰੀ ਹਰਿਮੰਦਰ ਸਾਹਿਬ ਦੀ ਸਿਰਜਨਾ ਕੀਤੀ ਤਾਂ ਉਸ ਦਾ ਰੂਪ ਗੁਰੂ ਨਾਨਕ ਦੇਵ ਜੀ ਤੇ ਗੁਰੂ ਅਮਰਦਾਸ ਜੀ ਦੇ ਸੰਕਲਪਾਂ ਅਨੁਸਾਰ ਸਿਰਜਿਆ। ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਰੱਖ ਕੇ ਸਪੱਸ਼ਟ ਐਲਾਨ ਕੀਤਾ ਕਿ ਪੂਜਾ-ਭਗਤੀ ਕਰਨ ਲਈ ਧਰਤੀ ਦੇ ਹਰ ਮਨੁੱਖ ਨੂੰ ਭਾਵੇਂ ਉਹ ਬ੍ਰਾਹਮਣ ਹੈ ਜਾਂ ਸ਼ੂਦਰ ਹੈ, ਉਸ ਨੂੰ ਸਿਧਾਂਤਕ ਤੌਰ 'ਤੇ ਧਰਮ ਦੀ ਆਜ਼ਾਦੀ ਹੈ। ਪੂਜਾ-ਭਗਤੀ ਤੇ ਧਰਮ ਦੀ ਆਜ਼ਾਦੀ ਨੂੰ ਸੰਸਥਾ ਤੇ ਪ੍ਰਪੰਰਾ ਰੂਪ ਦੇਣ ਵਾਸਤੇ ਹੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਸਾਈਂ ਤੇ ਦਰਵੇਸ਼ 'ਮੀਆਂ ਮੀਰ' ਕੋਲੋਂ ਰਖਵਾਇਆ ਸੀ। 'ਪੋਥੀ ਪਰਮੇਸ਼ਰ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਸਿਰਜਨਾ ਤੇ ਸੰਪਾਦਨਾ ਵੇਲੇ ਵੀ ਗੁਰੂ ਅਰਜਨ ਦੇਵ ਜੀ ਨੇ ਜਿਸ ਧਰਮ-ਸਦਭਾਵ ਤੇ ਮਾਨਵ-ਏਕਤਾ ਦਾ ਪ੍ਰਗਟਾਵਾ ਕੀਤਾ ਸੀ, ਉਸ ਦਾ ਸਿੱਟਾ ਹੀ ਸੀ ਕਿ ਸਾਰੇ ਭੂ-ਮੰਡਲ ਵਿਚ, ਖ਼ਾਸ ਕਰਕੇ ਧਾਰਮਿਕ-ਮੰਡਲ ਵਿਚ ਗੁਰੂ ਅਰਜਨ ਦੇਵ ਜੀ ਦਾ ਪ੍ਰਭਾਵ ਤੇ ਪ੍ਰਤਾਪ ਵਧ ਰਿਹਾ ਸੀ। ਇਸ ਵਧ ਰਹੇ ਪ੍ਰਭਾਵ ਤੇ ਪ੍ਰਤਾਪ ਨੂੰ ਰੋਕਣ ਵਾਸਤੇ ਹੀ ਜਹਾਂਗੀਰ ਬਾਦਸ਼ਾਹ ਨੇ ਪਹਿਲਾਂ ਸੱਚ ਦੇ ਘਰ ਤੇ ਸ਼ਬਦ-ਹੱਟੀ ਸ੍ਰੀ ਹਰਿਮੰਦਰ ਸਾਹਿਬ ਨੂੰ 'ਦੁਕਾਨਿ ਬਾਤਿਨ' ਕਹਿਣਾ ਸ਼ੁਰੂ

ਕੀਤਾ ਤੇ ਅਖ਼ੀਰ ਗੁਰੂ ਅਰਜਨ ਦੇਵ ਜੀ ਨੂੰ ਸਿਆਸੀ ਦੋਸ਼ੀ ਠਹਿਰਾ ਕੇ 'ਯਾਸਾ' ਕਾਨੂੰਨ ਅਨੁਸਾਰ ਅੱਗ ਅਤੇ ਪਾਣੀ ਦੀ ਖੇਡ ਵਰਤਾ ਕੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ।

ਸ਼ਹੀਦ ਹੋਣ ਵੇਲੇ ਗੁਰੂ ਅਰਜਨ ਦੇਵ ਜੀ ਨੂੰ ਭਾਰਤੀ 'ਕਾਇਰਤਾ' (ਹੀਣਤਾ) ਤੇ ਸਰਕਾਰ ਦੇ 'ਅਤਿ-ਅਤਿਆਚਾਰ' ਦਾ ਪੂਰੀ ਤਰ੍ਹਾਂ ਅਨੁਭਵ ਸੀ ਅਤੇ ਉਨ੍ਹਾਂ ਨੂੰ ਪੂਰਾ ਵਿਸ਼ਵਾਸ ਵੀ ਸੀ ਕਿ 'ਅਤਿ- ਅਤਿਆਚਾਰ' ਦੀ ਸਮਾਪਤੀ 'ਸ਼ਸਤਰਾਂ' ਤੋਂ ਬਿਨਾਂ ਨਹੀਂ। ਇਥੇ ਇਸੇ ਸੱਚ-ਅਨੁਭਵ ਕਾਰਨ ਹੀ ਗ੍ਰਿਫ਼ਤਾਰ ਹੋਏ ਗੁਰੂ ਅਰਜਨ ਦੇਵ ਜੀ ਨੇ, ਲਾਹੌਰ ਵਿਚ ਸ਼ਹੀਦ ਹੋਣ ਵੇਲੇ, ਆਪਣੇ ਹੋਣਹਾਰ ਸਪੁੱਤਰ (ਗੁਰੂ) ਹਰਿਗੋਬਿੰਦ ਜੀ ਤੇ ਆਪਣੇ ਪਿਆਰੇ ਸਿੱਖਾਂ ਨੂੰ ਸ਼ਸਤਰ ਪਹਿਨਣ ਦੀ ਪ੍ਰੇਰਨਾ ਕੀਤੀ ਹੋਵੇਗੀ।

ਗੁਰੂ ਹਰਿਗੋਬਿੰਦ ਜੀ ਨੇ ਗੁਰੂ-ਸਿੰਘਾਸਨ ਉੱਤੇ ਬੈਠਦਿਆਂ ਹੀ ਪਹਿਲਾਂ ਆਪ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ, ਫਿਰ ਸ੍ਰੀ ਹਰਿਮੰਦਰ ਸਾਹਿਬ ਦੇ ਸਨਮੁੱਖ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ ਕੀਤੀ, ਫਿਰ ਮੰਦਰ ਤੇ ਤਖ਼ਤ, ਮੀਰੀ ਤੇ ਪੀਰੀ ਤੇ ਸਹਿਜ-ਸੁਮੇਲ ਵਜੋਂ ਦੋ ਨਿਸ਼ਾਨ ਸਾਹਿਬਾਂ (ਕੌਮੀ ਨਿਸ਼ਾਨ) ਦੀ ਸਥਾਪਨਾ ਕੀਤੀ, ਫਿਰ ਫ਼ੌਜੀ-ਭਰਤੀ ਕੀਤੀ, ਸਾਰੇ ਸਿੱਖਾਂ ਨੂੰ ਆਖਿਆ, ਕਿ ਜੇ ਮੇਰੀ ਖ਼ੁਸ਼ੀ ਲੈਣੀ ਹੈ ਤਾਂ ਭੇਟਾ ਸ਼ਸਤਰਾਂ ਤੇ ਘੋੜਿਆਂ ਦੀ ਲਿਆਉ, ਦਸਤਾਰਾਂ ਵੀ ਸੂਰਮਿਆਂ ਵਾਂਗੂੰ ਸਜਾ ਲਈਆਂ। ਜੇ ਸ੍ਰੀ ਹਰਿਮੰਦਰ ਸਾਹਿਬ ਅੰਦਰ ਲਗਾਤਾਰ ਸ਼ਬਦ ਦਾ ਕੀਰਤਨ ਹੁੰਦਾ ਸੀ ਤਾਂ ਬਾਦਸ਼ਾਹੀ ਪ੍ਰੰਪਰਾ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਸ਼ਾਮ ਨੂੰ ਢਾਡੀਆਂ ਵਲੋਂ ਗੁਰੂ ਅਜ਼ਮਤ ਦੀਆਂ ਵਾਰਾਂ ਵੀ ਗਾਈਆਂ ਜਾਣ ਲੱਗੀਆਂ। ਪੰਜਾਬੀ ਵਾਰ ਸਾਹਿਤ ਵਿਚ ਮੁਸਲਮਾਨ ਅਬਦੁੱਲਾ ਤੇ ਨੱਥਾ ਮੱਲ ਢਾਡੀਆਂ ਵਲੋਂ ਜਹਾਂਗੀਰ ਦੇ ਮੁਕਾਬਲੇ ਗੁਰੂ-ਅਜ਼ਮਤ ਤੇ ਮੀਰੀ-ਪੀਰੀ ਦੇ ਚਰਿੱਤਰ ਦੀ ਸ੍ਰੇਸ਼ਟਤਾ ਪ੍ਰਤੀ ਜੋ ਬੋਲ ਮਿਲਦੇ ਹਨ:

*ਦੋ ਤਲਵਾਰਾਂ ਬੱਧੀਆਂ, ਇਕ ਮੀਰੀ ਦੀ ਇਕ ਪੀਰੀ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰੀ ਦੀ।*
....................................................
*ਪੱਗ ਤੇਰੀ ਕੀ ਜਹਾਂਗੀਰ ਦੀ।*

ਉਨ੍ਹਾਂ ਤੋਂ ਸਪੱਸ਼ਟ ਦਿੱਸਦਾ ਹੈ ਕਿ ਅੰਦਰੋਂ-ਬਾਹਰੋਂ ਮੀਰੀ-ਪੀਰੀ ਨਾਲ ਸ਼ਿੰਗਾਰੇ ਗੁਰੂ ਹਰਿਗੋਬਿੰਦ ਸਾਹਿਬ ਦੀ ਅਜ਼ਮਤ ਅਤੇ ਆਭਾ ਵਧ ਰਹੀ ਸੀ। ਭਾਈ ਗੁਰਦਾਸ ਜੀ ਨੇ ਛਠਮ ਪੀਰ ਦੀ ਗੁਰਭਾਰੀ ਦੇ ਗੁਰੂ-ਜੋਤਿ ਵਿਚ ਸੰਵਾਰੀ ਮੂਰਤਿ ਗੁਰੂ ਹਰਿਗੋਬਿੰਦ ਜੀ ਨੂੰ ਵੇਖ ਕੇ ਬੜਾ ਢੁੱਕਵਾਂ ਤੇ ਸੱਚ-ਚਰਿੱਤਰ ਵਾਲਾ ਰੂਪ ਉਲੀਕਿਆ ਸੀ:

**ਪੰਜ ਪਿਆਲੇ ਪੰਜ ਪੀਰ ਛਠਮ ਪੀਰ ਬੈਠਾ ਗੁਰ ਭਾਰੀ॥**
**ਅਰਜਨ ਕਾਇਆ ਪਲਟ ਕੇ ਮੂਰਤਿ ਹਰਿਗੋਬਿੰਦ ਸਵਾਰੀ॥**
....................................................
**ਦਲ ਭੰਜਨ ਗੁਰੂ ਸੂਰਮਾ ਵੱਡ ਜੋਧਾ ਬਹੁ ਪਰਉਪਕਾਰੀ॥**

*(ਵਾਰਾਂ, ਭਾਈ ਗੁਰਦਾਸ ਜੀ)*

ਅਰਥਾਤ ਗੁਰੂ ਹਰਿਗੋਬਿੰਦ ਸਾਹਿਬ ਪਰਜਾ ਤੇ ਸਿੱਖਾਂ ਲਈ ਬਹੁ-ਪਰਉਪਕਾਰੀ ਸਨ, ਅਤਿਆਚਾਰੀ ਤੇ ਜ਼ਾਲਮਾਂ ਦੇ ਦਲਾਂ ਨੂੰ ਭਜਾਉਣ ਤੇ ਜੜ੍ਹੋਂ ਪੁੱਟਣ ਵਾਲੇ ਸਨ। ਸੂਰਮਿਆਂ ਤੇ ਜੋਧਿਆਂ ਵਿਚ ਵੱਡ ਯੋਧਾ ਸਨ। ਗੁਰੂ ਹਰਿਗੋਬਿੰਦ ਸਾਹਿਬ ਦਾ ਮੀਰੀ ਤੇ ਪੀਰੀ ਦਾ ਪ੍ਰਤਾਪ ਵਧ ਰਿਹਾ ਸੀ। ਪਿੰਡਾਂ ਦੇ ਪਿੰਡ ਆਪਣੇ ਫ਼ੈਸਲੇ ਕਰਵਾਉਣ ਲਈ ਸ਼ਾਹੀ ਕਚਹਿਰੀਆਂ ਦੀ ਥਾਂ ਸ੍ਰੀ ਅਕਾਲ ਤਖ਼ਤ ਸਾਹਿਬ ਉੱਤੇ ਹਾਜ਼ਰ ਹੋ ਰਹੇ ਸਨ। ਜਹਾਂਗੀਰ ਦੇ ਮੁਕਾਬਲੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਲੋਕਾਂ ਨੇ 'ਸੱਚਾ ਪਾਤਿਸ਼ਾਹ' ਕਹਿਣਾ ਸ਼ੁਰੂ ਕਰ ਦਿੱਤਾ ਸੀ। ਧਰਮ, ਸੱਚ, ਨਿਆਂ, ਸੁੱਖ-ਸ਼ਾਂਤੀ, ਸਹਿਜ ਤੇ ਸ਼ਕਤੀ ਦੀਆਂ ਭਾਵਨਾਵਾਂ ਗੁਰੂ ਹਰਿਗੋਬਿੰਦ ਸਾਹਿਬ ਦੇ ਆਲੇ-ਦੁਆਲੇ ਕੇਂਦਰਿਤ ਹੋਣ ਲੱਗ ਪਈਆਂ ਸਨ। ਹਰ ਪਾਸੇ ਇਹ ਵਿਸ਼ਵਾਸ ਉਭਰ ਰਿਹਾ ਸੀ ਕਿ 'ਅੰਮ੍ਰਿਤਸਰ' ਗੁਰੂ-ਭਗਤੀ ਤੇ ਸਿੱਖ-ਸ਼ਕਤੀ ਅਰਥਾਤ ਮੀਰੀ ਤੇ ਪੀਰੀ ਦੀ ਪ੍ਰਚੰਡ ਪ੍ਰੰਪਰਾ ਦਾ ਕੇਂਦਰ ਸਥਾਪਿਤ ਹੋ ਗਿਆ ਹੈ। ਅੰਮ੍ਰਿਤਸਰ ਦੀ ਸੁਰੱਖਿਅਤਾ ਤੇ ਸਿੱਖ ਫ਼ੌਜਾਂ ਦੀ ਸਿਖਲਾਈ ਲਈ ਹੀ ਗੁਰੂ ਹਰਿਗੋਬਿੰਦ ਸਾਹਿਬ ਨੇ ਪਹਿਲਾਂ ਅੰਮ੍ਰਿਤਸਰ ਨਗਰ ਦੁਆਲੇ ਫਸੀਲ ਖੜੀ ਕੀਤੀ ਤੇ ਫਿਰ ਲਾਹੌਰ ਵਾਲੀ ਬਾਹੀ ਵੱਲ ਕਿਲ੍ਹਾ ਬਣਵਾਇਆ, ਜਿਸ ਦਾ ਨਾਮ 'ਲੋਹਗੜ੍ਹ' ਰੱਖਿਆ। ਲੋਹਗੜ੍ਹ ਮੀਰੀ-ਪੀਰੀ ਦੀ ਪ੍ਰੰਪਰਾ ਨੂੰ ਉਜਾਗਰ ਕਰਨ ਵਾਲਾ ਸਿੱਖ ਧਰਮ ਦਾ ਪਹਿਲਾ ਕਿਲ੍ਹਾ ਸੀ, ਜਿਸ ਵਿਚ ਗੁਰੂ ਹਰਿਗੋਬਿੰਦ ਸਾਹਿਬ ਨੇ 500 ਸੈਨਿਕ ਸਵਾਰਾਂ ਨੂੰ ਸਦਾ ਤਾਇਨਾਤ ਵੀ ਰੱਖਿਆ ਅਤੇ ਸਿੱਖ ਸੈਨਿਕਾਂ ਨੂੰ ਸ਼ਸਤਰਾਂ-ਅਸਤਰਾਂ ਨਾਲ ਸਜਾ ਕੇ ਨਿਕਟ ਭਵਿੱਖ ਵਿਚ ਮੁਗ਼ਲ ਫ਼ੌਜਾਂ ਨਾਲ ਹੋਣ ਵਾਲੇ ਯੁੱਧਾਂ ਲਈ ਤਿਆਰ ਵੀ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਨੇ ਸ਼ਾਹੀ ਫ਼ੌਜਾਂ ਨਾਲ ਚਾਰ ਧਰਮ-ਯੁੱਧ ਵੀ ਲੜੇ। ਧਰਮ-ਯੁੱਧਾਂ ਵੇਲੇ 'ਪੀਰੀ' ਵੀ ਗੁਰੂ ਹਰਿਗੋਬਿੰਦ ਸਾਹਿਬ ਦੇ ਅੰਗ ਸੰਗ ਰਹੀ ਅਤੇ 'ਮੀਰੀ' ਵੀ ਅਤਿਆਚਾਰ ਅਤੇ ਜ਼ੁਲਮ ਵਿਰੁੱਧ ਪੂਰੀ ਦ੍ਰਿੜ੍ਹਤਾ ਅਤੇ ਜੁਰਅਤ ਨਾਲ ਜੂਝਦੀ ਰਹੀ।

ਇਹੀ ਕਾਰਨ ਹੈ ਕਿ ਜਦੋਂ ਕਦੀ ਵੀ ਸਿੱਖਾਂ ਵਲੋਂ ਸਵੈ-ਰੱਖਿਆ, ਸਵੈ-ਮਾਣ ਤੇ ਸਵੈ ਹਸਤੀ-ਹੋਂਦ ਦੀ ਸੁਤੰਤਰਤਾ ਲਈ ਕਿਸੇ ਸਰਕਾਰੀ-ਅਤਿ-ਅਤਿਆਚਾਰ ਵਿਰੁੱਧ ਧਰਮ-ਯੁੱਧ ਕਰਨ ਜਾਂ ਜੂਝ-ਮਰਨ ਦਾ ਸਮਾਂ ਬਣਦਾ ਹੈ, ਜਾਂ ਸਹਿਜੇ ਹੀ 'ਮੀਰੀ-ਪੀਰੀ' ਨਾਲ ਜੁੜੀ ਗੁਰੂ-ਪ੍ਰੰਪਰਾ, ਧਰਮ-ਸੱਚ ਤੇ ਨਿਆਂ ਦਾ ਨਿਡਰ ਸਚਿੱਤਰ ਤੇ ਸ਼ਹਾਦਤਾਂ ਦਾ ਇਤਿਹਾਸਕ ਗੌਰਵ ਇਕ ਪ੍ਰੇਰਨਾ-ਸਰੋਤ ਵਜੋਂ ਸਿੱਖ ਧਰਮ, ਸਿੱਖ ਚਿੰਤਨ ਤੇ ਸਿੱਖ-ਕੌਮ ਦੇ ਸਨਮੁਖ ਅਗਵਾਈ ਪ੍ਰਦਾਨ ਕਰਨ ਲਈ ਆਪ-ਮੁਹਾਰੇ ਖੜ੍ਹਾ ਹੋ ਜਾਂਦਾ ਹੈ। ਸਿੱਖ ਧਰਮ ਵਿਚ ਮੀਰੀ-ਪੀਰੀ ਦੀ ਪ੍ਰੰਪਰਾ ਸੰਕਲਪਾਂ ਜਾਂ ਚਿੰਨ੍ਹਾਂ ਤੱਕ ਸੀਮਤ ਹੀ ਨਹੀਂ ਰਹੀ, ਸਗੋਂ ਗੁਰੂ ਹਰਿਗੋਬਿੰਦ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਅਮਲੀ ਰੂਪ ਵਿਚ ਪ੍ਰਗਟਾਅ ਤੇ ਉਜਾਗਰ ਕਰ ਕੇ, ਸਿੱਖ ਧਰਮ, ਸਿੱਖ ਚਿੰਤਨ ਤੇ ਸਿੱਖ ਇਤਿਹਾਸ ਦੇ ਸਮੁੱਚੇ ਪਾਸਾਰ ਨੂੰ ਮੀਰੀ-ਪੀਰੀ ਦੇ ਬੀਰ ਚਰਿੱਤਰ ਨਾਲ ਸਿਰਜਿਆ ਤੇ ਸੰਵਾਰਿਆ ਹੋਇਆ ਸਥਾਪਿਤ ਕਰ ਦਿੱਤਾ ਹੈ। ਨਿਸ਼ਚੇ ਹੀ ਮੀਰੀ- ਪੀਰੀ ਦੀ ਪ੍ਰੰਪਰਾ ਧੁਰ ਅੰਦਰੋਂ ਪ੍ਰਕਾਸ਼ਮਾਨ ਹੋਈ, ਭਗਤੀ ਤੇ ਸ਼ਕਤੀ, ਮੰਦਰ ਤੇ ਤਖ਼ਤ, ਦੇਗ ਤੇ ਤੇਗ਼, ਗ੍ਰੰਥ ਤੇ ਪੰਥ, ਸੂਰਮਗਤੀ ਤੇ ਸ਼ਹਾਦਤ ਦੀ ਇਤਿਹਾਸਕ ਤੇ ਗੌਰਵਸ਼ੀਲ ਪ੍ਰੰਪਰਾ ਹੈ।

# ਬਾਣੀ ਚਿੰਤਨ ਵਿਚ
# ਸੰਤ, ਗੁਰਮੁਖ ਅਤੇ ਬ੍ਰਹਮਗਿਆਨੀ ਦਾ ਸੰਕਲਪ

ਬਾਣੀ ਚਿੰਤਨ ਦਾ ਮੂਲ ਮਨੋਰਥ ਮਨੁੱਖ ਨੂੰ ਇਕ ਪਾਰਗਾਮੀ ਅਵਸਥਾ ਤਕ ਲੈ ਕੇ ਜਾਂਦਾ ਹੈ। ਇਹ ਪਾਰਗਾਮੀ ਅਵਸਥਾ ਉਹ ਹੈ ਜਿਥੇ ਪਹੁੰਚ ਕੇ ਮਨੁੱਖ ਇਕ ਵਿਸਮਾਦੀ ਸਥਿਤੀ ਦੀ ਪ੍ਰਤੀਤੀ ਕਰਦਾ ਹੈ, ਪ੍ਰਭੂ ਨਾਲ ਇਕਾਗਰ ਹੋਣ ਦਾ ਅਨੁਭਵ ਮਹਿਸੂਸ ਕਰਦਾ ਹੈ। ਇਸ ਬਿੰਦੂ ਉਪਰ ਪਹੁੰਚਿਆ ਵਿਅਕਤੀ ਹੀ ਬਾਣੀ ਚਿੰਤਨ ਅਨੁਸਾਰ ਸੰਤ ਹੈ, ਗੁਰਮੁਖ ਹੈ ਜਾਂ ਬ੍ਰਹਮਗਿਆਨੀ ਹੈ। ਅਸਲ ਵਿਚ ਸੰਤ, ਗੁਰਮੁਖ ਅਤੇ ਬ੍ਰਹਮਗਿਆਨੀ ਇਕ ਦੂਜੇ ਤੋਂ ਵੱਖਰੇ ਨਹੀਂ। ਇਹ ਵਿਭਿੰਨ ਸੰਬੋਧਨ ਹਨ ਅਤੇ ਇਨ੍ਹਾਂ ਦੀ ਪਛਾਣ ਇੱਕੋ ਜਿਹੀ ਹੈ। ਗੁਰੂ ਸਾਹਿਬਾਨ ਨੇ ਇਹ ਵੱਖ ਵੱਖ ਸੰਬੋਧਨ ਜ਼ਰੂਰ ਵਰਤੇ ਹਨ ਪਰ ਮੂਲ ਚਰਿੱਤਰ ਵਿਚ ਇਹ ਤਿੰਨੋਂ ਵਿਅਕਤੀ ਉਹ ਹਨ ਜਿਨ੍ਹਾਂ ਨੇ ਆਪਣੇ ਅੰਦਰ ਬ੍ਰਹਮ ਦੀ ਪ੍ਰਤੀਤੀ ਕਰ ਲਈ ਹੈ। ਇਹ ਮੁਕਤ ਵਿਅਕਤੀ ਹਨ, ਮਾਇਆ ਤੋਂ ਪਾਰ ਹਨ ਅਤੇ ਪ੍ਰਭੂ ਦੇ ਅੰਗ ਸੰਗ ਹਨ। ਇਹ ਸਚਿਆਰੇ ਵਿਅਕਤੀ ਹਨ ਜਿਨ੍ਹਾਂ ਨੇ ਆਪਣੇ ਮਨ ਤਨ ਨੂੰ ਜਿੱਤ ਲਿਆ ਹੈ। ਹੁਕਮ ਦੀ ਪਛਾਣ ਹੋ ਗਈ ਹੈ ਅਤੇ ਪ੍ਰਭੂ ਦੀ ਬਹੁ-ਰੰਗੀ ਲੀਲ੍ਹਾ ਦੀ ਰਮਜ਼ ਪਛਾਣ ਲਈ ਹੈ। ਇਨ੍ਹਾਂ ਬਾਰੇ ਤਾਂ ਗੁਰੂ ਖ਼ੁਦ ਕਹਿੰਦੇ ਹਨ ਕਿ ਬ੍ਰਹਮ-ਗਿਆਨੀ, ਸੰਤ ਅਤੇ ਗੁਰਮੁਖ ਖ਼ੁਦ ਪਰਮੇਸ਼ਰ ਹਨ। ਭਾਵ ਇਹ ਕਿ ਇਹ ਪਰਮੇਸ਼ਰੀ ਗੁਣਾਂ ਵਾਲੀਆਂ ਧਿਰਾਂ ਹਨ। ਇਹ ਆਪ ਤਾਂ ਮੁਕਤ ਹਨ ਅਤੇ ਅਗੋਂ ਦੂਜਿਆਂ ਦੀ ਮੁਕਤੀ ਲਈ ਜਤਨਸ਼ੀਲ ਰਹਿੰਦੇ ਹਨ। ਇਹ ਉਹ ਵਿਅਕਤੀ ਹਨ ਜਿਨ੍ਹਾਂ ਨੇ ਪ੍ਰਭੂ ਦਾ ਕਰਮ ਹਾਸਲ ਕਰ ਲਿਆ ਹੈ। ਇਨ੍ਹਾਂ ਦੀ ਅਵਸਥਾ ਇਹ ਹੈ ਕਿ "ਨਾ ਓਹਿ ਮਰਹਿ ਨ ਠਾਗੇ ਜਾਹਿ।" ਸਭ ਦਵੰਦ ਦਵੈਤ ਤੋਂ ਉਪਰ ਉੱਠ ਗਏ ਹਨ ਅਤੇ ਹਰਿ ਜੋਤਿ ਵਿਚ ਆਪਾ ਸਮਰਪਣ ਕਰ ਦਿੱਤਾ ਹੈ। ਅਸਲ ਵਿਚ ਬ੍ਰਹਮ ਦੀਆਂ ਸ਼ਕਤੀਆਂ ਦਾ ਪ੍ਰਗਟਾਵਾ ਇਨ੍ਹਾਂ ਪਹੁੰਚੇ ਹੋਏ ਵਿਅਕਤੀਆਂ ਰਾਹੀਂ ਹੀ ਹੁੰਦਾ ਹੈ।

ਨਿਰਸੰਦੇਹ ਸੰਤ-ਜਨ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਭੁੱਖੇ ਹੁੰਦੇ ਹਨ। ਸੱਚਾ ਨਾਮ ਹੀ ਉਨ੍ਹਾਂ ਦੇ ਜੀਵਨ ਦਾ ਆਧਾਰ ਹੁੰਦਾ ਹੈ। ਇਹ ਸੰਤ ਪੁਰਖ ਪ੍ਰਭੂ ਦੀ ਭਗਤੀ ਵਿਚ ਲੱਗੇ ਰਹਿੰਦੇ ਹਨ। ਇਹ ਭਲੇ ਸੱਚੇ, ਵਿਚਾਰਵਾਨ ਅਤੇ ਉੱਤਮ ਸੰਤ ਪੁਰਖ ਨਾਮ ਰਸ ਵਿਚ ਮਗਨ ਹੋਣ ਕਾਰਨ ਪ੍ਰਭੂ ਕਿਰਪਾ ਦੁਆਰਾ ਸੰਸਾਰ ਸਾਗਰ ਤੋਂ ਪਾਰ ਲੰਘ ਜਾਂਦੇ ਹਨ। ਇਨ੍ਹਾਂ ਦੀ ਸੰਗਤ ਗ੍ਰਹਿਣ ਕਰਨ ਯੋਗ ਹੁੰਦੀ ਹੈ:

**ਉਤਮ ਜਨ ਸੰਤ ਭਲੇ ਹਰਿ ਪਿਆਰੇ॥ ਹਰਿ ਰਸ ਮਾਤੇ ਪਾਰਿ ਉਤਾਰੇ॥**
**ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ॥**

*(ਆਦਿ ਗ੍ਰੰਥ, ਪੰਨਾ 1038)*

ਹਰ ਯੁੱਗ ਵਿਚ ਉੱਤਮ ਸੰਤ ਉਹ ਪ੍ਰਾਣੀ ਹੁੰਦੇ ਹਨ, ਜੋ ਪ੍ਰਭੂ ਦਾ ਗੁਣ-ਗਾਨ ਕਰਦੇ ਹਨ। ਉਹ ਦੁੱਖ-ਦਲਿੱਦਰ ਅਤੇ ਡਰ ਤੋਂ ਰਹਿਤ ਅਤੇ ਸਦਾ ਗਿਆਨ ਵਿਚ ਜਾਗਤ ਰਹਿ ਕੇ ਨਾਮ ਦੀ ਦਾਤ ਵੰਡਦੇ ਹਨ। ਉਨ੍ਹਾਂ ਦੀ ਸੰਗਤ ਕੁਲਾਂ ਨੂੰ ਤਾਰ ਦਿੰਦੀ ਹੈ ਕਿਉਂਕਿ ਉਹ ਨਿਰਮਲ ਹਿਰਦੇ ਵਾਲੇ ਹੁੰਦੇ ਹਨ ਅਤੇ ਪਰਮਾਤਮਾ ਦੀ ਭਗਤੀ ਵਿਚ ਮਗਨ ਰਹਿੰਦੇ ਹਨ। ਉਹ ਆਪਣੇ ਗੁਰੂ ਦੇ ਪਿਆਰੇ ਹੁੰਦੇ ਹਨ। ਗੁਰੂ ਜੀ ਅਨੁਸਾਰ ਉਹ ਸੰਤ ਪ੍ਰਭੂ ਨੂੰ ਪਿਆਰਾ ਹੈ, ਜੋ ਦਿਨ ਰਾਤ ਉਸ ਦੀ ਭਗਤੀ ਵਿਚ ਮਸਤ ਹੈ। ਉਹ ਖ਼ੁਸ਼ੀ ਗ਼ਮੀ ਤੋਂ ਦੂਰ ਰਹਿੰਦੇ ਹਨ ਅਤੇ ਜਾਤ-ਪਾਤ ਦੇ ਬੰਧਨ ਤੋਂ ਮੁਕਤ ਹੁੰਦੇ ਹਨ। ਉਹ ਚੰਦਨ ਵਾਂਗ ਆਪਣੀ ਮਹਿਕ ਨਾਲ ਸਾਰੇ ਪ੍ਰਾਣੀ ਜਗਤ ਨੂੰ ਸੁਗੰਧਿਤ ਕਰਦੇ ਹਨ। ਮਾਇਆ ਉਨ੍ਹਾਂ ਦੀ ਦਾਸੀ ਹੁੰਦੀ ਹੈ। ਇਕ ਥਾਂ ਉੱਤੇ ਗੁਰੂ ਜੀ ਸੰਤਾਂ ਨੂੰ ਰਾਮ ਨਾਲ ਸਮਾਨਤਾ ਵੀ ਪ੍ਰਦਾਨ ਕਰਦੇ ਹਨ। ਉਹ ਵਿਕਾਰਾਂ ਤੋਂ ਮੁਕਤ ਵਿਅਕਤੀ ਹੁੰਦੇ ਹਨ ਅਤੇ ਉਨ੍ਹਾਂ ਵਿਚ ਤੇ ਪ੍ਰਭੂ ਵਿਚ ਕੋਈ ਅੰਤਰ ਨਹੀਂ ਹੁੰਦਾ। ਪੂਰਨ ਸੰਤ ਦੇ ਲੱਛਣ ਦੱਸਦੇ ਹੋਏ ਗੁਰੂ ਜੀ ਲਿਖਦੇ ਹਨ:

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥** *(ਆਦਿ ਗ੍ਰੰਥ, ਪੰਨਾ 319)*

ਸੋ 'ਸੰਤ' ਸ਼ਬਦ ਅਜਿਹੇ ਵਿਅਕਤੀ ਲਈ ਹੀ ਪ੍ਰਯੁਕਤ ਹੁੰਦਾ ਰਿਹਾ ਹੈ, ਜੋ ਪਰਮ ਸਤਿ ਦੀ ਅਨੁਭੂਤੀ ਕਰ ਚੁੱਕਿਆ ਹੈ ਅਥਵਾ ਜਿਸ ਨੂੰ ਜੋਤੀ ਦੇ ਦਰਸ਼ਨ ਉਪਲਬਧ ਹੋ ਗਏ ਹਨ।

ਸਿੱਖ ਮੱਤ ਅਨੁਸਾਰ 'ਸੰਤ' ਤੋਂ ਮੁਰਾਦ ਕੋਈ ਖ਼ਾਸ ਪੰਥ, ਫ਼ਿਰਕਾ ਜਾਂ ਜਮਾਤ ਨਹੀਂ ਤੇ ਨਾ ਸੰਤ ਦਾ ਕੋਈ ਨਿਸ਼ਚਿਤ ਪਹਿਰਾਵਾ ਜਾਂ ਭੇਖ ਹੈ। ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ, ਹਿੰਦੂ, ਮੁਸਲਮਾਨ, ਸਿੱਖ, ਈਸਾਈ, ਪੜ੍ਹਿਆ ਅਤੇ ਅਨਪੜ੍ਹ ਕੋਈ ਵੀ ਸੰਤ ਪਦ ਨੂੰ ਪ੍ਰਾਪਤ ਕਰ ਸਕਦਾ ਹੈ। ਹਲ ਵਾਹੁਣ ਵਾਲਾ ਕਿਰਸਾਣ ਤੇ ਰਣ-ਭੂਮੀ ਵਿਚ ਲੜ ਰਿਹਾ ਯੋਧਾ, ਹੱਟੀ ਉੱਤੇ ਬੈਠਾ ਹਟਵਾਣੀਆ ਅਤੇ ਵਾਣ ਵੱਟਣ ਵਾਲਾ ਇਕ ਅਤਿ ਸਾਧਾਰਣ ਮਜ਼ਦੂਰ ਵੀ ਸੰਤ ਹੋ ਸਕਦਾ ਹੈ। ਗੁਰਮਤਿ ਅਨੁਸਾਰ ਉਹ ਸਭ ਲੋਕ ਸੰਤ ਹਨ ਜੋ ਨਿਰਮਲ ਅਤੇ ਪਵਿੱਤਰ ਹਿਰਦੇ ਦੇ ਮਾਲਕ ਹਨ। ਜਿਨ੍ਹਾਂ ਨੇ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਆਦਿ ਪੰਜ ਵਿਕਾਰਾਂ ਨੂੰ ਆਪਣੇ ਕਾਬੂ ਵਿਚ ਕਰ ਲਿਆ ਹੈ।

ਸੰਤ ਦਾ ਜੀਵਨ ਅਨੁਭਵ ਦਾ ਜੀਵਨ ਹੁੰਦਾ ਹੈ ਅਤੇ ਉਹ ਜੋ ਕੁਝ ਆਖਦਾ ਹੈ ਸੱਚਾ ਅਤੇ ਨਿੱਜੀ ਅਨੁਭਵ ਉੱਤੇ ਆਧਾਰਤ ਹੁੰਦਾ ਹੈ। ਸੰਤ ਦੀ ਪਦਵੀ ਪਾ ਕੇ ਮੇਰਾ-ਤੇਰਾ ਦਾ ਭੇਦ-ਭਾਵ ਮਿਟ ਜਾਂਦਾ ਹੈ। ਸੰਸਾਰ ਦੇ ਸਾਰੇ ਜੀਵ ਇਕ ਸਮਾਨ ਜਾਪਦੇ ਹਨ। ਇਹ ਮੇਰਾ-ਤੇਰਾ ਵੀ ਜ਼ਿਆਦਾ ਬੁਰਾਈਆਂ ਪੈਦਾ ਕਰਦਾ ਹੈ ਅਤੇ ਜਿਸ ਦੇ

ਅੰਦਰੋਂ ਇਹ ਨਿਕਲ ਗਿਆ, ਉਸ ਲਈ ਤਾਂ ਸਾਰਾ ਰਸਤਾ ਸਾਫ਼ ਹੋ ਜਾਂਦਾ ਹੈ। ਉਹ ਸੰਸਾਰ ਵਿਚ ਰਹਿੰਦਾ ਹੋਇਆ ਵੀ ਤਿਆਗੀ ਬਣ ਜਾਂਦਾ ਹੈ। ਪਰੰਤੂ ਅਜਿਹੇ ਲੋਕ ਸੰਸਾਰ ਵਿਚ ਘੱਟ ਹੀ ਹਨ, ਜੋ ਆਪ ਤਰਦੇ ਹਨ ਅਤੇ ਦੂਜਿਆਂ ਨੂੰ ਤਾਰਦੇ ਹਨ:

**ਐਸੇ ਜਨ ਵਿਰਲੇ ਸੰਸਾਰੇ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ॥**
**ਆਪਿ ਤਰਹਿ ਸੰਗਤਿ ਕੁਲ ਤਾਰਹਿ, ਤਿਨ ਸਫਲ ਜਨਮੁ ਜਗਿ ਆਇਆ॥**
*(ਆਦਿ ਗ੍ਰੰਥ, ਪੰਨਾ 1039)*

ਸੱਚਾ ਸੰਤ ਉਹ ਨਹੀਂ ਜੋ ਘਰ ਅਤੇ ਸਮਾਜ ਤਿਆਗ ਕੇ ਭੱਜ ਨਿਕਲੇ, ਸੰਨਿਆਸੀ ਬਣ ਜਾਵੇ ਅਤੇ ਜ਼ਿੰਦਗੀ ਦੀਆਂ ਮੁਸ਼ਕਲਾਂ ਤੋਂ ਬਚਣ ਦੀ ਕੋਸ਼ਿਸ਼ ਕਰੇ। ਸੰਤ ਉਸ ਨੂੰ ਆਖਦੇ ਹਨ, ਜੋ ਪਰਾਏ ਕਾਰਜ ਨੂੰ ਸਿੱਧ ਕਰੇ। ਸੰਤ ਦੀ ਹਸਤੀ ਵੀ ਉਤਨੀ ਹੀ ਉੱਤਮ ਪਹੁੰਚ ਅਤੇ ਰਮਜ਼ ਭਰੀ ਹੈ, ਜਿੰਨੀ ਪਰਮਾਤਮਾ ਦੀ ਆਪਣੀ। ਸਾਧ ਦੀ ਸ਼ੋਭਾ ਅਤੇ ਵਡਿਆਈ ਸਾਧ ਆਪ ਹੀ ਜਾਣਦਾ ਹੈ, ਅਰਥਾਤ ਉਸ ਵਰਗਾ ਕੇਵਲ ਉਹੀ ਹੁੰਦਾ ਹੈ। ਜਿਨ੍ਹਾਂ ਲੋਕਾਂ ਨੇ ਸਤਿ ਦਾ ਨਿਰੰਤਰ ਚਿੰਤਨ ਕੀਤਾ ਹੈ, ਸਤਿ ਨੂੰ ਬਾਣੀ ਵਿਚ ਉਚਾਰਿਆ ਹੈ, ਮਨ, ਬਚਨ ਅਤੇ ਕਰਮ ਨਾਲ ਉਸ ਦਾ ਆਚਰਣ ਕੀਤਾ ਹੈ ਅਤੇ ਆਚਰਣ ਤੋਂ ਬਾਅਦ ਹੋਏ ਰਸ ਸੁਆਦ ਨੂੰ ਸਾਰੇ ਵਿਸ਼ਵ ਵਿਚ ਵੰਡਣ ਲਈ ਜਿਨ੍ਹਾਂ ਦੇ ਦਿਲਾਂ ਵਿਚ ਵਿਆਕੁਲਤਾ ਪੈਦਾ ਹੋ ਗਈ ਹੈ, ਵਾਸਤਵ ਵਿਚ ਉਹੀ ਸੰਤ ਹਨ।

'ਸੰਤ' ਸ਼ਬਦ ਨੂੰ ਅਸੀਂ ਉਸ ਵਿਅਕਤੀ ਵਿਸ਼ੇਸ਼ ਦਾ ਬੋਧਿਕ ਕਹਾਂਗੇ, ਜਿਸ ਨੇ ਸਤਿ ਰੂਪੀ ਪਰਮ-ਤੱਤ ਦਾ ਅਨੁਭਵ ਕਰ ਲਿਆ ਹੈ ਅਤੇ ਜੋ ਆਪਣੇ ਸਾਧਾਰਣ ਵਿਅਕਤਿਤਵ ਤੋਂ ਉੱਠ ਕੇ ਉਸ ਨਾਲ ਤਦਰੂਪ ਹੋ ਗਿਆ ਹੈ, ਅਥਵਾ ਉਸ ਦੀ ਉਪਲਬਧੀ ਦੇ ਫਲਸਰੂਪ ਅਖੰਡ ਸਤਿ ਵਿਚ ਪੂਰਨ ਰੂਪ ਨਾਲ ਪ੍ਰਤਿਸ਼ਠਿਤ ਹੋ ਗਿਆ ਹੈ।

ਸੰਤ ਸੰਸਾਰ ਤੋਂ ਅਲਿਪਤ ਰਹਿੰਦੇ ਹਨ। ਸੰਤਾਂ ਦੇ ਗੁਣਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਹੈ—ਵਿਅਕਤੀਗਤ, ਸਮਾਜਿਕ ਅਤੇ ਅਧਿਆਤਮਕ। ਗੁਰਮਤਿ ਵਿਚ ਸਦਾਚਾਰੀ ਮਨੁੱਖ ਨੂੰ ਹੀ 'ਸੰਤ' ਆਖਿਆ ਹੈ। ਸੰਤ ਬਣਨ ਲਈ ਕਿਸੇ ਕਰਮ-ਕਾਂਡੀ ਸਾਧਨ ਦੀ ਲੋੜ ਨਹੀਂ। ਇਸ ਦੇ ਲਈ ਪ੍ਰਾਥਮਿਕ ਲੋੜ ਹੈ ਕਿ ਅਜਿਹੇ ਪੂਰਣ ਲੋਕਾਂ ਦੀ ਸੰਗਤ ਪ੍ਰਾਪਤ ਕਰ ਕੇ, ਨਿਮਰਤਾ ਪੂਰਵਕ ਉਨ੍ਹਾਂ ਦੀ ਸੇਵਾ ਕਰਕੇ ਚੰਗੇ ਗੁਣਾਂ ਨੂੰ ਗ੍ਰਹਿਣ ਕੀਤਾ ਜਾਵੇ। ਅਸਲ ਵਿਚ ਸੰਤ ਮਾਰਗ ਇਕ ਤਰ੍ਹਾਂ ਦਾ ਲੋਕ ਕਲਿਆਣ ਦਾ ਮਾਰਗ ਹੈ, ਜਿਹੜਾ ਕਿ ਗੁਰਮਤਿ ਵਿਚਾਰਧਾਰਾ ਦਾ ਸਮੁੱਚਾ ਨਿਚੋੜ ਹੈ। ਦੇਵਤਿਆਂ, ਸਾਧਾਂ ਅਤੇ ਨੇਕ ਮਨੁੱਖ ਵਾਲੇ ਸਾਰੇ ਗੁਣ ਅਪਣਾ ਕੇ ਚੰਗੇ ਕਰਮਾਂ ਦਾ ਧਾਰਨੀ ਹੀ 'ਸੰਤ' ਅਖਵਾ ਸਕਦਾ ਹੈ, ਜਿਸ ਦੀ ਪਾਰਸ ਛੂਹ ਨਾਲ ਮਨੁੱਖੀ ਚਰਿੱਤਰ ਦੀ ਨਵੀਂ ਘਾੜਤ ਸ਼ੁਰੂ ਹੋ ਜਾਂਦੀ ਹੈ। ਉਜਲਤਾ, ਨਿਰਮਲਤਾ, ਗਿਆਨ, ਪ੍ਰਭੂ ਦੀ ਨੇੜਤਾ ਦਾ ਅਨੁਭਵ, ਨਾਮ ਦੀ ਉਪਲਬਧੀ, ਪਰਮਾਤਮਾ ਦਾ ਮਿਲਾਪ, ਸਦੀਵੀ ਖੇੜਾ, ਵਿਕਾਰਾਂ ਉੱਤੇ ਜ਼ਬਤ, ਆਤਮ-ਰਸ ਦੀ ਪ੍ਰਾਪਤੀ, ਮਿਠਾਸ, ਮਾਇਆ ਤੋਂ ਨਿਰਲੇਪਤਾ, ਪਰਮਾਤਮਾ ਦੀ ਪ੍ਰਸੰਨਤਾ, ਨਿਰਵੈਰਤਾ, ਹਉਮੈ ਅਤੇ ਤ੍ਰਿਸ਼ਨਾ ਰੂਪੀ

ਨਰਕ ਤੋਂ ਛੁਟਕਾਰਾ, ਸਹਿਣ ਦੀ ਸ਼ਕਤੀ ਆਦਿ ਵਾਲੇ ਪੁਰਸ਼ ਨੂੰ ਅਸਲੀ ਸੰਤ ਕਿਹਾ ਹੈ। ਸੰਤ ਉੱਚ ਕੋਟੀ ਦਾ ਜੀਵ ਹੈ, ਜਿਸ ਨੂੰ ਲੋਕ-ਲਾਜ ਨਹੀਂ, ਮਾਨ-ਅਪਮਾਨ ਨਹੀਂ, ਸੁਖ-ਦੁਖ ਨਹੀਂ, ਮੋਹ-ਮਮਤਾ ਨਹੀਂ, ਵੈਰ ਅਤੇ ਦਵੈਸ਼ ਨਹੀਂ, ਭੂਤ-ਭਵਿੱਖ ਦੀ ਪ੍ਰਵਾਹ ਨਹੀਂ, ਜਿਸ ਦਾ ਆਪਣਾ ਪਰਾਇਆ ਨਹੀਂ, ਸੰਬੰਧੀ ਸੰਪਤੀ, ਲੈਣ-ਦੇਣ ਕੁਝ ਵੀ ਨਹੀਂ। ਉਹ ਸੰਪੂਰਨ ਗੁਣਾਂ ਤੋਂ ਸੰਪੰਨ ਵਿਅਕਤੀ ਹੈ।

ਜੋ ਗੁਰੂ ਪ੍ਰਤੀ ਆਤਮ ਨਿਵੇਂ ਹੋ ਕੇ ਪ੍ਰਭੂ ਦਾ ਦਾਸ ਹੋ ਗਿਆ ਹੈ, ਜਿਸ ਦਾ ਪ੍ਰਭੂ ਅਤੇ ਉਸ ਦੀ ਸ੍ਰਿਸ਼ਟੀ ਸਿਰਜਨ-ਸ਼ਕਤੀ ਅਤੇ ਵਿਨਾਸ਼ ਸ਼ਕਤੀ ਉੱਪਰ ਪੂਰਣ ਵਿਸ਼ਵਾਸ ਬੱਝ ਗਿਆ ਹੈ, ਜੋ ਪ੍ਰਭੂ ਪ੍ਰਤੀ ਏਕਾਂਤਿਕ ਭਾਵਨਾ ਰੱਖਦਾ ਹੈ, ਉਹ ਸੰਤ ਹੈ। ਜਿਸ ਨੇ ਸੱਚ ਵਿਚ ਆਪਣਾ ਚਿੱਤ ਲਗਾ ਲਿਆ ਹੈ, ਜੋ ਸ਼ਬਦ ਦੁਆਰਾ ਆਪਣੇ ਅੰਦਰੋਂ ਹਉਮੈ ਨੂੰ ਸਾੜ ਦਿੰਦਾ ਹੈ, ਜੋ ਮਨ ਦੀ ਭਟਕਣਾ ਉੱਤੇ ਕਾਬੂ ਪਾ ਲੈਂਦਾ ਹੈ, ਸੱਚੇ ਨਾਮ ਨੂੰ ਹਿਰਦੇ ਵਿਚ ਵਸਾ ਲੈਂਦਾ ਹੈ, ਜੋ ਸਤਿਗੁਰੂ ਨੂੰ ਸੇਵਦਾ ਹੋਇਆ ਆਪਣੇ ਭਰਮਾਂ ਦਾ ਨਾਸ਼ ਕਰਦਾ ਹੈ, ਨਿੱਤ ਜਾਗ੍ਰਿਤ ਰਹਿ ਕੇ ਸੱਚ ਵਿਚ ਆਪਣੀ ਸੁਰਤ ਨੂੰ ਜੋੜਦਾ ਹੈ, ਏਕਾਂਤਕ ਭਾਵ ਨਾਲ ਪ੍ਰਭੂ ਦੀ ਭਗਤੀ ਕਰਦਾ ਹੈ ਅਤੇ ਪ੍ਰਭੂ ਦੇ ਸਿਮਰਨ ਦੁਆਰਾ ਮਨ ਨੂੰ ਨਿਰਮਲ ਕਰਦਾ ਹੈ, ਜੋ ਸੱਚੀ ਅਤੇ ਸੁੱਚੀ ਰਹਿਣੀ ਬਹਿਣੀ ਨੂੰ ਧਾਰਨ ਕਰ ਕੇ ਸੱਚੇ ਸੁੱਖ ਦੀ ਪ੍ਰਾਪਤੀ ਕਰਦਾ ਹੈ, ਉਹ ਸੱਚਾ ਸੰਤ ਹੈ।

ਸਿੱਖ ਧਰਮ ਦੇ ਸੰਚਾਲਕ ਗੁਰੂ ਨਾਨਕ ਦੇਵ ਜੀ ਇਕ ਵਿਸ਼ੇਸ਼ ਮਨੁੱਖੀ ਆਦਰਸ਼ ਦੀ ਸਥਾਪਨਾ ਕਰਨ ਆਏ ਸਨ। ਉਨ੍ਹਾਂ ਦੀ ਸਭ ਤੋਂ ਵੱਡੀ ਸਮੱਸਿਆ 'ਕੂੜ ਦੀ ਪਾਲ' ਨੂੰ ਤੋੜਨਾ ਅਤੇ ਮਨੁੱਖ ਨੂੰ 'ਸਚਿਆਰ' ਅਰਥਾਤ ਸਦਾਚਾਰਕ ਜੀਵਨ ਜਿਊਣ ਵਾਲਾ ਵਿਅਕਤੀ ਬਣਾਉਣਾ ਸੀ। ਅਜਿਹੇ ਵਿਅਕਤੀ ਨੂੰ ਹੀ ਉਨ੍ਹਾਂ ਨੇ 'ਗੁਰਮੁਖ' ਕਿਹਾ ਹੈ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਜੋ ਪੁਰਖ ਗੁਰੂ ਦੇ ਸਨਮੁਖ ਹੈ, ਕਦੇ ਵਿਮੁਖ ਨਹੀਂ ਹੁੰਦਾ ਅਰਥਾਤ ਉਹ ਵਿਅਕਤੀ ਜਿਸ ਨੇ ਗੁਰੂ ਦੇ ਉਪਦੇਸ਼ ਉੱਤੇ ਪੂਰਾ ਅਮਲ ਕੀਤਾ ਹੈ, ਉਹ ਗੁਰਮੁਖ ਹੈ।

ਗੁਰਮੁਖ ਉਹ ਵਿਅਕਤੀ ਹੈ, ਜਿਸ ਦੀ ਬੁੱਧੀ ਆਤਮਾ ਅਧੀਨ ਹੋ ਜਾਂਦੀ ਹੈ ਅਤੇ ਉਹ ਇਸ ਮਨੁੱਖਾ ਜਨਮ ਨੂੰ ਕੇਵਲ ਖਾਣ-ਪੀਣ ਜਾਂ ਐਸ਼ ਕਰਨ ਦਾ ਸਾਧਨ ਨਹੀਂ ਮੰਨਦਾ। ਉਹ ਸੰਸਾਰ ਨੂੰ ਸਤਿ ਦੀ ਖੇਡ ਸਮਝ ਕੇ ਗੁਰੂ ਸ਼ਰਨ ਵਿਚ ਜਾਂਦਾ ਹੈ ਅਤੇ ਗੁਰੂ ਸਿੱਖਿਆ ਉੱਪਰ ਪੂਰੀ ਤਰ੍ਹਾਂ ਅਮਲ ਕਰਦਾ ਹੋਇਆ, ਹੱਸਦਿਆਂ, ਖੇਡਦਿਆਂ, ਉਠਦਿਆਂ, ਬੈਠਦਿਆਂ ਅਤੇ ਨਾਮ ਜਪਦਿਆਂ ਇਸ ਸੰਸਾਰ ਰੂਪੀ ਭਵ-ਸਾਗਰ ਨੂੰ ਪਾਰ ਕਰ ਕੇ ਆਪਣੇ ਸੋਮੇ ਵਿਚ ਲੀਨ ਹੋ ਜਾਂਦਾ ਹੈ। ਗੁਰਮੁਖ ਦੇ ਸੰਕਲਪ ਨਾਲ ਨੈਤਿਕ, ਦਾਰਸ਼ਨਿਕ ਅਤੇ ਅਧਿਆਤਮਿਕ ਅਰਥ ਜੁੜੇ ਹੋਏ ਹਨ। ਗੁਰਬਾਣੀ ਵਿਚ ਗੁਰਮੁਖ ਸੰਬੰਧੀ ਹਵਾਲੇ ਜਪੁਜੀ ਦੀ ਪੰਕਤੀ "ਗੁਰਮੁਖਿ ਨਾਦੰ, ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ" ਨਾਲ ਸ਼ੁਰੂ ਹੋ ਜਾਂਦੇ ਹਨ।

ਭਾਈ ਗੁਰਦਾਸ ਜੋ ਗੁਰਬਾਣੀ ਦਾ ਮਹਾਨ ਵਿਆਖਿਆਕਾਰ ਹੈ ਅਤੇ ਜਿਸ ਦੀ ਬਾਣੀ ਨੂੰ ਗੁਰਬਾਣੀ ਰੂਪੀ ਜੰਦਰੇ ਦੀ ਕੁੰਜੀ ਮੰਨਿਆ ਜਾਂਦਾ ਹੈ, ਨੇ ਆਪਣੀਆਂ

ਵਾਰਾਂ ਵਿਚ 'ਗੁਰਮੁਖ' ਦੇ ਸਰੂਪ ਨੂੰ ਵਿਸਥਾਰ ਸਹਿਤ ਚਿਤ੍ਰਿਆ ਹੈ। ਉਨ੍ਹਾਂ ਦੀ 29ਵੀਂ ਵਾਰ ਦਾ ਨਾਇਕ ਤਾਂ ਹੈ ਹੀ 'ਗੁਰਮੁਖ'। ਗੁਰਮੁਖ ਮਨ ਦੇ ਵਿਕਾਰਾਂ 'ਤੇ ਵਿਜੈਈ ਹੋ ਕੇ ਅਡੋਲਤਾ ਜਾਂ ਸਹਿਜ ਅਵਸਥਾ ਨੂੰ ਪ੍ਰਾਪਤ ਹੋਇਆ ਹੁੰਦਾ ਹੈ। ਉਹ ਗੁਰੂ ਦੇ ਦੱਸੇ ਸੱਚੇ ਪੰਥ 'ਤੇ ਚੱਲਦਾ ਸਫਲ ਹੁੰਦਾ ਹੈ ਅਤੇ ਸੱਚ ਦੇ ਗੁਣਾਂ ਨੂੰ ਪ੍ਰਚਾਰਣ ਦਾ ਵਪਾਰ ਕਰਦਾ ਹੈ ਅਤੇ ਹੋਰਨਾਂ ਨੂੰ ਮੰਜ਼ਿਲ ਤਕ ਲੈ ਜਾਂਦਾ ਹੈ:

**ਗੁਰਮੁਖ ਮਾਰਗੁ ਚਲਿਆ ਸਚੁ ਵਣਜ ਕਰਿ ਪਾਰਿ ਉਤਾਰਾ॥**

*(ਭਾਈ ਗੁਰਦਾਸ, ਵਾਰ 29/20)*

ਗੁਰਮੁਖ ਨੂੰ ਸ਼ਬਦ ਅਰਥਾਤ ਨਾਮ ਦੀ ਸੋਝੀ ਹੁੰਦੀ ਹੈ ਅਤੇ ਉਹ ਸੁਰਤ ਨੂੰ ਨਾਮ ਵਿਚ ਲੀਨ ਰੱਖਦਾ ਹੈ। ਉਸ ਨੂੰ ਸਾਰੇ ਨਾਦਾਂ ਅਤੇ ਵੇਦਾਂ ਸ਼ਾਸਤਰਾਂ ਅਤੇ ਸਿਮਰਤੀ ਦੀ ਜਾਣਕਾਰੀ ਹੁੰਦੀ ਹੈ। ਉਹ 'ਘਟ ਹੀ ਭੀਤਰ' ਦਾ ਭੇਦ ਪਛਾਣਦਾ ਹੈ ਅਤੇ ਵੈਰ-ਵਿਰੋਧ ਤੇ ਚਿੰਤਾਵਾਂ ਨੂੰ ਖ਼ਤਮ ਕਰ ਕੇ, ਪ੍ਰਭੂ ਦੇ ਨਾਮ ਵਿਚ ਰੰਗ ਕੇ ਉਸ ਪ੍ਰਭੂ ਰੂਪੀ ਸੁਆਮੀ ਨੂੰ ਪਛਾਣਦਾ ਹੈ। ਉਹ ਹਰ ਵੇਲੇ ਬ੍ਰਹਿਮੰਡ ਤਕ ਗਿਆਨ ਲਈ ਵਿਚਾਰ ਕਰਦਾ ਰਹਿੰਦਾ ਹੈ। ਉਹ ਚੇਤੰਨ ਪ੍ਰਾਣੀ ਹੁੰਦਾ ਹੈ ਅਤੇ ਉਸ ਦਾ ਦੁਨਿਆਵੀ ਪਦਾਰਥਾਂ ਨਾਲ ਮੋਹ ਖ਼ਤਮ ਹੋ ਚੁੱਕਿਆ ਹੁੰਦਾ ਹੈ। ਉਹ ਕੇਵਲ ਆਤਮਿਕ ਗਿਆਨ ਦੀ ਪ੍ਰਾਪਤੀ ਲਈ ਤਾਂਘਦਾ ਹੈ ਅਤੇ ਮੋਹ ਮਾਇਆ ਦੇ ਜਾਲ ਵਿਚ ਨਹੀਂ ਫਸਦਾ। ਉਸ ਨੂੰ ਸੰਸਾਰਕ ਅਤੇ ਸਰੀਰਕ ਸੁਖ ਨਹੀਂ ਪੋਂਹਦੇ ਕਿਉਂਕਿ ਉਹ ਤਾਂ ਗ਼ਮੀ-ਖ਼ੁਸ਼ੀ ਦੀਆਂ ਭਾਵਨਾਵਾਂ ਤੋਂ ਬਹੁਤ ਉੱਚੀ ਉਡਾਰੀ ਮਾਰਦਾ ਹੈ। ਉਹ ਸਹਿਜ ਅਵਸਥਾ ਦੀ ਪ੍ਰਾਪਤੀ ਕਰ ਕੇ ਜੀਵਨ-ਮੁਕਤ ਦੀ ਪਦਵੀ ਪਾ ਲੈਂਦਾ ਹੈ। ਉਸ ਉੱਤੇ ਰੱਬ ਦੀ ਮਿਹਰ ਹੋਣ ਕਰਕੇ ਉਹ ਆਪ ਤਾਂ ਤਰਦਾ ਹੀ ਹੈ, ਆਪਣੇ ਪਰਿਵਾਰ ਅਤੇ ਸਮਾਜ ਨੂੰ ਵੀ ਤਾਰਦਾ ਹੈ। ਜਿਵੇਂ:.

**ਗੁਰਮੁਖਿ ਅਕਥੁ ਕਥੈ ਬੀਚਾਰਿ॥**
**ਗੁਰਮੁਖਿ ਨਿਬਹੈ ਸਪਰਵਾਰਿ॥** *(ਆਦਿ ਗ੍ਰੰਥ, ਪੰਨਾ 941)*

ਉਸ ਲਈ ਧਨ ਅਤੇ ਸੰਮਤੀ ਦੀ ਵਰਤੋਂ ਪਵਿੱਤਰ ਹੁੰਦੀ ਹੈ, ਕਿਉਂਕ ਉਹ ਇਨ੍ਹਾਂ ਨੂੰ ਪ੍ਰਭੂ ਦੇ ਨਮਿਤ ਖ਼ਰਚ ਕੇ ਅਤੇ ਦਾਨ ਕਰਕੇ ਖ਼ੁਸ਼ੀ ਪ੍ਰਾਪਤ ਕਰਦੇ ਹਨ। ਉਨ੍ਹਾਂ ਦੇ ਮਨ ਵਿਚ ਪ੍ਰਭੂ ਦੇ ਵੱਸਣ ਕਰਕੇ ਮਾਇਆ ਦਾ ਪਿਆਰ ਖ਼ਤਮ ਹੋ ਜਾਂਦਾ ਹੈ:

**ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ॥**
**ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ॥**
**ਜੋ ਹਰਿ ਨਾਮੁ ਧਿਆਇਦੇ ਤਿਨ ਤੋਟਿ ਨ ਆਇਆ॥**
**ਗੁਰਮੁਖਾਂ ਨਦਰੀ ਆਵਦਾ ਮਾਇਆ ਸੁਟਿ ਪਾਇਆ॥**
**ਨਾਨਕ ਭਗਤਾਂ ਹੋਰੁ ਚਿਤਿ ਨ ਆਵਈ ਹਰਿ ਨਾਮਿ ਸਮਾਇਆ॥**

*(ਆਦਿ ਗ੍ਰੰਥ, ਪੰਨਾ 1246)*

ਜੋ ਜੀਵ ਸਤਿਗੁਰੂ ਦੀ ਸਭਿਅਤਾ ਪਛਾਣ ਕੇ ਆਪਣਾ ਸਰਵਸਵ ਉਸ ਨੂੰ ਅਰਪਿਤ ਕਰ ਦਿੰਦਾ ਹੈ, ਉਸ ਦੇ ਸ਼ਬਦਾਂ ਵਿਚ ਵਿਸ਼ਵਾਸ ਰੱਖ ਕੇ ਜੋ ਸੱਚ-ਖੰਡ

ਦੇ ਮਾਰਗ ਉੱਤੇ ਸਦਾ ਅੱਗੇ ਵਧਦਾ ਹੈ, ਜੋ ਗੁਰੂ ਵਿਚ ਹੀ ਪ੍ਰਤੱਖ ਸਹਿਮ ਦੇ ਦਰਸ਼ਨ ਕਰਨ ਦਾ ਅਭਿਲਾਸ਼ੀ ਹੈ, ਜੋ ਰਾਤ ਦਿਨ ਰਾਮ ਨਾਮ ਵਿਚ ਲੀਨ ਰਹਿੰਦਾ ਹੈ ਅਤੇ ਜੋ ਕੇਵਲ ਆਪਣੇ ਆਪ ਨੂੰ ਨਹੀਂ, ਆਪਣੇ ਸਮੁੱਚੇ ਪਰਿਵਾਰ, ਸਾਥੀਆਂ ਅਤੇ ਹੋਰ ਸਾਰੇ ਸੰਗੀਆਂ ਨੂੰ ਭਵਸਾਗਰ ਤੋਂ ਪਾਰ ਪਹੁੰਚਾਉਣ ਵਿਚ ਸਮਰੱਥ ਹੁੰਦਾ ਹੈ, ਉਹ ਗੁਰਮਖ ਹੈ।

ਗੁਰੂ ਦਾ ਸਿੱਖ ਜਦੋਂ ਆਪਣੀ ਘਾਲ ਕਮਾਈ ਅਤੇ ਬਹੁਪੱਖੀ ਸੇਵਾ ਸਦਕਾ ਗੁਰੂ ਦੀ ਪ੍ਰਸੰਨਤਾ ਦਾ ਪਾਤਰ ਬਣ ਜਾਂਦਾ ਹੈ ਤਾਂ ਉਸ ਨੂੰ ਗੁਰਮੁਖ ਕਿਹਾ ਜਾਂਦਾ ਹੈ। ਗੁਰਮੁਖ ਸਦਾ ਹੀ ਪਾਰਖੂ ਦ੍ਰਿਸ਼ਟੀ ਦਾ ਸੁਆਮੀ ਹੁੰਦਾ ਹੈ ਅਤੇ ਇਸੇ ਬਿਬੇਕ ਸਦਕਾ ਉਹ ਪ੍ਰਭੂ ਵਿਚ ਲਿਵ ਦੀ ਪ੍ਰਾਪਤੀ ਕਰਦਾ ਹੋਇਆ ਉਸ ਦੀ ਪਹਿਚਾਣ ਕਰ ਲੈਂਦਾ ਹੈ। ਅਜਿਹੇ ਮਨੁੱਖ ਵੈਰ-ਵਿਰੋਧ ਤੋਂ ਉੱਪਰ ਉੱਠ ਕੇ ਕੇਵਲ ਰਾਮ ਦੇ ਨਾਮ ਵਿਚ ਮਸਤ ਰਹਿੰਦੇ ਹੋਏ ਪ੍ਰਭੂ ਦੀ ਪ੍ਰਾਪਤੀ ਕਰ ਲੈਂਦੇ ਹਨ:

**ਗੁਰਮੁਖਿ ਵੈਰ ਵਿਰੋਧ ਗਵਾਂਵੈ॥...**
**ਨਾਨਕ ਗੁਰਮੁਖਿ ਖਸਮੁ ਪਛਾਤਾ॥** *(ਆਦਿ ਗ੍ਰੰਥ, ਪੰਨਾ 942)*

ਗੁਰਮੁਖ ਜੋਗੀ ਦਾ ਰੂਪ ਜਪੁਜੀ ਵਿਚ ਦੱਸਿਆ ਹੈ। ਗੁਰਮੁਖ ਜੋਗੀ ਉਹ ਹੈ, ਜਿਸ ਪਾਸ ਸੰਤੋਖ, ਧਰਮ, ਧਿਆਨ, ਕੁਆਰੀ ਕਾਇਆ, ਪਰਤੀਤਿ ਹੈ, ਜੋ "ਆਈ ਪੰਥੀ ਸਗਲ ਜਮਾਤੀ" ਭਾਵ ਸਮਾਜਿਕ ਲਕਸ਼ ਦਾ ਵਿਸ਼ਵਾਸੀ ਹੈ, ਜਿਸ ਨੇ ਆਪਣਾ ਆਪ ਜਿੱਤ ਲਿਆ ਹੈ। ਗੁਰਮੁਖ ਜੋਗੀ ਉਹ ਹੈ, ਜਿਸ ਦਾ ਭੋਗ ਗਿਆਨ ਹੈ ਅਤੇ ਜਿਸ ਵਿਚ ਕੁਝ ਵੰਡਣ ਦੀ ਸ਼ਕਤੀ ਹੈ। ਦਇਆ ਭੰਡਾਰਣਿ, ਜੋ ਪਰਮਾਤਮਾ ਨੂੰ ਪ੍ਰਤਿਪਾਲਕ ਮੰਨਦਾ ਹੈ ਅਤੇ ਦਾਨ ਕਰਦਾ ਹੈ, ਜੋ ਹੁਕਮ ਰਜ਼ਾ ਵਿਚ ਜਿਊਂਦਾ ਹੈ:

**ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥** *(ਜਪੁਜੀ, ਪਉੜੀ 30)*

ਜੋ ਵਿਸ਼ਵਾਸ ਰੱਖਦਾ ਹੈ ਕਿ ਪਰਮਾਤਮਾ ਦਾ ਆਸਣ ਸਭ ਥਾਂ ਹੈ ਅਤੇ ਉਸ ਦਾ ਭੰਡਾਰ ਅਖੁੱਟ ਹੈ। ਇਹ ਸਾਰੀ ਮਨੁੱਖਤਾ ਦੀ ਸਾਂਝ ਦਾ ਵਿਸ਼ਵਾਸ ਰੱਖਦਾ ਹੈ। 'ਜਤ' ਧੀਰਜ ਆਦਿ ਇਸ ਦੇ ਗਹਿਣੇ ਹਨ। 'ਸਿਧ ਗੋਸਟਿ' ਵਿਚ ਕੁਝ ਨੁਕਤੇ ਜੋ ਗੁਰਮੁਖ ਸੰਬੰਧੀ ਸਪਸ਼ਟ ਹੁੰਦੇ ਹਨ, ਉਨ੍ਹਾਂ ਦਾ ਸੰਖੇਪ ਸਾਰ ਇੰਝ ਹੈ:

1. ਗੁਰਮੁਖ ਨੂੰ ਪਰਮ ਸੱਚ ਦੀ ਪ੍ਰਾਪਤੀ ਹੁੰਦੀ ਹੈ ਅਤੇ ਉਹ ਸੱਚ ਵਿਚ ਹੀ ਅਭੇਦ ਹੋ ਜਾਂਦਾ ਹੈ।
2. ਗੁਰਮੁਖ ਲਈ ਬ੍ਰਹਮ ਅਤੇ ਬ੍ਰਹਿਮੰਡ ਦੇ ਕੁਲ ਰਹੱਸ ਖੁੱਲ੍ਹ ਜਾਂਦੇ ਹਨ। ਉਸ ਨੂੰ ਸਗਲ ਭਵਨ ਦੀ ਸੋਝੀ ਹੋ ਜਾਂਦੀ ਹੈ। ਉਹ ਕਥਨ ਤੋਂ ਬਾਹਰੀ ਰਮਜ਼ਾਂ ਨੂੰ ਪਛਾਣ ਕੇ ਉਨ੍ਹਾਂ ਸੰਬੰਧੀ ਵਿਚਾਰ ਅਕੱਥ ਕਥਾ ਕਰਨ ਦੇ ਸਮਰੱਥ ਹੈ।
3. ਗੁਰਮੁਖ ਦੀ ਜੀਵਨ-ਜਾਚ ਵਿਚ ਆਦਰਸ਼ਕਤਾ ਦੀ ਝਲਕ ਹੈ। ਉਸ ਨੇ ਆਪਣੇ ਅੰਦਰੋਂ ਹਉਮੈ ਨੂੰ ਮਾਰ ਮੁਕਾਇਆ ਹੈ। ਉਹ ਸਦਾਚਾਰਕ ਗੁਣਾਂ ਦਾ ਗੁਥਲਾ ਹੈ।
4. ਗੁਰਮੁਖ ਆਪਣਾ ਸਮਾਂ ਉੱਤਮ ਕਾਰਜਾਂ ਵਿਚ ਬਿਤਾਉਂਦਾ ਹੈ:

**ਗੁਰਮੁਖਿ ਪਰਚੈ ਬੇਦ ਬੀਚਾਰੀ॥ ਗੁਰਮੁਖਿ ਪਰਚੈ ਤਰੀਐ ਤਾਰੀ॥**
**ਗੁਰਮੁਖਿ ਪਰਚੈ ਸੁ ਸਬਦਿ ਗਿਆਨੀ॥ ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ॥**

*(ਆਦਿ ਗ੍ਰੰਥ, ਪੰਨਾ 941)*

5. ਗੁਰਮੁਖ ਦੇ ਲੱਛਣਾਂ ਵਿਚ ਇਹ ਗੱਲ ਸ਼ਾਮਲ ਹੈ ਕਿ ਉਹ ਉੱਚਤਮ ਗਿਆਨ ਦੀ ਪ੍ਰਾਪਤੀ ਉਪਰੰਤ ਇਸ ਗਿਆਨ ਨੂੰ ਹੋਰਨਾਂ ਨਾਲ ਸਾਂਝਾ ਕਰਨ ਲਈ ਤਤਪਰ ਰਹਿੰਦਾ ਹੈ। ਉਸ ਨੂੰ ਪ੍ਰਵਿਰਤੀ ਅਤੇ ਨਵਿਰਤੀ ਦੋਹਾਂ ਮਾਰਗਾਂ ਦੀ ਪਛਾਣ ਹੈ ਅਤੇ ਉਹ ਆਪਣੇ ਸੰਗੀ-ਸਾਥੀ ਨੂੰ ਗਾਡੀ ਰਾਹ ਉੱਤੇ ਤੋਰਨ ਦੇ ਸਮਰੱਥ ਹੈ। 'ਸਿਧ ਗੋਸਟਿ' ਦੀ ਅੰਤਲੀ ਪੰਕਤੀ ਕਾਦਰ ਦੀ ਕੁਦਰਤ ਵੱਲ ਸੰਕੇਤ ਕਰਦੀ ਹੈ, ਜਿਸ ਦਾ ਰਹੱਸ ਕੇਵਲ ਗੁਰਮੁਖਿ ਪਾਸ ਹੈ:

**ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥**
**ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥**

*(ਆਦਿ ਗ੍ਰੰਥ, ਪੰਨਾ 946)*

ਗੁਰਮੁਖ ਬਿਬੇਕ ਬੁੱਧੀ ਵਾਲੇ ਹੁੰਦੇ ਹਨ। ਸੱਚ ਝੂਠ ਦਾ, ਚੰਗੇ ਮੰਦੇ ਦਾ ਨਿਤਾਰਾ ਕਰ ਲੈਂਦੇ ਹਨ ਅਤੇ ਇਸ ਤਰ੍ਹਾਂ ਸੁਚੇਤ ਹੋ ਕੇ ਗੁਰੂ ਦੇ ਦੱਸੇ ਰਾਹ ਉੱਤੇ ਚੱਲਦੇ ਹੋਏ, ਪ੍ਰਭੂ ਵਿਚ ਅਭੇਦ ਹੋ ਕੇ ਸਹਿਜ ਅਵਸਥਾ ਵਿਚ ਜਾ ਸਮਾਉਂਦੇ ਹਨ:

**ਗੁਰਮੁਖਿ ਗਿਆਨੀ ਸਹਿਜ ਸਮਾਈ॥** *(ਭਾਈ ਗੁਰਦਾਸ, ਵਾਰ 1/12)*

ਗੁਰਮੁਖ ਦੀ ਪਦਵੀ ਨੂੰ ਪਹੁੰਚੇ ਵਿਅਕਤੀ ਉੱਤੇ ਆਵਾਗਵਨ ਦਾ ਕੋਈ ਪ੍ਰਭਾਵ ਜਾਂ ਬੋਝ ਨਹੀਂ ਰਹਿੰਦਾ। ਉਹ ਤਾਂ ਉਸ ਅਕਾਲ ਪੁਰਖ ਦੇ ਹੁਕਮ ਵਿਚ ਹੀ ਰਹਿੰਦਾ ਹੈ:

**ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ॥**

*(ਆਦਿ ਗ੍ਰੰਥ, ਪੰਨਾ 1037)*

ਸੋ ਗੁਰਬਾਣੀ ਅਨੁਸਾਰ 'ਗੁਰਮੁਖ' ਉਹ ਹੈ, ਜੋ ਗੁਰੂ ਦੀ ਆਗਿਆ ਵਿਚ ਚੱਲੇ, ਪਰਮਾਤਮਾ ਦੇ ਭਾਣੇ ਨੂੰ ਮੰਨੇ ਤੇ ਉਸ ਵਿਚ ਖ਼ੁਸ਼ ਰਹੇ। ਪਿਆਰ, ਸੀਤਲ ਸੁਭਾਅ, ਸਮਦ੍ਰਿਸ਼ਟਤਾ, ਨਿਮਰਤਾ ਤੇ ਪ੍ਰੇਮਾ-ਭਗਤੀ ਉਸ ਦੇ ਗੁਣ ਹਨ। ਉਹ ਹਰ ਪ੍ਰਕਾਰ ਦੇ ਵਹਿਮਾਂ, ਪਾਖੰਡਾਂ, ਕਰਮ-ਕਾਂਡਾਂ ਤੋਂ ਮੁਕਤ ਹੈ ਅਤੇ ਗੁਰੂ ਦੇ ਸ਼ਬਦ ਦੀ ਓਟ ਲੈਂਦਾ ਹੈ। ਗੁਰਮੁਖ ਦੇ ਰਾਹ ਨੂੰ 'ਗਾਡੀ-ਰਾਹ' ਦੱਸਦੇ ਹੋਇਆਂ ਉਸ ਦੀ ਪ੍ਰਸੰਸਾ ਕੀਤੀ ਗਈ ਹੈ। ਉਹ ਪੂਰਾ ਧਨਵਾਨ ਹੈ, ਜਿਸ ਕੋਲ ਪਰਮਾਤਮਾ ਦੇ ਨਾਮ ਰੂਪੀ ਧਨ ਦੀ ਪੂੰਜੀ ਹੈ ਅਤੇ ਜਿਸ ਨੂੰ ਜੀਵਨ ਵਿਚ ਪ੍ਰਸੰਸਾ ਪ੍ਰਾਪਤ ਹੁੰਦੀ ਹੈ, ਉਹ ਹੀ ਪੂਰਾ ਗੁਰਮੁਖ ਹੈ:

**ਸੋ ਸਾਹੁ ਸਾਚਾ ਜਿਸੁ ਹਰਿ ਧਨੁ ਰਾਸਿ॥**
**ਗੁਰਮੁਖਿ ਪੂਰਾ ਤਿਸੁ ਸਾਬਾਸਿ॥** *(ਆਦਿ ਗ੍ਰੰਥ, ਪੰਨਾ 936)*

ਵਾਸਤਵ ਵਿਚ ਗੁਰਮੁਖ ਉਹ ਹੈ ਜਿਸ ਨੇ ਗੁਰੂ ਦੇ ਉਪਦੇਸ਼ ਰਾਹੀਂ ਸੰਸਾਰਿਕ

ਪ੍ਰਪੰਚ ਦਾ ਤਿਆਗ ਕਰ ਕੇ ਆਪਣੇ ਆਪ ਨੂੰ ਪ੍ਰਭੂ-ਭਗਤੀ ਵਿਚ ਲੀਨ ਕਰ ਲਿਆ ਹੋਵੇ। ਗੁਰਬਾਣੀ ਵਿਚ ਗੁਰਮੁਖ ਦਾ ਵਿਸ਼ੇਸ਼ ਤੇ ਉੱਚਾ ਸਥਾਨ ਮੰਨਿਆ ਗਿਆ ਹੈ। ਥਾਂ-ਥਾਂ 'ਤੇ ਇਸ ਦੇ ਸਰੂਪ, ਸਮਰੱਥਾ ਅਤੇ ਲੱਛਣਾਂ ਦਾ ਉਲੇਖ ਹੋਇਆ ਹੈ:

**ਗੁਰਮੁਖਿ ਸਾਚੇ ਕਾ ਭਉ ਪਾਵੈ॥ ਗੁਰਮੁਖਿ ਬਾਣੀ ਅਘੜੁ ਘੜਾਵੈ॥**
**ਗੁਰਮੁਖਿ ਨਿਰਮਲ ਹਰਿ ਗੁਣ ਗਾਵੈ॥ ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ॥**
**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ ਨਾਨਕ ਗੁਰਮੁਖਿ ਸਾਚਿ ਸਮਾਵੈ॥**

*(ਆਦਿ ਗ੍ਰੰਥ, ਪੰਨਾ 941)*

ਉਹ ਆਪਣੇ ਜਨਮ ਨੂੰ ਤਾਂ ਹੀ ਸਫਲ ਸਮਝਦਾ ਹੈ, ਜੇ ਉਹ ਆਪਣੇ ਨਾਲ ਨਾਲ ਸਾਰੀ ਸੰਗਤ, ਸਾਰੀ ਕੁਲ ਨੂੰ ਸੰਸਾਰ ਸਾਗਰ ਤੋਂ ਪਾਰ ਉਤਾਰਨ ਵਿਚ ਸਹਾਇਤਾ ਕਰੇ।

ਗੁਰਮਤਿ ਵਿਚਾਰਧਾਰਾ ਵਿਚ ਇਕ ਅਜਿਹੇ ਸੱਚੇ ਸੁੱਚੇ ਮਨੁੱਖ ਦੀ ਜੋ ਅਧਿਆਤਮਕ ਅਤੇ ਸਦਾਚਾਰਕ ਪੱਖ ਤੋਂ ਉੱਚਾ ਉਠ ਚੁੱਕਾ ਹੈ, ਦੀ ਸਿਰਜਣਾ ਦੀ ਅੰਤਰ ਧੁਨੀ ਗੂੰਜ ਰਹੀ ਹੈ। ਇਹ ਸੱਚਾ-ਸੁੱਚਾ ਮਨੁੱਖ ਬ੍ਰਹਮ-ਗਿਆਨੀ ਹੈ। ਬ੍ਰਹਮ-ਗਿਆਨੀ ਗੁਰਮੁਖ ਜਾਂ ਸਾਧ ਵਾਂਗ ਇਕ ਆਦਰਸ਼ਕ ਵਿਅਕਤੀ ਹੈ। ਬ੍ਰਹਮ-ਗਿਆਨੀ ਦੇ ਸ਼ਬਦੀ ਅਰਥ ਹਨ—ਉਹ ਮਹਾਨ ਮਨੁੱਖ ਜਿਸ ਨੇ ਬ੍ਰਹਮ (ਪਰਮਾਤਮਾ) ਦਾ ਗਿਆਨ ਹਾਸਲ ਕਰ ਲਿਆ ਹੋਵੇ। ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਬ੍ਰਹਮ ਗਿਆਨੀ ਦੀ ਪਰਿਭਾਸ਼ਾ ਵਿਚ ਕਿਹਾ ਹੈ ਕਿ ਜੋ ਮਨ ਤੋਂ ਸੱਚਾ, ਮੁਖੋਂ ਸੱਚ ਬੋਲਦਾ ਹੈ, ਕੇਵਲ ਪਰਮਾਤਮਾ ਨੂੰ ਹਰ ਜਗ੍ਹਾ ਵੇਖਦਾ ਹੈ, ਅਜਿਹੀਆਂ ਨਿਸ਼ਾਨੀਆਂ ਵਾਲਾ ਜੀਵ ਬ੍ਰਹਮ ਗਿਆਨੀ ਹੈ:

**ਮਨਿ ਸਾਚਾ ਮੁਖਿ ਸਾਚਾ ਹੋਇ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ॥**
**ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥** *(ਆਦਿ ਗ੍ਰੰਥ, ਪੰਨਾ 272)*

ਗੁਰਬਾਣੀ ਵਿਚ 'ਗਿਆਨੀ' ਸ਼ਬਦ ਉਸ ਵਿਅਕਤੀ ਲਈ ਪ੍ਰਯੋਗ ਵਿਚ ਲਿਆਂਦਾ ਹੈ, ਜਿਸ ਨੇ ਆਪਣੇ ਆਪ ਨੂੰ ਪਹਿਚਾਣ ਲਿਆ ਹੋਵੇ:

**ਜਿਨੀ ਆਤਮੁ ਚੀਨਿਆ ਪਰਮਾਤਮੁ ਸੋਈ॥** *(ਆਦਿ ਗ੍ਰੰਥ, ਪੰਨਾ 421)*

ਉਹ ਆਪਣੇ ਵਾਸਤਵਿਕ ਰੂਪ ਨੂੰ ਪਛਾਣਦਾ ਅਤੇ ਗੁਰੂ ਦੀ ਕਿਰਪਾ ਦੁਆਰਾ ਬ੍ਰਹਮ ਵਿਚ ਪ੍ਰਵਿਰਤਦਾ ਹੈ। ਜੋ ਸ਼ਬਦ ਵਿਚ ਲਿਵਲੀਨ ਹਉਮੈ ਦਾ ਤਿਆਗ, ਸੱਚੀ ਕਰਨੀ ਅਤੇ ਗੁਣਾਂ ਦਾ ਧਾਰਨੀ ਹੈ, ਉਹ ਗਿਆਨੀ ਹੈ ਅਤੇ ਅਜਿਹਾ ਗਿਆਨੀ ਪਰਮਾਤਮਾ ਦੀ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ:

**ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ॥ ਆਪੁ ਪਛਾਣੈ ਬੂਝੈ ਸੋਇ॥**

*(ਆਦਿ ਗ੍ਰੰਥ, ਪੰਨਾ 25)*

ਇਸ ਲਈ ਗਿਆਨੀ ਗੁਰਮੁਖ ਅਥਵਾ ਬ੍ਰਹਮ-ਗਿਆਨੀ ਦੇ ਲੱਛਣ ਆਦਰਸ਼ਕ ਪੁਰਸ਼ ਨਾਲ ਮੇਲ ਖਾਂਦੇ ਹਨ:

ਬ੍ਰਹਮ ਦੇ ਜਾਣਨ ਵਾਲੇ ਨੂੰ ਬ੍ਰਹਮ-ਗਿਆਨੀ ਆਖਦੇ ਹਨ। ਬ੍ਰਹਮ ਗਿਆਨੀ

ਸੰਕੇਤ 'ਬ੍ਰਹਮ' ਅਤੇ 'ਗਿਆਨ' ਦੋ ਸ਼ਬਦਾਂ ਤੋਂ ਮਿਲ ਕੇ ਬਣਿਆ ਹੈ। ਜੇਕਰ ਬ੍ਰਹਮ ਨੂੰ ਕਿਸੇ ਸਰਬ ਸੰਪੂਰਨ, ਪਰੰਤੂ ਅਦਿੱਖ ਹਸਤੀ ਦੇ ਅਰਥਾਂ ਵਿਚ ਲਿਆ ਜਾਵੇ ਤਾਂ ਉਸ ਦਾ ਗਿਆਨ ਰਹੱਸਮਈ ਸੋਝੀ ਅਤੇ ਆਤਮਿਕ ਅਭੇਦਤਾ ਨਾਲ ਸੰਕੇਤ ਕਰਦਾ ਹੈ। ਇਸ ਦ੍ਰਿਸ਼ਟੀ ਤੋਂ ਬ੍ਰਹਮ-ਗਿਆਨੀ ਸਾਧਾਰਨ ਮਨੁੱਖੀ ਪੱਧਰ ਤੋਂ ਉਚੇਰਾ ਜੀਵ ਹੈ, ਜੋ ਅਧਿਆਤਮਕ ਵਿਕਾਸ ਦੇ ਸਿਖਰਲੇ ਪੜਾਅ ਉੱਤੇ ਪੁੱਜ ਚੁੱਕਾ ਹੈ। ਦੂਜੇ ਪਾਸੇ ਜੇਕਰ ਬ੍ਰਹਮ ਤੋਂ ਬ੍ਰਹਿਮੰਡ ਦਾ ਅਰਥ ਲਈਏ ਤਾਂ ਬ੍ਰਹਮ-ਗਿਆਨੀ ਵਿਸ਼ਵ ਚੇਤਨਾ ਵਾਲਾ ਜੀਵ ਹੈ। ਜਿਸ ਨੇ ਅਸਾਧਾਰਨ ਬੌਧਿਕ ਪ੍ਰਾਪਤੀਆਂ ਕਰ ਲਈਆਂ ਹਨ ਅਤੇ ਜਿਸ ਉੱਤੇ ਬ੍ਰਹਿਮੰਡ ਦੇ ਰਹੱਸ ਖੁੱਲ੍ਹ ਗਏ ਹਨ। ਉਸ ਦੀ ਦ੍ਰਿਸ਼ਟੀ ਅਤੇ ਵਿਵੇਕ ਬੁੱਧੀ ਦੀ ਵਿਸ਼ਾਲਤਾ ਅਤੇ ਤੀਖਣਤਾ ਵਿਅਕਤੀ ਦੀਆਂ ਸੌੜੀਆਂ ਵਲਗਣਾਂ ਸੀਮਾਵਾਂ ਨੂੰ ਪਾਰ ਕਰ ਕੇ ਕਿਸੇ ਦੈਵੀ ਦ੍ਰਿਸ਼ਟੀ ਦੀ ਪੱਧਰ ਨੂੰ ਪਹੁੰਚ ਗਈਆਂ ਹਨ। ਬ੍ਰਹਮ-ਗਿਆਨੀ ਨੂੰ ਇਨਸਾਫ਼ ਕਰਨ ਵਾਲਾ ਆਖਿਆ ਗਿਆ ਹੈ। ਉਹ ਆਪਣੀ ਸਾਰੀ ਜਾਇਦਾਦ ਵੰਡ ਦਿੰਦਾ ਹੈ। ਜਦੋਂ ਵੀ ਉਸ ਪਾਸ ਕੋਈ ਵਸਤੂ ਆਉਂਦੀ ਹੈ, ਉਦੋਂ ਹੀ ਲੋੜਵੰਦਾਂ ਨੂੰ ਇਹ ਸੋਚੇ ਬਿਨਾਂ ਕਿ ਉਹ ਉੱਚੇ ਹਨ ਜਾਂ ਨੀਵੇਂ, ਉਨ੍ਹਾਂ ਨੂੰ ਦੇਣੀ ਵਾਜਬ ਹੈ ਜਾਂ ਨਹੀਂ, ਵੰਡ ਦਿੰਦਾ ਹੈ। ਇਹ ਬ੍ਰਹਮ-ਗਿਆਨੀ ਪਰਮਾਤਮਾ ਦੇ ਨਜ਼ਦੀਕ ਰਹਿੰਦਾ ਹੈ। ਅਜਿਹਾ ਵਿਅਕਤੀ ਦੁਖ ਸੁਖ ਦੇ ਬੰਧਨਾਂ ਤੋਂ ਮੁਕਤ ਹੁੰਦਾ ਹੈ। ਉਹ ਮਨੁੱਖ ਬੜਾ ਭਜਨੀਕ ਆਚਾਰਵੰਤ, ਸੱਚ ਦੀ ਸੋਝੀ ਰੱਖਣ ਵਾਲਾ, ਚੇਤੰਨ ਅਤੇ ਗੁਰੂ ਦੇ ਸ਼ਬਦ ਵਿਚ ਅੱਠੇ ਪਹਿਰ ਲਿਵਲੀਨ ਹਉਮੈ ਤੋਂ ਮੁਕਤ ਅਤੇ ਪਰਮ ਸੰਤੋਖੀ ਹੁੰਦਾ ਹੈ। ਉਹ ਨਾ ਤਾਂ ਕਿਸੇ ਦਾ ਭੈਅ ਮੰਨਦਾ ਹੈ ਅਤੇ ਨਾ ਹੀ ਭੈਅ ਦਿੰਦਾ ਹੈ। ਸਗੋਂ ਉਹ ਸਾਰਿਆਂ ਵਿਚ ਆਪਣੇ ਆਪ ਨੂੰ ਵਿਦਮਾਨ ਦੇਖਦਾ ਹੈ। ਅਜਿਹੇ ਵਿਅਕਤੀ ਨੂੰ ਬ੍ਰਹਮ-ਗਿਆਨੀ ਕਿਹਾ ਗਿਆ ਹੈ।

ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਵਿਚ ਬ੍ਰਹਮ-ਗਿਆਨੀ ਦੇ ਲੱਛਣਾਂ ਦਾ ਵਿਸਥਾਰ ਪੂਰਵਕ ਵਰਣਨ ਕੀਤਾ ਹੈ। ਉਨ੍ਹਾਂ ਅਨੁਸਾਰ ਉਹ ਇਕ ਨਿਰਲੇਪ, ਨਿਰਦੋਖ, ਧੀਰਜਵਾਨ, ਸਮਦ੍ਰਿਸ਼ਟ, ਨਿਰਮੂਲ, ਪਰਉਪਕਾਰੀ, ਨਿਰੰਕਾਰੀ ਆਤਮ ਵੇਤਾ, ਸਨਿਮਰ ਆਤਮਰਸ ਦਾ ਰਸੀਆ, ਦਿਆਲੂ, ਬੁਰਿਆਈਆਂ ਅਤੇ ਔਗੁਣਾਂ ਤੋਂ ਮੁਕਤ ਗਿਆਨੀ ਅਬਿਨਾਸ਼ੀ ਇਕ ਨਿਰਾਕਾਰ ਉੱਤੇ ਟੇਕ ਰੱਖਣ ਵਾਲਾ ਮਾਇਆ ਤੋਂ ਦੂਰ, ਪਰਮ ਅਨੰਦ ਵਿਚ ਸਥਿਰ ਰਹਿਣ ਵਾਲਾ ਬ੍ਰਹਮ-ਵੇਤਾ, ਜੀਵਨ-ਮੁਕਤ ਵਿਅਕਤੀ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਨੇ ਨਿਰੰਕਾਰ ਨਾਲ ਤਦਰੂਪ ਮੰਨਿਆ ਹੈ। ਉਹ ਫ਼ੁਰਮਾਉਂਦੇ ਹਨ :

**ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ॥**
**ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ॥**
**ਬ੍ਰਹਮ ਗਿਆਨੀ ਅਨਾਥ ਕਾ ਨਾਥੁ॥**
**ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ॥**
**ਬ੍ਰਹਮ ਗਿਆਨੀ ਕਾ ਸਗਲ ਆਕਾਰੁ॥**
**ਬ੍ਰਹਮ ਗਿਆਨੀ ਆਪਿ ਨਿਰੰਕਾਰੁ॥** *(ਆਦਿ ਗ੍ਰੰਥ, ਪੰਨਾ 273-74)*

ਬ੍ਰਹਮ-ਗਿਆਨੀ ਦੀ ਤਾਂ ਗੱਲ ਹੀ ਕੀ, ਉਹ ਤਾਂ ਬੰਧਨ ਤੋਂ ਮੁਕਤ ਹੋ ਕੇ ਵੱਸੇ ਪ੍ਰਭੂ ਸੰਗ, ਧੀਰੇ ਧੀਰੇ ਆਦਿ ਪਰਮੇਸ਼ਰ, ਨਾ ਕੇਵਲ ਸਰਗੁਣ ਬ੍ਰਹਮ ਦੀ ਸਥਿਤੀ ਤਕ ਪਹੁੰਚਦਾ ਹੈ, ਬਲਕਿ ਉਸੇ ਵਿਕਾਸ ਕ੍ਰਮ ਵਿਚ ਸ੍ਰਿਸ਼ਟੀ ਕਰਤਾ 'ਤਥਾ' ਮੁਕਤੀ ਦਾਤਾ ਬਣਦਾ ਹੋਇਆ ਪੂਰਨ ਪੁਰਖ ਵਿਧਾਤਾ ਬਣ ਜਾਂਦਾ ਹੈ ਅਤੇ ਕਿਸੇ ਨੂੰ ਉਸ ਦੀ ਮਹਾਨਤਾ ਵਿਚ ਸੰਦੇਹ ਨਹੀਂ ਰਹਿ ਜਾਂਦਾ। ਆਪ ਹੀ ਨਿਰੰਕਾਰ ਮਾਨਵ ਮਾਤਰ ਨੂੰ ਇਹ ਸੰਦੇਸ਼ ਦਿੰਦਾ ਹੈ ਕਿ ਹਰ ਇਕ ਮਨੁੱਖ ਦੇ ਜਾਣਨ ਦਾ ਸਾਧਨ ਅਤੇ ਮਾਧਿਅਮ ਬ੍ਰਹਮ-ਗਿਆਨੀ ਦੀ ਇਸ ਸਥਿਤੀ ਵਿਚ ਪ੍ਰਗਟ ਹੈ। ਉਸ ਦੀ ਪਹਿਚਾਣ ਹੋਣ 'ਤੇ ਇਹ ਗੱਲ ਇਨ੍ਹਾਂ ਸ਼ਬਦਾਂ ਵਿਚ ਹੋਰ ਵੀ ਵਧੇਰੇ ਸਪੱਸ਼ਟ ਕੀਤੀ ਗਈ ਹੈ। ਗੁਰੂ ਜੀ ਫ਼ੁਰਮਾਉਂਦੇ ਹਨ:

**ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥** *(ਆਦਿ ਗ੍ਰੰਥ, ਪੰਨਾ 287)*

ਜਿਸ ਦੇ ਅੰਦਰ ਪਰਮਾਤਮਾ ਵੱਸਦਾ ਹੈ ਅਤੇ ਉਹ ਸਾਰੀ ਸ੍ਰਿਸ਼ਟੀ ਵਿਚ ਏਕ ਜੋਤਿ ਦੇ ਦੀਦਾਰ ਕਰਦਾ ਹੈ, ਉਹ ਬ੍ਰਹਮ-ਗਿਆਨੀ ਹੈ। ਬ੍ਰਹਮ-ਗਿਆਨੀ ਦਾ ਅੰਤ ਨਹੀਂ ਪਾਇਆ ਜਾ ਸਕਦਾ ਕਿਉਂਕਿ ਬ੍ਰਹਮ-ਗਿਆਨੀ ਅਤੇ ਪ੍ਰਭੂ ਵਿਚ ਕੋਈ ਅੰਤਰ ਨਹੀਂ ਰਹਿ ਜਾਂਦਾ। ਉਸ ਨੂੰ ਤਾਂ ਦੇਵਤੇ ਖੋਜਦੇ ਫਿਰਦੇ ਹਨ:

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥** *(ਆਦਿ ਗ੍ਰੰਥ, ਪੰਨਾ 273)*

ਬ੍ਰਹਮ-ਗਿਆਨੀ ਦਾ ਸਾਰ ਬ੍ਰਹਮ-ਗਿਆਨੀ ਹੀ ਜਾਣਦਾ ਹੈ। ਉਹ ਹਮੇਸ਼ਾ ਵਾਹਿਗੁਰੂ ਦਾ ਜਾਪ ਕਰਦਾ ਹੈ ਅਤੇ ਉਸ ਦੇ ਮਨ ਵਿਚ ਪਰਮਾਤਮਾ ਦਾ ਵਾਸਾ ਹੈ। ਸੁਆਰਥੀ ਭਾਵਨਾ ਉੱਪਰ ਵਸੀਕਾਰ ਅਤੇ ਲੋਕ ਹਿਤੈਸ਼ੀ ਪ੍ਰਾਰਥਕ ਰੁਚੀਆਂ ਨੂੰ ਹੋਰਨਾਂ ਦੀ ਨਿਸ਼ਕਾਮ ਸੇਵਾ ਰਾਹੀਂ ਪ੍ਰਫੁਲਤ ਕਰਦੇ ਰਹਿਣ ਦੇ ਯਤਨ ਦੁਆਰਾ ਵਿਅਕਤੀ ਆਪਣੇ ਆਪ ਨੂੰ ਪੂਰਨ ਤੌਰ 'ਤੇ ਨਵੇਂ ਰੂਪ ਵਿਚ ਢਾਲ ਲੈਂਦਾ ਹੈ। ਇਹ ਪ੍ਰਾਪਤੀ ਅਤੇ ਤ੍ਰਿਪਤੀ ਦੀ ਅਵਸਥਾ ਹੈ, ਜਿਸ ਨੂੰ ਰਹੱਸਵਾਦੀਆਂ ਨੇ ਆਦਰਸ਼ ਪੁਰਸ਼ ਦੀ ਅਵਸਥਾ ਕਿਹਾ ਹੈ ਅਤੇ ਜਿਸ ਨੂੰ ਗੁਰਮਤਿ ਵਿਚ ਬ੍ਰਹਮ-ਗਿਆਨੀ ਦਾ ਨਾਮ ਦਿੱਤਾ ਹੈ ਅਤੇ ਇਹ ਬ੍ਰਹਮ ਦੀ ਚੇਤਨਾ, ਸਹਿਜ ਅਤੇ ਆਪਣੇ ਹਿਤਾਂ ਦੀ ਸਰਬ ਸਾਂਝੇ ਹਿਤਾਂ ਨਾਲ ਇਕਰੂਪਤਾ ਵਿਗਸੀ ਹੋਈ ਆਤਮਾ ਦੇ ਲੱਛਣ ਹਨ। ਬ੍ਰਹਮ-ਗਿਆਨੀ ਜਗਤ ਵਿਚ ਸਦਾ ਨਿਰਲੇਪ ਰਹਿੰਦਾ ਹੈ। ਜਿਵੇਂ ਕੰਵਲ ਫੁੱਲ ਜਲ ਵਿਚ ਨਿਰਲੇਪ ਰਹਿੰਦਾ ਹੈ ਅਤੇ ਮੁਰਗ਼ਾਬੀ ਪਾਣੀ ਵਿਚ ਤੈਰਦੀ ਹੋਈ ਪਾਣੀ ਤੋਂ ਨਿਰਲੇਪ ਰਹਿੰਦੀ ਹੈ:

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥**
*(ਆਦਿ ਗ੍ਰੰਥ, ਪੰਨਾ 938)*

ਬ੍ਰਹਮ-ਗਿਆਨੀ ਪ੍ਰਭੂ ਦੀ ਸਿਮਰਨ-ਭਗਤੀ ਕਰਦਾ ਹੈ ਅਤੇ ਅਨੰਦ ਪ੍ਰਾਪਤ ਕਰਦਾ ਹੈ, ਉਸ ਦੀ ਰੀਸ ਕੋਈ ਨਹੀਂ ਕਰ ਸਕਦਾ। ਉਹ ਪ੍ਰਭੂ ਮਹਾਂਦਾਤਾ ਹੈ, ਮਨੁੱਖਾਂ

ਨੂੰ ਜੀਵਾਉਣ ਤੇ ਮਾਰਨ ਦੇ ਸਮਰੱਥ ਹੈ। ਸਮੂਹ ਲੁਕਾਈ ਉਸ ਅੱਗੇ ਦਾਤਾਂ ਮੰਗਣ ਵਾਲੀ ਸਵਾਲੀ ਹੈ ਅਤੇ ਅਰਜ਼ੋਈ ਕਰਦੀ ਹੈ:

**ਜਿਨਿ ਤੂ ਸੇਵਿਆ ਤਿਨਿ ਸੁਖੁ ਪਾਇਆ,**
**ਹੋਰੁ ਤਿਸ ਦੀ ਰੀਸ ਕਰੇ ਕਿਆ ਕੋਈ॥**
**ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ,**
**ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ॥** *(ਆਦਿ ਗ੍ਰੰਥ, ਪੰਨਾ 549)*

ਸੋ ਬ੍ਰਹਮ-ਗਿਆਨੀ ਨਾ ਕੇਵਲ ਆਪਣੇ ਪਰਿਵਾਰ ਸਮੇਤ ਆਪ ਮੁਕਤ ਹੁੰਦਾ ਹੈ, ਸਗੋਂ ਸੰਸਾਰ ਨੂੰ ਵੀ ਭਵਸਾਗਰ ਦੇ ਬੰਧਨਾਂ ਤੋਂ ਛੁਡਾ ਲੈਂਦਾ ਹੈ। ਇਨ੍ਹਾਂ ਅਰਥਾਂ ਵਿਚ ਹੀ ਅਸੀਂ ਸੰਤ, ਗੁਰਮੁਖ ਅਤੇ ਬ੍ਰਹਮ-ਗਿਆਨੀ ਨੂੰ ਜੀਵਨ-ਮੁਕਤੀ ਦੇਣ ਵਾਲੇ ਮੰਨ ਸਕਦੇ ਹਾਂ।

ਜੀਵਨ-ਮੁਕਤ ਤੋਂ ਭਾਵ ਹੈ, ਜੀਵਨ ਦਸ਼ਾ ਵਿਚ ਹੀ ਬੰਧਨ ਰਹਿਤ ਹੋਣਾ ਜਾਂ ਜੋ ਸਾਧਕ ਆਪਣੀ ਜੀਵਨ ਦਸ਼ਾ ਵਿਚ ਹੀ ਆਤਮ-ਗਿਆਨ ਨੂੰ ਪ੍ਰਾਪਤ ਹੋ ਕੇ ਕਰਮ-ਜਾਲ ਅਤੇ ਆਵਾਗਵਨ ਦੇ ਬੰਧਨਾਂ ਤੋਂ ਛੁਟਕਾਰਾ ਪਾ ਲਵੇ—ਜੀਵਨ ਮੁਕਤਿ ਅਖਵਾਉਂਦਾ ਹੈ:

(1) **ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥** *(ਆਦਿ ਗ੍ਰੰਥ, ਪੰਨਾ 294)*

(2) **ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ॥**
**ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ॥**
*(ਆਦਿ ਗ੍ਰੰਥ, ਪੰਨਾ 831)*

(3) **ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥**
*(ਆਦਿ ਗ੍ਰੰਥ, ਪੰਨਾ 1010)*

ਭਾਵ ਜੀਵਨ ਮੁਕਤਿ ਵਿਅਕਤੀ ਆਪਣੇ ਵਿਚੋਂ ਹਉਮੈ ਨੂੰ ਮਿਟਾ ਦਿੰਦਾ ਹੈ, ਸੱਚੀ ਰਹਿਤ ਰਹਿੰਦਾ ਹੈ ਅਤੇ ਮਨ ਵਿਚ ਪ੍ਰਭੂ ਦੇ ਨਾਮ ਨੂੰ ਵਸਾਉਂਦਾ ਹੈ। ਬਾਣੀਕਾਰ ਮੁਕਤੀ ਨੂੰ ਮਰਨ ਉਪਰੰਤ ਪ੍ਰਾਪਤ ਹੋਣ ਵਾਲਾ ਕੋਈ ਪਦਾਰਥ ਨਹੀਂ ਮੰਨਦੇ। ਉਨ੍ਹਾਂ ਦਾ ਗੁਰਮੁਖ ਵਿਅਕਤੀ ਜੀਵਨ ਅਵਸਥਾ ਵਿਚ ਹੀ ਮੁਕਤ ਹੈ। ਉਹ ਸੰਸਾਰ ਵਿਚ ਵਿਚਰਦਿਆਂ ਹੋਇਆਂ ਲੋਕ-ਕਲਿਆਣ ਵਿਚ ਰੁੱਝਾ ਰਹਿੰਦਾ ਹੈ। ਗੁਰੂ ਨਾਨਕ ਸਾਹਿਬ ਨੇ ਮੁਕਤੀ ਨੂੰ ਪ੍ਰਭੂ ਵਿਚ ਅਭੇਦਤਾ, ਲੀਨਤਾ ਜਾਂ ਇਕਮਿਕਤਾ ਦੀ ਭਾਵਨਾ ਕਿਹਾ ਹੈ। ਉਨ੍ਹਾਂ ਨੇ ਮੁਕਤੀ ਨੂੰ ਬਾਹਰਲੇ ਕਰਮ-ਕਾਂਡਾਂ ਜਾਂ ਭੇਖਾਂ ਦੁਆਰਾ ਪ੍ਰਾਪਤ ਹੋਣ ਵਾਲੀ ਨਹੀਂ ਮੰਨਿਆ। ਉਸ ਦੀ ਪ੍ਰਾਪਤੀ ਲਈ ਹੁਕਮ ਵਿਚ ਰਹਿਣਾ ਅਤੇ ਭਾਣਾ ਮੰਨਣਾ ਆਵੱਸ਼ਕ ਹਨ ਅਤੇ ਪ੍ਰਭੂ ਦੀ ਕਿਰਪਾ ਜਾਂ ਬਖ਼ਸ਼ਿਸ਼ ਤੋਂ ਬਿਨਾਂ ਉਹ ਸੰਭਵ ਨਹੀਂ। ਗੁਰੂ, ਗੁਰੂ ਰੂਪੀ ਸ਼ਬਦ ਦੀ ਕਮਾਈ, ਗੁਰੂ ਸੇਵਾ ਅਤੇ ਭਾਉ ਭਗਤੀ ਦਾ ਮੁਕਤੀ ਦੀ ਪ੍ਰਾਪਤੀ ਵਿਚ ਮਹੱਤਵਪੂਰਨ ਯੋਗਦਾਨ ਹੈ। 'ਮੈਂ-ਮੇਰੀ' ਦਾ ਤਿਆਗ, ਨਿਰਮਾਣਤਾ ਅਤੇ ਸਾਧ-ਸੰਗਤ ਦੀ ਓਟ-ਆਸਰਾ ਮੁਕਤੀ ਪ੍ਰਾਪਤੀ ਲਈ ਮੁੱਢਲੇ ਸਿਧਾਂਤ ਹਨ। ਗੁਰੂ ਨਾਨਕ ਸਾਹਿਬ ਦਾ ਆਦਰਸ਼ਕ ਮਨੁੱਖ 'ਗੁਰਮੁਖ' ਜੀਵਨ-ਮੁਕਤ ਵਿਅਕਤੀ ਦਾ ਵਧੀਆ ਉਦਾਹਰਣ ਹੈ।

ਜਦੋਂ ਸਾਧਕ ਗੁਰਮੁਖਤਾ ਦੇ ਮਾਰਗ ਉੱਤੇ ਚੱਲਦਾ ਹੈ ਤਾਂ ਉਸ ਦੀ ਆਤਮਿਕ ਅਵਸਥਾ ਵਿਚ ਹੌਲੀ ਹੌਲੀ ਪ੍ਰਗਤੀ ਹੁੰਦੀ ਹੈ। ਜਪੁਜੀ ਵਿਚ ਗੁਰੂ ਨਾਨਕ ਦੇਵ ਜੀ ਨੇ ਆਤਮਿਕ ਪ੍ਰਗਤੀ ਦੇ ਪੰਜ ਪੜਾਅ ਮੰਨੇ ਹਨ, ਜਿਨ੍ਹਾਂ ਨੂੰ ਪੰਜ ਖੰਡ ਕਿਹਾ ਹੈ। ਇਨ੍ਹਾਂ ਰਾਹੀਂ ਸਾਧਕ ਪੜਾਅ-ਦਰ-ਪੜਾਅ ਮੁਕਤ ਅਵਸਥਾ ਵੱਲ ਵਧਦਾ ਹੈ ਅਤੇ ਜੋ ਸਾਧਕ ਸੱਚ-ਖੰਡ ਦੇ ਪੜਾਅ ਤਕ ਦੀ ਆਤਮਿਕ ਪ੍ਰਗਤੀ ਕਰ ਚੁੱਕਾ ਹੈ—ਉਹੀ ਜੀਵਨ ਮੁਕਤ ਹੈ।

ਜੀਵਨ-ਮੁਕਤ ਤ੍ਰਿਸ਼ਨਾਵਾਂ ਦੀ ਮੌਤ ਉਪਰੰਤ ਪ੍ਰਾਪਤ ਹੋਈ ਆਨੰਦ ਦੀ ਅਵਸਥਾ ਹੈ। ਜੀਵਨ-ਮੁਕਤ ਉਨ੍ਹਾਂ ਨੂੰ ਆਖਿਆ ਹੈ, ਜੋ ਮਾਇਆ ਵਲੋਂ ਮਰ ਕੇ ਉਸ ਮੌਤ ਤੋਂ ਜਿਊ ਪਏ ਅਤੇ ਵਾਹਿਗੁਰੂ ਦੇ ਪ੍ਰੇਮ ਵਿਚ ਡੁੱਬ ਕੇ ਮਾਇਆ ਵਿਚ ਡੁੱਬਿਆਂ ਨਾਲੋਂ ਤਰ ਪਏ।

ਜੀਵਨ-ਮੁਕਤ ਦੀ ਪਦਵੀ ਪਾ ਕੇ ਕਿਸੇ ਕੰਮ ਦੀ ਲੋੜ ਨਹੀਂ ਰਹਿੰਦੀ। ਇਸ ਤੋਂ ਅੱਗੇ ਗਿਆਨ ਹਾਸਲ ਕਰਨ ਲਈ ਕਰਮ ਦੀ ਲੋੜ ਹੈ। ਕਰਮ ਨੂੰ ਸੰਨਿਆਸ ਕਿਹਾ ਜਾਂਦਾ ਹੈ, ਪਰੰਤੂ ਸੰਨਿਆਸ ਦੀ ਗੁਰਮਤਿ ਵਿਚ ਕੋਈ ਥਾਂ ਨਹੀਂ। ਅਸਲ ਵਿਚ ਜੋ ਜੀਵ ਪਰਮਾਤਮਾ ਦੀ ਆਗਿਆ ਵਿਚ ਰਹਿੰਦਾ ਹੈ ਅਤੇ ਹਉਮੈ ਨੂੰ ਤਿਆਗ ਚੁੱਕਾ ਹੈ, ਉਹ ਜੀਵਨ-ਮੁਕਤ ਹੈ।

ਗੁਰਮਤਿ ਵਿਚਾਰਧਾਰਾ ਵਿਚ ਜੀਵਨ ਮੁਕਤ ਉਸ ਪੁਰਸ਼ ਨੂੰ ਕਿਹਾ ਗਿਆ ਹੈ ਜੋ ਸਰੀਰ ਧਾਰਦਾ ਹੋਇਆ ਪਰਮਾਤਮਾ ਦੀ ਭਗਤੀ ਜਾਂ ਆਤਮ-ਗਿਆਨ ਦੁਆਰਾ ਬੰਧਨਾਂ ਤੋਂ ਮੁਕਤ ਹੁੰਦਾ ਹੈ। ਉਹ ਸੰਸਾਰ ਵਿਚ ਰਹਿੰਦਾ ਹੋਇਆ ਲੋਕ ਕਲਿਆਣ ਵਿਚ ਰੁੱਝਿਆ ਰਹਿੰਦਾ ਹੈ। ਉਹ ਪੰਜ ਭੌਤਿਕ ਸਰੀਰ ਧਾਰਦਾ ਹੋਇਆ ਵੀ ਆਪਣੇ ਆਪ ਨੂੰ ਦੇਹ ਜਾਂ ਹੱਡ-ਮਾਸ ਅਤੇ ਇੰਦਰੀਆਂ ਦਾ ਢਾਂਚਾ ਵੀ ਨਹੀਂ ਸਮਝਦਾ। ਉਸ ਨੂੰ ਜੀਵਤ ਅਵਸਥਾ ਵਿਚ ਹੀ ਮੁਕਤੀ ਪ੍ਰਾਪਤ ਹੋ ਚੁੱਕੀ ਹੁੰਦੀ ਹੈ। ਅਜਿਹੇ ਵਿਅਕਤੀ ਨੂੰ ਗੁਰਮਤਿ ਵਿਚ ਜੀਵਨ-ਮੁਕਤ ਕਿਹਾ ਹੈ। ਜੀਵਨ-ਮੁਕਤ ਸਾਧਾਰਣ ਤੌਰ 'ਤੇ ਤਿੰਨ ਪ੍ਰਕਾਰ ਦੇ ਹੁੰਦੇ ਹਨ—ਜੀਵਨ-ਮੁਕਤ, ਵਿਦੇਹ-ਮੁਕਤ ਅਤੇ ਨਿਤ-ਮੁਕਤ। ਜੋ ਸਰੀਰ ਨੂੰ ਧਾਰਦੇ ਹੋਏ ਹਰਿ ਭਗਤੀ ਜਾਂ ਆਤਮ ਗਿਆਨ ਦੁਆਰਾ ਬੰਧਨਾਂ ਤੋਂ ਮੁਕਤ ਹੋ ਜਾਂਦੇ ਹਨ, ਉਹ ਜੀਵਨ-ਮੁਕਤ ਅਖਵਾਉਂਦੇ ਹਨ। ਜੋ ਜੀਵ ਦੇਹ ਨਸ਼ਟ ਹੋਣ ਉੱਤੇ ਮੁਕਤੀ ਪ੍ਰਾਪਤ ਕਰਦੇ ਹਨ, ਵਿਦੇਹ ਮੁਕਤ ਹੁੰਦੇ ਹਨ। ਸੋ ਜੀਵ ਕਰਮਾਂ ਦੇ ਵੱਸ ਹੋ ਕੇ ਜਨਮ ਮਰਨ ਨੂੰ ਪ੍ਰਾਪਤ ਨਹੀਂ ਹੁੰਦੇ ਅਤੇ ਅਵਤਾਰਾਂ ਵਾਂਗ ਆਪਣੀ ਜਾਂ ਪਰਮਾਤਮਾ ਦੀ ਇੱਛਾ ਅਨੁਸਾਰ ਵੱਖ-ਵੱਖ ਲੋਕਾਂ ਵਿਚ ਵਿਚਰਦੇ ਹਨ, ਉਹ ਨਿੱਤ-ਮੁਕਤ ਹਨ। ਵਾਹਿਗੁਰੂ ਦੇ ਚਰਨ ਕਮਲਾਂ ਵਿਚ ਨਿਵਾਸ ਅਤੇ ਅਟੁੱਟ ਲਿਵ ਅਤੇ ਪਿਆਰ ਦੀ ਅਵਸਥਾ ਵਾਲੇ ਪ੍ਰਾਣੀ ਨੂੰ ਜੀਵਨ-ਮੁਕਤ ਕਹਿ ਸਕਦੇ ਹਾਂ। ਗੁਰਬਾਣੀ ਵਿਚ ਵਿਦੇਹ ਮੁਕਤੀ ਦਾ ਨਹੀਂ, ਸਗੋਂ ਜੀਵਨ-ਮੁਕਤ ਦਾ ਸੰਕਲਪ ਹੈ। ਜੀਵਨ-ਮੁਕਤ ਇੱਕੋ ਸਮੇਂ ਜਿਥੇ ਸੇਵਾ ਪਰਉਪਕਾਰ ਆਦਿ ਸਮਾਜਕ ਕੰਮਾਂ ਵਿਚ ਪ੍ਰਯਤਨਸ਼ੀਲ ਹੁੰਦਾ ਹੈ, ਉਥੇ ਉਸ ਦੀ ਸੁਰਤਿ ਸਦਾ ਪ੍ਰਭੂ ਦੇ ਚਰਨਾਂ ਵਿਚ ਲੱਗੀ ਹੁੰਦੀ ਹੈ:

**ਜੀਵਨ ਮੁਕਤਿ ਗੁਰ ਸਬਦੁ ਕਮਾਏ॥**
**ਹਰਿ ਸਿਉ ਸਦ ਹੀ ਰਹੈ ਸਮਾਏ॥** *(ਆਦਿ ਗ੍ਰੰਥ, ਪੰਨਾ 1058)*

ਹਉਮੈ ਮਾਇਆ ਹੈ ਅਤੇ 'ਕੂੜਿ ਦੀ ਪਾਲਿ' ਹੈ, ਜੋ ਮਨੁੱਖ ਨੂੰ ਪਰਮਾਤਮਾ ਤੋਂ ਨਿਖੇੜਦੀ ਹੈ। ਇਸ ਲਈ ਜੀਵਨ-ਮੁਕਤ ਉਸ ਨੂੰ ਸਮਝਣਾ ਚਾਹੀਦਾ ਹੈ, ਜਿਸ ਵਿਚੋਂ ਹਉਮੈ ਦਾ ਅਵਗੁਣ ਖ਼ਤਮ ਹੋ ਜਾਵੇ:

**ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥**
*(ਆਦਿ ਗ੍ਰੰਥ, ਪੰਨਾ 1010)*

ਉਹ ਪਰਮਾਤਮਾ ਦੇ ਹੁਕਮ ਅਨੁਸਾਰ ਜੀਵਨ ਬਤੀਤ ਕਰਦਾ ਹੈ। ਉਹ ਉਸ ਪ੍ਰਭੂ ਅਤੇ ਭਾਵ ਅੰਦਰ ਜ਼ਿੰਦਗੀ ਬਤੀਤ ਕਰਦਾ ਹੈ:

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥** *(ਜਪੁਜੀ, ਪਉੜੀ 1)*

ਉਸ ਦੀ ਅਵਸਥਾ ਉਸ ਵਿਅਕਤੀ ਵਾਲੀ ਹੁੰਦੀ ਹੈ ਜਿਹੜਾ ਹਰਖ-ਸੋਖ, ਦੁਖ-ਸੁਖ, ਮਾਨ-ਅਪਮਾਨ, ਆਪਣਾ-ਬਿਗਾਨਾ, ਆਸਾ-ਨਿਰਾਸਾ ਆਦਿ ਸਾਰੇ ਦੁੱਖਾਂ ਤੋਂ ਦੂਰ ਹੁੰਦਾ ਹੈ। ਉਸ ਉਪਰ ਪਰਮਾਤਮਾ ਦੀ ਮਿਹਰ ਹੁੰਦੀ ਹੈ। ਇਸ ਕਰਕੇ ਉਹ ਸਦਾਚਾਰਕ ਪੂਰਣਤਾ ਅਤੇ ਨੇਕੀ ਦਾ ਪੁੰਜ ਹੁੰਦਾ ਹੈ। ਉਹ ਕਿਸੇ ਤੋਂ ਬਦਲੇ ਦੀ ਭਾਵਨਾ ਨਹੀਂ ਰੱਖਦਾ।

ਉਹ ਗੁਰੂ ਦੇ ਸ਼ਬਦ ਦਾ ਅਭਿਆਸ ਕਰਦਾ ਹੈ। ਉਹ ਮਨ ਨੂੰ ਕਾਬੂ ਵਿਚ ਰੱਖਦਾ ਅਤੇ ਸ਼ੁਭ ਕਰਮਾਂ ਦੁਆਰਾ ਸੱਚੇ ਪਰਮਾਤਮਾ ਨੂੰ ਪਾਉਂਦਾ ਹੈ। ਉਹ ਆਪਾ ਤਿਆਗਦਾ ਹੈ ਅਤੇ ਗੁਰੂ ਦੀ ਮਿਹਰ ਦਾ ਦਾਨ ਮੰਗਦਾ ਹੈ। ਮੁਕਤੀ ਤਦ ਹੀ ਪ੍ਰਾਪਤ ਹੋ ਸਕਦੀ ਹੈ, ਜੇਕਰ ਜੀਵ ਦੀ ਜੋਤ ਪ੍ਰਭੂ ਦੇ ਚਰਨਾਂ ਵਿਚ ਟਿਕ ਜਾਵੇ। ਹੁਣ ਪਰਮਾਤਮਾ ਦੇ ਦਰਸ਼ਨ ਸਾਖਿਆਤ ਹੋ ਜਾਂਦੇ ਹਨ ਅਤੇ ਜਨਮ ਮਰਨ ਦਾ ਭੈਅ ਨਹੀਂ ਰਹਿੰਦਾ। ਇਹ ਜੀਵਨ ਮਰਨ ਦੀ ਪਦਵੀ ਦਰਗਾਹ ਵਿਚ ਕਬੂਲ ਹੋ ਜਾਂਦੀ ਹੈ। ਇਹੀ ਜੀਵਨ-ਮੁਕਤ ਦੀ ਪਦਵੀ ਹੈ। ਮਾਨਸਿਕ, ਸਦਾਚਾਰਕ ਅਤੇ ਆਤਮਿਕ ਕਮਜ਼ੋਰੀਆਂ ਤੋਂ ਮੁਕਤ ਹੋਣਾ ਹੀ ਜੀਵਨ ਮੁਕਤ ਦਾ ਕੰਮ ਹੈ।

ਮੁਕਤੀ ਪੂਰਣਤਾ ਦੀ ਪ੍ਰਾਪਤੀ ਹੈ ਅਤੇ ਮਨੁੱਖ ਪੂਰਣਤਾ ਤਕ ਉਦੋਂ ਹੀ ਪੁੱਜਦਾ ਹੈ ਜਦੋਂ ਉਹ ਮੁਕਤ ਹੋ ਜਾਂਦਾ ਹੈ ਅਤੇ ਪਰਮਾਤਮਾ ਨੂੰ ਪਾ ਲੈਂਦਾ ਹੈ, ਗੁਰੂ ਜੀ ਫ਼ੁਰਮਾਉਂਦੇ ਹਨ:

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥** *(ਆਦਿ ਗ੍ਰੰਥ, ਪੰਨਾ 8)*

ਅਸਲ ਵਿਚ ਜੀਵਨ-ਮੁਕਤ ਦੀ ਪਦਵੀ ਉਸ ਪਰਮਾਤਮਾ ਨਾਲ ਮੇਲ ਹੈ। ਆਮ ਮੁਕਤੀ ਨਾਲੋਂ ਇਸ ਦੀ ਭਿੰਨਤਾ ਇਹ ਹੈ ਕਿ ਜੀਵ ਸੰਸਾਰ ਵਿਚ ਰਹਿੰਦਾ ਹੋਇਆ ਵੀ ਨਿਰਲੇਪ ਰਹਿੰਦਾ ਹੈ। ਜਿਸ ਤਰ੍ਹਾਂ ਜਲ ਵਿਚ ਰਹਿੰਦਾ ਹੋਇਆ ਕਮਲ ਨਿਰਲਿਪਤ ਰਹਿੰਦਾ ਹੈ ਅਤੇ ਜਿਸ ਪ੍ਰਕਾਰ ਮੁਰਗ਼ਾਬੀ ਨਦੀ ਦੇ ਜਲ ਵਿਚ ਤਰਦਿਆਂ

ਵੀ ਅਣਭਿਜ ਰਹਿੰਦੀ ਹੈ, ਉਸੇ ਤਰ੍ਹਾਂ ਮਨੁੱਖ ਸੰਸਾਰ ਤੋਂ ਨਿਰਲੇਪ ਰਹਿ ਕੇ ਸ਼ਬਦ ਵਿਚ ਸੁਰਤ ਲਗਾਣ ਨਾਲ ਭਵ-ਸਾਗਰ ਨੂੰ ਤਰ ਸਕਦਾ ਹੈ:

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**

*(ਆਦਿ ਗ੍ਰੰਥ, ਪੰਨਾ 938)*

ਭਾਵ, ਕਮਲ ਫੁੱਲ ਦੀ ਤਰ੍ਹਾਂ ਜੀਵਨ-ਮੁਕਤ ਨੂੰ ਜੀਵਨ ਬਿਤਾਉਣਾ ਚਾਹੀਦਾ ਹੈ। ਮਨੁੱਖੀ ਜੀਵਨ ਦਾ ਪ੍ਰਯੋਜਨ ਵੀ ਗੁਰੂ ਜੀ ਇਹ ਦੱਸਦੇ ਹਨ ਕਿ ਜੋ ਦੈਵੀ ਚਿਣਗ ਸਾਡੇ ਅੰਦਰ ਰੱਖੀ ਹੋਈ ਹੈ, ਉਸ ਨੂੰ ਪ੍ਰਜਵੱਲਤ ਕਰੀਏ ਤੇ ਜਿਸ ਨਿਰੰਕਾਰ ਤੋਂ ਉਪਜੇ ਹਾਂ ਅਤੇ ਜੋ ਹਰ ਦਮ ਸਾਡੇ ਅੰਦਰ ਵੱਸਦਾ ਹੈ, ਉਸ ਦੇ ਨਾਲ ਮਿਲ ਜਾਈਏ ਜਿਉਂ ਸੂਰਜ ਦੀ ਕਿਰਨ ਸੂਰਜ ਨਾਲ ਮਿਲ ਕੇ ਸੂਰਜ ਹੋ ਜਾਂਦੀ ਹੈ, ਇਸੇ ਤਰ੍ਹਾਂ ਜੀਵ ਦੀ ਆਤਮਾ ਵੀ ਪਰਮਾਤਮਾ ਨਾਲ ਮਿਲ ਕੇ ਪ੍ਰਭੂ ਰੂਪ ਹੋ ਜਾਂਦੀ ਹੈ।

ਉਹ ਸਦਾਚਾਰਕ ਤੌਰ 'ਤੇ ਪਵਿੱਤਰ ਜੀਵਨ ਜਿਊਂਦਾ ਹੈ। ਉਹ ਸਦਾਚਾਰਕ ਜੀਵਨ ਜਿਊਣ ਲਈ ਨੇਕ ਕਰਮ ਕਰਦਾ ਹੈ ਅਤੇ ਬੁਰੇ ਕਰਮਾਂ ਨੂੰ ਤਿਆਗਦਾ ਹੈ। ਉਸ ਦਾ ਜੀਵਨ ਸੱਚਾ ਅਤੇ ਸੁੱਚਾ ਹੁੰਦਾ ਹੈ। ਇਸੇ ਕਰਕੇ ਜੀਵਨ-ਮੁਕਤ ਨੂੰ ਆਦਰਸ਼ਕ ਮਨੁੱਖ ਦਾ ਦਰਜਾ ਦੇ ਸਕਦੇ ਹਾਂ। ਗੁਰੂ ਜੀ ਵੀ ਉਸ ਦੇ ਸਦਾਚਾਰ ਦੀ ਪ੍ਰੋੜ੍ਹਤਾ ਇੰਜ ਕਰਦੇ ਹਨ:

**ਜੀਵਨ ਮੁਕਤੁ ਜਾ ਸਬਦੁ ਸੁਣਾਏ॥**
**ਸਚੀ ਰਹਤ ਸਚਾ ਸੁਖੁ ਪਾਏ॥** *(ਆਦ ਗ੍ਰੰਥ, ਪੰਨਾ 1343)*

ਉਹ ਬੁੱਧੀਮਾਨ ਵਿਅਕਤੀ ਹੁੰਦਾ ਹੈ ਕਿਉਂਕਿ ਆਤਮਾ ਦੀ ਪਹਿਚਾਣ ਬੁੱਧੀਮਾਨ ਵਿਅਕਤੀ ਹੀ ਕਰ ਸਕਦਾ ਹੈ:

**ਆਪੁ ਪਛਾਣੈ ਬੂਝੈ ਸੋਇ॥...**
**ਸੋ ਗਿਆਨੀ ਦਰਗਹ ਪਰਵਾਣੁ॥** *(ਆਦਿ ਗ੍ਰੰਥ, ਪੰਨਾ 25)*

ਇਸ ਕਰਕੇ ਜੀਵਨ-ਮੁਕਤ ਉਸ ਮਨੁੱਖ ਨੂੰ ਕਿਹਾ ਜਾਂਦਾ ਹੈ, ਜਿਸ ਦੀ ਬੁੱਧੀ ਆਤਮਕ ਮੰਡਲਾਂ ਵਿਚ ਉਡਾਰੀਆਂ ਲਾਉਂਦੀ ਹੈ ਅਤੇ ਇਹ ਸਭ ਗੁਰੂ ਦੀ ਕਿਰਪਾ ਦੁਆਰਾ ਹੀ ਉਸ ਦੀ ਬੁੱਧੀ ਉੱਪਰ ਨਾਮ ਦੀ ਮੋਹਰ ਲੱਗ ਜਾਂਦੀ ਹੈ। ਮਨ ਦੀ ਸਫ਼ਾਈ ਅਤੇ ਆਤਮਾ ਦੇ ਆਦਰਸ਼ ਦੀ ਪ੍ਰਾਪਤੀ ਇਸੇ ਕਰਕੇ ਹੁੰਦੀ ਹੈ।

ਅੰਦਰੋਂ ਬੁੱਧੀਮਾਨ ਉਦੋਂ ਹੁੰਦਾ ਹੈ, ਜਦੋਂ ਵਿਅਕਤੀ ਆਤਮਾ ਦੀ ਆਦਰਸ਼ ਅਵਸਥਾ ਵਿਚ ਪੁੱਜਦਾ ਹੈ। ਇਸ ਤਰ੍ਹਾਂ ਜੀਵਨ ਮੁਕਤ ਨਾਮ ਦੇ ਮੰਨਣ ਨਾਲ ਸੱਚ ਦਾ ਧਾਰਨੀ ਹੋ ਕੇ ਵੱਡੀ ਤੋਂ ਵੱਡੀ ਅਧਿਆਤਮਕ ਪੱਧਰ ਉੱਤੇ ਪੁੱਜ ਜਾਂਦਾ ਹੈ, ਜਿਸ ਨੂੰ ਗੁਰੂ ਜੀ ਨੇ 'ਮੋਖੁ ਦੁਆਰੁ' ਕਿਹਾ ਹੈ। 'ਮੰਨੈ ਪਾਵਹਿ ਮੋਖੁ ਦੁਆਰੁ' (ਜਪੁਜੀ)। ਇਸ ਮੋਖ ਦਾ ਮਨੋਰਥ ਇਹ ਨਹੀਂ ਕਿ ਇਸ ਦੇ ਪ੍ਰਾਪਤ ਕਰਨ 'ਤੇ ਸੰਸਾਰ ਦੇ ਸਭ ਸੁਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਸਗੋਂ ਮੋਖ ਦਾ ਅਰਥ ਹੈ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਆਦਿ ਤੋਂ ਮੁਕਤੀ ਪਾ ਲੈਣਾ। ਜਦੋਂ ਮਨੁੱਖ ਆਪਣੇ ਮਨ ਦੀ ਗ਼ੁਲਾਮੀ

ਤੋਂ ਉੱਠ ਕੇ ਸਰੀਰਕ, ਮਾਨਸਿਕ ਅਤੇ ਅਧਿਆਤਮਕ ਤੌਰ 'ਤੇ ਸੁਖੀ ਹੋ ਗਿਆ ਤਾਂ ਸਮਝੋ ਉਹ ਜੀਵਨ-ਮੁਕਤ ਹੋ ਗਿਆ। ਇਹ ਆਜ਼ਾਦੀ ਮਨੁੱਖ ਨੇ ਅੰਦਰੋਂ ਪੈਦਾ ਕਰਨੀ ਹੈ। ਭਾਵ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਆਦਿ ਵਿਸ਼ੇ-ਵਿਕਾਰਾਂ ਤੋਂ ਛੁਟਕਾਰਾ ਪਾ ਕੇ ਤੇ ਆਪੇ ਨੂੰ ਗੁਆ ਕੇ ਨਿੱਜ ਸਰੂਪ ਦੇ ਦਰਸ਼ਨ ਕਰਨੇ ਹਨ। ਜੋ ਰੱਬ ਦੇ ਹੁਕਮ ਵਿਚ ਆ ਜਾਂਦਾ ਹੈ, ਉਹ ਰੱਬ ਦਾ ਹੀ ਰੂਪ ਹੋ ਜਾਂਦਾ ਹੈ।

ਸੋ ਗੁਰਮਤਿ ਵਿਚ ਅਜਿਹੇ ਵਿਅਕਤੀ ਨੂੰ ਜੀਵਨ-ਮੁਕਤ ਕਿਹਾ ਗਿਆ ਹੈ ਜੋ ਮੁਕਤ ਸਰੂਪ ਹਰੀ ਵਿਚ ਅਭੇਦ ਹੋ ਜਾਂਦਾ ਹੈ ਅਤੇ ਸਚਿਆਰ ਹੋ ਕੇ ਸੱਚ ਤੀਕ ਪੁੱਜ ਕੇ ਸੱਚ ਸਰੂਪ ਹੋ ਜਾਂਦਾ ਹੈ।

ਜੀਵਨ-ਮੁਕਤ ਵਿਅਕਤੀ ਮਨੁੱਖਤਾ ਦੇ ਭਲੇ ਲਈ ਬਹੁਤ ਉਪਯੋਗੀ ਹੈ ਅਤੇ ਦੁਖੀ ਮਾਨਵਤਾ ਨੂੰ ਸੁਖੀ ਕਰਨ ਵਿਚ ਉਸ ਦੀ ਮਹੱਤਵਪੂਰਨ ਦੇਣ ਹੋ ਸਕਦੀ ਹੈ। ਅਸੀਂ ਕਹਿ ਸਕਦੇ ਹਾਂ ਕਿ ਗੁਰਮਤਿ ਦਾ ਸੰਤ, ਗੁਰਮੁਖ ਅਤੇ ਬ੍ਰਹਮ ਗਿਆਨੀ ਜੀਵਨ-ਮੁਕਤ ਵਿਅਕਤੀ ਦਾ ਉਜਲਾ ਉਦਾਹਰਣ ਹਨ।

# ਬਾਣੀ ਚਿੰਤਨ ਵਿਚ
# ਗੁਰੂ ਦਾ ਸੰਕਲਪ

ਬਾਣੀ ਚਿੰਤਨ ਦਾ ਕੇਂਦਰੀ ਮਨੋਰਥ ਪ੍ਰਭੂ ਵਿਚ ਅਭੇਦ ਹੋਣ ਦਾ ਗਿਆਨ ਦੇਣਾ ਹੈ। ਇਹ ਅਭੇਦਤਾ ਹੀ ਆਵਾਗੌਣ ਤੋਂ ਮੁਕਤੀ ਹੈ। ਇਸੇ ਲਈ ਬਾਣੀ ਵਿਚ ਗਿਆਨ ਖੰਡ ਨੂੰ ਮੂਲ ਖੰਡ ਮੰਨਿਆ ਗਿਆ ਹੈ ਕਿਉਂਕਿ ਗਿਆਨ ਨੇ ਹੀ ਮਨੁੱਖ ਦੀ ਸੁਰਤਿ ਮਤਿ ਮਨ ਬੁਧਿ ਦੀ ਘਾੜਤ ਕਰਨੀ ਹੈ। ਸਪੱਸ਼ਟ ਹੈ ਕਿ ਗਿਆਨ/ਚੇਤਨਾ ਦੇ ਝਰੋਖੇ ਵਿਚੋਂ ਹੀ ਮਨੁੱਖ ਨੇ ਆਪਣੀ ਅਧਿਆਤਮੀ ਯਾਤਰਾ ਦੇ ਚਰਮ ਬਿੰਦੂ ਉਪਰ ਪਹੁੰਚਣਾ ਹੈ। ਇਹ ਗਿਆਨ 'ਗੁਰੂ ਦੀ ਕਿਰਪਾ' ਰਾਹੀਂ ਮਿਲਣਾ ਹੈ। ਮੂਲ ਮੰਤ੍ਰ ਵਿਚ ਗੁਰੂ ਨਾਨਕ ਨੇ 'ਗੁਰਪ੍ਰਸਾਦਿ' ਲਿਖ ਕੇ ਸਾਰੀ ਰਮਜ਼ ਖੋਲ੍ਹ ਦਿੱਤੀ ਹੈ ਕਿ ਜੇ ਅਕਾਲ ਪ੍ਰਭੂ ਨੂੰ ਪ੍ਰਾਪਤ ਕਰਨਾ ਹੈ ਤਾਂ ਗੁਰੂ ਦੀ ਕਿਰਪਾ ਹੀ ਇੱਕੋ ਇਕ ਮਾਰਗ ਹੋ ਸਕਦਾ ਹੈ। ਗੁਰੂ ਉਹ ਹੈ ਜੋ ਗਿਆਨ ਦਾ ਪ੍ਰਤੀਕ ਹੈ, ਜਿਸ ਦੇ ਗਿਆਨ ਅੱਗੇ ਸੂਰਜਾਂ ਦਾ ਚਾਣਨ ਵੀ ਮੱਧਮ ਹੈ। ਗੁਰੂ ਦੀ ਭੂਮਿਕਾ ਨੂੰ ਮੂਲ-ਮੰਤ੍ਰ ਵਿਚ ਲਿਖਦਿਆਂ ਗੁਰੂ ਨਾਨਕ ਨੇ ਸਭ ਭਰਮ ਭੁਲੇਖੇ ਦੂਰ ਕਰ ਦਿੱਤੇ ਹਨ। ਗੁਰੂ ਉਹ ਸ਼ਕਤੀ ਹੈ ਜੋ ਸ਼ਬਦ ਦੇ ਮਾਧਿਅਮ ਰਾਹੀਂ ਜਗਿਆਸੂ ਦਾ ਤੀਸਰਾ ਨੇਤਰ ਖੋਲ੍ਹਦਾ ਹੈ, ਗੁੱਝੇ ਰਹੱਸਾਂ ਦੀ ਪ੍ਰਤੀਤੀ ਅਤੇ ਅਨੁਭੂਤੀ ਕਰਵਾਉਂਦਾ ਹੈ। ਸੱਚ ਅਤੇ ਝੂਠ ਵਿਚਕਾਰ ਨਿਖੇੜਾ ਕਰਨ ਦੀ ਸੋਝੀ ਦੇਂਦਾ ਹੈ। ਅਗਿਆਨ ਤੋਂ ਗਿਆਨ ਵੱਲ ਤੋਰਦਾ ਹੈ। ਧਰਤੀ ਤੋਂ ਗਗਨ ਦੀ ਯਾਤਰਾ ਦੇ ਭੇਦ ਸਮਝਾਉਂਦਾ ਹੈ। ਇਹ ਗੁਰੂ ਹੀ ਬ੍ਰਹਮ ਪ੍ਰਾਪਤੀ ਦਾ ਰਾਹ ਦਰਸਾਉਂਦਾ ਹੈ। ਬਾਣੀ ਚਿੰਤਨ ਵਿਚ ਗੁਰੂ ਦਾ ਦਰਜਾ ਬ੍ਰਹਮ-ਰੂਪੀ ਹੈ। ਉਹ ਅਜਿਹੀ ਧਿਰ ਹੈ ਜੋ ਅਗਿਆਨ ਦੇ ਅੰਨ੍ਹੇਰੇ ਮਿਟਾਉਂਦਾ ਹੈ। ਇਹ ਗੁਰੂ ਬੜੇ ਵੱਡੇ ਭਾਗਾਂ ਨਾਲ ਹੀ ਮਿਲਦਾ ਹੈ। ਬਾਣੀ ਵਿਚ ਇਹ ਸਪੱਸ਼ਟ ਹੈ ਕਿ ਗੁਰੂ 'ਹਰਿ ਕਿਰਪਾ' ਰਾਹੀਂ ਹੀ ਮਿਲਦਾ ਹੈ ਜੋ ਮਨ ਨੂੰ ਜਿੱਤਣ ਦੀ ਦ੍ਰਿਸ਼ਟੀ ਦੇਂਦਾ ਹੈ। ਮਹਾਂਵਾਕ ਇੰਜ ਹੈ:

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ ॥**

*(ਆਦਿ ਗ੍ਰੰਥ, ਪੰਨਾ 293)*

ਜਿਸ ਦਾ ਭਾਵ ਹੈ ਕਿ ਜਿਸ ਮਨੁੱਖ ਨੂੰ ਸਤਿਗੁਰੂ ਨੇ ਗਿਆਨ ਰੂਪੀ ਸੁਰਮਾ ਬਖ਼ਸ਼ਿਆ ਹੈ, ਉਸ ਦੇ ਅਗਿਆਨਤਾ ਰੂਪੀ ਅੰਧੇਰੇ ਦਾ ਨਾਸ਼ ਹੋ ਜਾਂਦਾ ਹੈ। ਜੋ ਮਨੁੱਖ ਪਰਮਾਤਮਾ ਦੀ ਮਿਹਰ ਨਾਲ ਗੁਰੂ ਨੂੰ ਮਿਲਿਆ ਹੈ, ਉਸ ਦੇ ਮਨ ਵਿਚ ਗਿਆਨ ਦਾ ਚਾਨਣ ਹੋ ਜਾਂਦਾ ਹੈ।

ਭਾਰਤੀ ਸੰਸਕ੍ਰਿਤੀ ਵਿਚ ਵੈਦਿਕ ਕਾਲ ਤੋਂ ਹੀ ਗੁਰੂ ਨੂੰ ਬਹੁਤ ਮਹੱਤਤਾ ਦਿੱਤੀ

ਜਾਂਦੀ ਰਹੀ ਹੈ। 'ਗੁਰੂ' ਦਾ ਪੁਰਾਣਾਂ, ਉਪਨਿਸ਼ਦਾਂ, ਬੌਧ ਤੰਤ੍ਰ ਗ੍ਰੰਥਾਂ ਅਤੇ ਸਿੱਧ ਸਾਹਿਤ ਵਿਚ ਬੜਾ ਉੱਚਾ ਸਥਾਨ ਹੈ। ਸੂਫ਼ੀ ਸਾਧਨਾ ਦੀ ਤਾਂ ਕਲਪਨਾ ਵੀ ਗੁਰੂ ਜਾਂ ਮੁਰਸ਼ਦ ਬਿਨਾਂ ਸੰਭਵ ਨਹੀਂ। ਗੁਰਬਾਣੀ ਦੀ ਪ੍ਰੇਮਾ-ਭਗਤੀ ਭਾਵਨਾ ਵਾਲੀ ਧਾਰਾ ਵਿਚ 'ਗੁਰੂ' ਨੂੰ ਉਲੇਖਨੀਯ ਸਥਾਨ ਪ੍ਰਾਪਤ ਹੈ ਕਿਉਂਕਿ ਇਸ ਤੋਂ ਬਿਨਾਂ ਭਗਤੀ ਦਾ ਵਿਕਾਸ ਅਸੰਭਵ ਹੈ। ਗੁਰ-ਵਿਅਕਤੀਆਂ ਦੇ ਇਸ ਸੰਬੰਧੀ ਅਨੇਕਾਂ ਫ਼ੁਰਮਾਨ ਹਨ:

(1) **ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ॥** *(ਆਦਿ ਗ੍ਰੰਥ, ਪੰਨਾ 58)*

(2) **ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ॥** *(ਆਦਿ ਗ੍ਰੰਥ, ਪੰਨਾ 60)*

ਨਵੇਂ ਪਦ ਦੀ ਪ੍ਰਾਪਤੀ ਉਹੀ ਕਰ ਸਕਦਾ ਹੈ, ਜੋ ਆਪ ਸਦਾਚਾਰਕ ਅਤੇ ਅਧਿਆਤਮਕ ਤੌਰ 'ਤੇ ਸੰਪੰਨ ਹੋਵੇ ਅਤੇ ਜਿਸ ਨੇ ਖ਼ੁਦ ਇਸ ਰਾਹ ਉੱਤੇ ਚੱਲ ਕੇ ਪਰਮ-ਪਦ ਦੀ ਪ੍ਰਾਪਤੀ ਕੀਤੀ ਹੋਵੇ। ਗੁਰੂ ਇਕ ਸੰਪੂਰਨ ਮਨੁੱਖ ਹੈ। ਜੋ ਬ੍ਰਹਮ ਨੂੰ ਅਨੁਭਵ ਕਰ ਲੈਂਦਾ ਹੈ, ਉਹ ਗੁਰੂ ਕਹਾਉਣ ਦਾ ਹੱਕਦਾਰ ਹੋ ਜਾਂਦਾ ਹੈ, ਉਹ ਆਪਣੇ ਸੇਵਕ ਉੱਪਰ ਕਿਰਪਾ ਕਰਦਾ ਹੈ ਤਾਂ ਉਸ ਨੂੰ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ। ਉਹ ਆਪਣੇ ਸੇਵਕਾਂ ਨੂੰ ਅੰਮ੍ਰਿਤ ਰੂਪੀ ਨਾਮ ਦਾ ਦਾਨ ਦੇਂਦਾ ਹੈ। ਉਸ ਨੂੰ ਮਿਲ ਕੇ ਮਨ ਨੂੰ ਸ਼ਾਂਤੀ ਮਿਲਦੀ ਹੈ ਅਤੇ ਇੱਛਾਵਾਂ ਸ਼ਾਂਤ ਹੋ ਜਾਂਦੀਆਂ ਹਨ। ਉਸ ਦੀ ਕਿਰਪਾ ਦੁਆਰਾ ਮਨੁੱਖ ਨੂੰ ਤ੍ਰਿਲੋਕ ਦੀ ਸੋਝੀ ਹੋ ਜਾਂਦੀ ਹੈ। ਜਿਵੇਂ:

**ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ॥**
**ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ॥** *(ਆਦਿ ਗ੍ਰੰਥ, ਪੰਨਾ 137)*

ਗੁਰੂ ਇਕ ਅਜਿਹੀ ਪਉੜੀ ਹੈ, ਅਜਿਹੀ ਬੇੜੀ ਹੈ ਅਤੇ ਅਜਿਹੇ ਤੁਲ੍ਹੇ ਦੀ ਤੁਲਨਾ ਦਿੱਤੀ ਹੈ ਕਿ ਜਿਸ ਦੀ ਕਿਰਪਾ ਦੁਆਰਾ ਮਨੁੱਖ ਮਾਇਆ ਦੇ ਭਵਸਾਗਰ ਨੂੰ ਪਾਰ ਕਰ ਕੇ ਅਸਲੀਅਤ ਤੱਕ ਪਹੁੰਚ ਜਾਂਦਾ ਹੈ:

**ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ॥**
**ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ॥** *(ਆਦਿ ਗ੍ਰੰਥ, ਪੰਨਾ 17)*

ਗੁਰੂ ਪਾਸੋਂ ਪਿਆਰ ਦਾ ਸੁਨੇਹਾ ਲੈ ਕੇ ਪਿਆਰ ਮਾਰਗ 'ਤੇ ਤੁਰਦਿਆਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨੀ ਚਾਹੀਦੀ ਹੈ:

**ਗੁਰ ਕੈ ਸਬਦਿ ਸਲਾਹੀਐ ਅੰਤਰਿ ਪ੍ਰੇਮ ਪਿਆਰੁ॥** *(ਆਦਿ ਗ੍ਰੰਥ, ਪੰਨਾ 1286)*

ਪ੍ਰਿੰ. ਤੇਜਾ ਸਿੰਘ ਨੇ 'ਗੁਰੂ' ਨੂੰ ਸਿੱਖ ਦੇ ਅਧਿਆਤਮਿਕ ਜੀਵਨ ਦਾ ਚਾਲਕ, ਸ਼ਿਲਪੀ ਅਤੇ ਨਿਰਮਾਤਾ ਮੰਨਿਆ ਹੈ। ਗੁਰਬਾਣੀ ਵਿਚ ਸ਼ਾਇਦ ਹੀ ਅਜਿਹਾ ਪਦ ਜਾਂ ਸ਼ਲੋਕ ਹੋਵੇ ਜਿਸ ਵਿਚ ਗੁਰੂ ਦੇ ਮਹੱਤਵ, ਸਰੂਪ ਅਤੇ ਆਵੱਸ਼ਕਤਾ ਉੱਤੇ ਪ੍ਰਤੱਖ ਜਾਂ ਪਰੋਖ ਰੂਪ ਵਿਚ ਪ੍ਰਕਾਸ਼ ਨਾ ਪਾਇਆ ਗਿਆ ਹੋਵੇ। ਗੁਰੂ ਨਾਨਕ ਸਾਹਿਬ ਨੇ ਪਰਮਾਤਮਾ ਦੀ ਪ੍ਰਾਪਤੀ ਲਈ ਗੁਰੂ ਦੀ ਕਿਰਪਾ ਨੂੰ ਜ਼ਰੂਰੀ ਮੰਨਿਆ ਹੈ ਅਤੇ ਜਪੁਜੀ ਸਾਹਿਬ ਦੇ 'ਮੂਲ ਮੰਤ੍ਰ' ਵਿਚ 'ਗੁਰ ਪ੍ਰਸਾਦਿ' ਸ਼ਬਦ ਦਾ ਪ੍ਰਯੋਗ ਕਰ ਕੇ ਇਸ ਮਾਨਤਾ ਦੀ ਸਥਾਪਨਾ ਕੀਤੀ ਹੈ।

ਗੁਰਮਤਿ ਅਨੁਸਾਰ ਗੁਰੂ ਤੋਂ ਬਿਨਾਂ ਕਿਸੇ ਪਰਮਪਦ ਜਾਂ ਪੂਰਣਤਾ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ। ਇਸ ਪ੍ਰਾਪਤੀ ਲਈ ਕੇਵਲ ਗੁਰੂ ਹੀ ਇੱਕੋ ਇਕ ਸਾਧਨ ਹੈ, ਨਾਮ 'ਗੁਰੂ' ਤੋਂ ਹੀ ਪ੍ਰਾਪਤ ਹੁੰਦਾ ਹੈ:

**ਬਿਨੁ ਸਤਿਗੁਰ ਕਿਨੈ ਨ ਪਾਇਓ ਬਿਨੁ ਸਤਿਗੁਰ ਕਿਨੈ ਨ ਪਾਇਆ॥**
**ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਖਿ ਸੁਣਾਇਆ॥**
**ਸਤਿਗੁਰ ਮਿਲਿਐ ਸਦਾ ਮੁਕਤੁ ਹੈ ਜਿਨਿ ਵਿਚਹੁ ਮੋਹੁ ਚੁਕਾਇਆ॥**
**ਉਤਮੁ ਏਹੁ ਬੀਚਾਰੁ ਹੈ ਜਿਨਿ ਸਚੇ ਸਿਉ ਚਿਤੁ ਲਾਇਆ॥**
**ਜਗਜੀਵਨੁ ਦਾਤਾ ਪਾਇਆ॥** *(ਆਦਿ ਗ੍ਰੰਥ, ਪੰਨਾ 466)*

ਗੁਰੂ ਇਕ ਤਰ੍ਹਾਂ ਗਿਆਨ ਦੀ ਨਿਰੰਤਰਤਾ ਅਤੇ ਆਵੱਸ਼ਕਤਾ ਦਾ ਚਿੰਨ੍ਹ ਹੈ। ਉਹ ਗਿਆਨ ਪ੍ਰਾਪਤੀ ਦਾ ਸਾਧਨ ਅਤੇ ਗਿਆਨ ਦਾ ਪ੍ਰਤੱਖ ਰੂਪ ਹੁੰਦਾ ਹੈ। ਗੁਰੂ ਸ਼ਬਦ ਦੇ ਅਰਥ ਹੀ ਪਰਮ ਉਪਦੇਸ਼ ਕਰਨ ਵਾਲਾ, ਅਗਿਆਨਤਾ ਦੇ ਅੰਧੇਰੇ ਨੂੰ ਦੂਰ ਕਰਨ ਵਾਲਾ ਅਤੇ ਦੇਵਤਿਆਂ ਤੋਂ ਸਨਮਾਨ ਪ੍ਰਾਪਤ ਕਰਨ ਵਾਲਾ ਹੈ। ਇਸ ਵਿਚਾਰ ਤੋਂ ਬਿਨਾਂ ਸਿੱਖ ਮੱਤ ਦੀ ਕਲਪਨਾ ਵੀ ਹੋਣੀ ਮੁਸ਼ਕਿਲ ਹੈ। ਗੁਰੂ ਜੀ ਨੇ ਜਪੁ ਦੇ ਮੂਲ ਮੰਤ੍ਰ ਵਿਚ ਹੀ ਗੁਰ ਪ੍ਰਸਾਦਿ ਅਰਥਾਤ ਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ। ਪਰਮ-ਪਦ ਦੀ ਪ੍ਰਾਪਤੀ ਦਾ ਰਸਤਾ ਹਉਮੈ ਦਾ ਨਾਸ਼ ਕਰਨਾ ਅਤੇ ਨਾਮ ਵਿਚ ਲਿਵ ਲਾਉਣਾ ਹੈ। ਹਉਮੈ ਦੇ ਨਾਸ਼ ਲਈ ਗੁਰੂ ਦੇ ਹੁਕਮ ਵਿਚ ਤੁਰਨਾ ਜ਼ਰੂਰੀ ਹੈ। ਗੁਰਮੁਖ ਗੁਰੂ ਦੇ ਸ਼ਬਦ ਉੱਤੇ ਤੁਰ ਕੇ ਮਨ ਨੂੰ ਮਾਰਦਾ ਹੈ।

ਗੁਰੂ ਜਗਤ ਵਿਚ ਬ੍ਰਹਮ ਦੀਆਂ ਸਭ ਸ਼ਕਤੀਆਂ ਨਾਲ ਅਲੰਕ੍ਰਿਤ ਹੁੰਦਾ ਹੈ। ਗੁਰੂ ਨਾਨਕ ਦੇ ਰਹੱਸਵਾਦ ਵਿਚ ਗੁਰੂ ਨੂੰ ਕੇਂਦਰੀ ਸਥਾਨ ਪ੍ਰਾਪਤ ਹੈ। ਇਹ ਨਿਰਾ ਸੰਕਲਪ ਮਾਤਰ ਨਹੀਂ, ਇਕ ਐਸਾ ਗਤੀਸ਼ੀਲ ਰਚਨਾਤਮਕ ਨਿਯਮ ਹੈ, ਜਿਸ ਨੇ ਪੰਜ ਸੌ ਸਾਲ ਤਕ ਸਿੱਖ ਰਹੱਸਵਾਦ ਦੇ ਵਿਕਾਸ ਵਿਚ ਪ੍ਰਭਾਵਸ਼ਾਲੀ ਹਿੱਸਾ ਪਾਇਆ ਹੈ।

ਸਤਿਗੁਰੂ ਨਿਰੰਕਾਰ ਦੇ ਜ਼ਾਹਰ ਹੋਣ ਦੀ ਥਾਂ ਹੈ, ਜਿਸ ਰਾਹੀਂ ਸਾਰੇ ਸੰਸਾਰ ਨੂੰ ਰੋਸ਼ਨੀ ਮਿਲਦੀ ਹੈ। ਪਰਮਾਤਮਾ ਸ਼ਬਦ ਰੂਪ ਹੈ। ਗੁਰੂ ਵਿਚ ਆਪ ਭਰਪੂਰ ਹੋ ਕੇ ਸ਼ਬਦ ਦੀ ਦਾਤ ਸੰਸਾਰ ਨੂੰ ਵੰਡਦਾ ਹੈ। ਅਸਲ ਗੁਰੂ ਉਹ ਹੈ ਜੋ ਹਉਮੈ ਦਾ ਤਿਆਗ ਕਰ ਕੇ ਪਰਮਾਤਮਾ ਨਾਲ ਅਭੇਦਤਾ ਦੀ ਅਵਸਥਾ ਪ੍ਰਾਪਤ ਕਰ ਚੁੱਕਾ ਹੈ। ਗੁਰੂ ਦੀ ਹਸਤੀ ਪਰਮਾਤਮਾ ਵਿਚ ਲੀਨ ਹੋ ਕੇ ਸਤਿਗੁਰੂ ਮਾਲਕ ਨਾਲ ਇਕ ਰੂਪ ਹੁੰਦੀ ਹੈ।

ਗੁਰੂ ਦੀ ਲੋੜ ਮਨੁੱਖ ਲਈ ਬਹੁਤ ਪੁਰਾਣੀ ਲੋੜ ਹੈ। ਭਾਰਤ ਵਿਚ ਇਹ ਨਿਯਮ ਬੜਾ ਪੁਰਾਣਾ ਹੈ ਕਿ ਅਧਿਆਤਮਕ ਆਗੂ ਜਾਂ ਗੁਰੂ ਦਾ ਸਨਮਾਨ ਕੀਤਾ ਜਾਵੇ। ਪੁਰਾਣੇ ਸਮੇਂ ਵਿਚ ਸ਼ਿਸ਼ ਆਪਣੇ ਗੁਰੂ ਦੀ ਆਗਿਆ ਦਾ ਪੂਰਨ ਤੌਰ 'ਤੇ ਪਾਲਣ ਕਰਦੇ ਸਨ, ਸਗੋਂ ਗੁਰੂ ਦਾ ਸਨਮਾਨ ਤਾਂ ਸਕੇ ਬਾਪ ਤੋਂ ਵੱਧ ਕੀਤਾ ਜਾਂਦਾ ਸੀ ਤੇ ਉਸ ਨੂੰ ਦੂਜਾ ਪਿਤਾ ਮੰਨਿਆ ਜਾਂਦਾ ਸੀ। ਕਈ ਅਜਿਹੇ ਸੰਪ੍ਰਦਾਇ ਹਨ, ਜਿਵੇਂ ਕਬੀਰ ਪੰਥੀ, ਜਿਹੜੇ ਗੁਰੂ ਦੀ ਚੋਣ ਵਿਚ ਵੱਧ ਤੋਂ ਵੱਧ ਸਾਵਧਾਨੀ ਵਰਤਣ ਉੱਤੇ ਜ਼ੋਰ ਦਿੰਦੇ ਹਨ। ਇਕ ਵਾਰੀ ਜਦੋਂ ਗੁਰੂ ਧਾਰਨ ਕਰ ਲਿਆ ਜਾਂਦਾ ਹੈ ਤਾਂ ਫਿਰ ਸਾਰੀ ਉਮਰ ਉਸ ਦੀ ਆਗਿਆ ਦਾ ਪਾਲਣ ਕਰਨਾ ਜ਼ਰੂਰੀ ਮੰਨਿਆ ਜਾਂਦਾ ਹੈ।

ਗੁਰਬਾਣੀ ਵਿਚ ਗੁਰੂ ਦੀ ਅਤਿਅੰਤ ਲੋੜ ਦੱਸੀ ਹੈ। ਇਸ ਤੋਂ ਬਿਨਾਂ ਮਨੁੱਖ ਸਭ ਕੁਝ ਹੁੰਦਿਆਂ ਵੀ ਕੁਝ ਨਹੀਂ। ਗੁਰੂ ਦੀ ਮਹਾਨਤਾ ਇਸ ਤਰ੍ਹਾਂ ਦੱਸੀ ਹੈ ਕਿ ਜੇਕਰ ਗੁਰੂ ਦੀ ਇਕ ਸਿੱਖਿਆ ਹੀ ਸੁਣ ਲਈ ਜਾਵੇ ਤਾਂ ਬੁੱਧੀ ਵਿਚ ਸ਼ੁਭ ਗੁਣਾਂ ਰੂਪੀ ਰਤਨ ਜਵਾਹਰ ਮਾਣਕ ਪ੍ਰਗਟ ਹੋ ਜਾਂਦੇ ਹਨ:

**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥**

*(ਜਪੁਜੀ, ਪਉੜੀ 6)*

ਸੱਚੇ ਗੁਰੂ ਦੀ ਨਿਸ਼ਾਨੀ ਹੀ ਇਹ ਹੈ ਕਿ ਉਹ ਸਭ ਨੂੰ ਮਾਲਾ ਦੇ ਮਣਕਿਆਂ ਵਾਂਗ ਪਰੋ ਦਿੰਦਾ ਹੈ:

**ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥**

*(ਆਦਿ ਗ੍ਰੰਥ, ਪੰਨਾ 72)*

ਗੁਰੂ ਨਾਨਕ ਸਾਹਿਬ ਨੇ ਕਰਮ-ਮਾਰਗ, ਗਿਆਨ-ਮਾਰਗ, ਯੋਗ-ਮਾਰਗ ਅਤੇ ਭਗਤੀ-ਮਾਰਗ ਸਾਰਿਆਂ ਵਿਚ ਗੁਰੂ ਦਾ ਮਹੱਤਵ ਉੱਤਮ ਮੰਨਿਆ ਹੈ। ਗੁਰੂ ਦੀ ਸ਼ਰਨ ਵਿਚ ਜਾਣਾ ਬੜਾ ਜ਼ਰੂਰੀ ਹੈ ਕਿਉਂਕਿ ਗੁਰੂ ਦੇ ਉਪਦੇਸ਼ ਬਗ਼ੈਰ ਬੁੱਧੀ ਦਾ ਵਿਕਾਸ ਨਹੀਂ ਹੁੰਦਾ। ਗੁਰੂ ਹੀ ਇਕ ਆਪਣੀ ਸਿੱਖਿਆ ਰਾਹੀਂ ਮਾਮੂਲੀ ਮਨੁੱਖ ਦੀ ਪੱਧਰ ਤੋਂ ਚੁੱਕ ਕੇ ਦੇਵਤਿਆਂ ਦੀ ਪਦਵੀ ਤੱਕ ਪਹੁੰਚਾ ਦਿੰਦਾ ਹੈ। ਇਸ ਕਰਕੇ ਗੁਰੂ ਜੀ ਆਸਾ ਦੀ ਵਾਰ ਵਿਚ ਫ਼ੁਰਮਾਉਂਦੇ ਹਨ:

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥**
**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥** *(ਆਦਿ ਗ੍ਰੰਥ, ਪੰਨਾ 462)*

ਗੁਰੂ ਦਾ ਸ਼ਬਦ ਅਥਵਾ ਗੁਰਬਾਣੀ ਹੀ ਗੁਰੂ ਹੈ। ਸ਼ਬਦ ਗੁਰਬਾਣੀ ਅਤੇ ਗੁਰੂ ਵਿਚਕਾਰ ਕੋਈ ਭੇਦ ਨਹੀਂ:

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥** *(ਆਦਿ ਗ੍ਰੰਥ, ਪੰਨਾ 462)*

ਸ਼ਬਦ ਦਾ ਉਤਨਾ ਹੀ ਮਹੱਤਵ ਹੈ, ਜਿਤਨਾ ਕਿ ਪਰਮਾਤਮਾ ਦਾ, ਕਿਉਂਕਿ ਪਰਮਾਤਮਾ ਰੂਪੀ ਗੁਰੂ ਦਾ ਰੂਪ ਸ਼ਬਦ ਵਿਚ ਰਮਿਆ ਹੋਇਆ ਹੈ:

**ਸਬਦੇ ਰਵਿ ਰਹਿਆ ਗੁਰ ਰੂਪਿ ਮੁਰਾਰੇ॥** *(ਆਦਿ ਗ੍ਰੰਥ, ਪੰਨਾ 1112)*

ਗੁਰੂ ਅਤੇ ਪਰਮਾਤਮਾ ਵਿਚ ਕੋਈ ਤਾਤਵਿਕ ਭੇਦ ਨਹੀਂ ਅਤੇ ਗੁਰੂ ਪਰਮਾਤਮਾ ਦਾ ਹੀ ਰੂਪ ਹੈ:

**ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ॥**

*(ਆਦਿ ਗ੍ਰੰਥ, ਪੰਨਾ 1025)*

ਗੁਰੂ ਅਤੇ ਪਰਮਾਤਮਾ ਇਕ ਰੂਪ ਹਨ। ਗੁਰੂ ਦਾ ਸ਼ਬਦ ਹੀ ਖਸਮ ਦੀ ਬਾਣੀ ਹੈ:

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

*(ਆਦਿ ਗ੍ਰੰਥ, ਪੰਨਾ 722)*

ਮਨੁੱਖ ਨੂੰ ਚਿੰਤਾਵਾਂ ਅਤੇ ਕਸ਼ਟਾਂ ਨੂੰ ਦੂਰ ਕਰਨ ਲਈ ਗੁਰੂ ਦੀ ਸ਼ਰਨ ਲੈਣੀ ਪੈਂਦੀ ਹੈ। ਸੱਚੇ ਗੁਰੂ ਦੇ ਉਪਦੇਸ਼ ਵਿਚ ਸੜਦੇ ਹੋਏ ਮਨੁੱਖ ਨੂੰ ਵੀ, ਸ਼ਾਂਤ ਕਰਨ ਦੀ ਸ਼ਕਤੀ ਹੈ। ਜੀਵ ਨੂੰ ਜੇ ਸੱਚੇ ਗੁਰੂ ਦੀ ਪ੍ਰਾਪਤੀ ਹੋ ਜਾਵੇ ਅਤੇ ਉਹ ਉਸ ਦੇ ਦੱਸੇ ਮਾਰਗ ਉੱਤੇ ਤੁਰਨਾ ਸ਼ੁਰੂ ਕਰ ਦੇਵੇ ਤਾਂ ਸੰਸਾਰ ਦੀ ਕੋਈ ਸ਼ਕਤੀ ਉਸ ਨੂੰ ਬ੍ਰਹਮ ਵਿਚ ਲੀਨ ਹੋਣ ਅਤੇ ਮੁਕਤੀ ਪਾਉਣ ਤੋਂ ਨਹੀਂ ਰੋਕ ਸਕਦੀ। ਸੱਚੇ ਗੁਰੂ ਦੀ ਇਕ ਦ੍ਰਿਸ਼ਟੀ ਹੀ ਮਨੁੱਖ ਦਾ ਪੂਰਾ ਉੱਧਾਰ ਕਰ ਸਕਦੀ ਹੈ ਅਤੇ ਉਸ ਦੇ ਜੀਵਨ ਨੂੰ ਪਲਟ ਕੇ ਰੱਖ ਦਿੰਦੀ ਹੈ, ਪਰੰਤੂ ਸੱਚੇ ਗੁਰੂ ਦੀ ਪ੍ਰਾਪਤੀ ਵੱਡੇ ਭਾਗਾਂ ਨਾਲ ਹੀ ਹੁੰਦੀ ਹੈ:

**ਏਕ ਦ੍ਰਿਸਟਿ ਤਾਰੇ ਗੁਰ ਪੂਰਾ॥** *(ਆਦਿ ਗ੍ਰੰਥ, ਪੰਨਾ 413)*

ਜਦ ਤਕ ਇਨਸਾਨ ਗੁਰੂ ਵਾਕਾਂ ਜਾਂ ਉਪਦੇਸ਼ਾਂ ਜਾਂ ਗੁਰ ਬਚਨਾਂ ਉਪਰ ਅਮਲ ਨਹੀਂ ਕਰਦਾ ਤੇ ਆਪਣੇ ਜੀਵਨ ਨੂੰ ਗੁਰਬਾਣੀ ਦੇ ਸੱਚੇ ਵਿਚ ਨਹੀਂ ਢਾਲਦਾ, ਤਦ ਤਕ ਉਹ ਸਫਲਤਾ ਪ੍ਰਾਪਤ ਨਹੀਂ ਕਰ ਸਕਦਾ। ਗੁਰੂ ਵੀ ਉਹ ਹੋਣਾ ਚਾਹੀਦਾ ਹੈ ਜੋ ਪਰਮਾਤਮਾ ਨੂੰ ਪੁੱਜਿਆ ਹੋਵੇ। ਇਸ ਤੱਥ ਨੂੰ ਦ੍ਰਿਸ਼ਟੀ ਵਿਚ ਰੱਖਦਿਆਂ ਦਸਮ ਪਾਤਸ਼ਾਹ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਨੂੰ ਗੁਰੂ ਥਾਪਿਆ ਕਿਉਂਕਿ ਗੁਰਬਾਣੀ ਧੁਰ ਕੀ ਬਾਣੀ ਹੈ ਤੇ ਕਲਿਆਣਕਾਰੀ ਹੈ। ਗੁਰੂ ਵੀ ਉਹ ਗੁਰੂ ਹੋਣਾ ਚਾਹੀਦਾ ਹੈ ਜਿਸ ਦੀ ਕਥਨੀ ਤੇ ਕਰਨੀ ਵਿਚ ਇਕਸੁਰਤਾ ਹੈ। ਸਤਿਗੁਰੂ ਦਾ ਮਾਰਗ ਅਮਲੀ ਮਾਰਗ ਹੈ, ਜਿਸ ਦਾ ਧੁਰਾ ਨਾਮ ਜਪਣਾ, ਵੰਡ ਛਕਣਾ ਤੇ ਕਿਰਤ ਕਰਨਾ ਹੈ। ਗੁਰੂ ਸਾਹਿਬਾਂ ਨੇ ਆਪਣੀ ਬਾਣੀ ਰਾਹੀਂ, ਇਕ ਨਵੇਂ ਨਰੋਏ ਸਮਾਜ ਦੀ ਆਧਾਰਸ਼ਿਲਾ ਰੱਖੀ। ਸਦਾਚਾਰ ਨੂੰ ਰੱਬ ਨਾਲੋਂ ਵੀ ਉੱਚਾ ਦੱਸਿਆ, ਕਿਉਂਕਿ ਸਦਾਚਾਰ ਹੀ ਤਾਂ ਮਾਨਵਤਾ ਦੀ ਪੱਕੀ ਨੀਂਹ ਹੈ, ਜਿਸ ਉਪਰ ਸ਼ੁਭ ਤੇ ਦੈਵੀ ਗੁਣਾਂ ਨਾਲ ਬੁਲੰਦ ਇਮਾਰਤ ਬਣਾਈ ਜਾ ਸਕਦੀ ਹੈ।